# ਅਗਨ-ਗੀਤ

(ਰੂਸੀ ਨਾਵਲ)

ਲਿਓ ਤਾਲਸਤਾਏ

ਅਨੁਵਾਦਕ :

ਇੰਦਰ ਸਿੰਘ ਖਾਮੋਸ਼



*ਵਿਸ਼ਵਭਾਰਤੀ ਪ੍ਰਕਾਸ਼ਨ, ਬਰਨਾਲਾ।*

**AGAN GEET**
Translation of THE KREUTZER SONATA
and **The DEVIL by LEV TOLSTOI**
**Translated into Punjabi by**
***INDAR SINGH KHAMOSH***
DASMESH STREET
JANDAN WALA ROAD
BARNALA (148101) PUNJAB (INDIA)

ਪਹਿਲੀ ਵਾਰ : ਜਨਵਰੀ, 2001



**ਟਾਈਟਲ : ਅਮਿੱਤ**

ISBN :

**ਪ੍ਰਕਾਸ਼ਕ :** ***ਵਿਸ਼ਵ ਭਾਰਤੀ ਪ੍ਰਕਾਸ਼ਨ***
ਤਰਕਸ਼ੀਲ ਨਿਵਾਸ, ਕੱਚਾ ਕਾਲਜ ਰੋਡ, ਬਰਨਾਲਾ
ਫੋਨ : 01679-33244, 41744
e-mail : amitter@jla.vsnl.net.in
www.thepunjabi.com

**ਛਾਪਕ : ਇੰਟੀਲੈਕਚੂਅਲ ਪ੍ਰਿੰਟਰਜ਼, ਜਲੰਧਰ।**

**ਕੀਮਤ : ਪੇਪਰ ਬੈਕ** 30 **ਰੁਪਏ**

**ਲਿਓ ਤਾਲਸਤਾਏ**

**ਜਗਤ ਪ੍ਰਸਿੱਧ ਮਹਾਨ ਰੂਸੀ ਲੇਖਕ**

**ਦੀ**

**ਨਾਵਲ ਕਲਾ ਸਮਰਪਿਤ**



## ਇੰਦਰ ਸਿੰਘ ਖਾਮੋਸ਼ ਦੀਆਂ ਹੋਰ ਰਚਨਾਵਾਂ

**(ੳ) ਮੌਲਿਕ ਰਚਨਾਵਾਂ**

| | | |
|---|---|---|
| 1. ਰਿਸ਼ਤਿਆਂ ਦੇ ਰੰਗ | ਨਾਵਲ | 1978, 1992, 1995 |
| 2. ਚਾਨਣ ਦਾ ਜੰਗਲ | ਨਾਵਲ | 1980, 1992 |
| 3. ਇੱਕ ਤਾਜ ਮਹਿਲ ਹੋਰ | ਨਾਵਲ | 1987 |
| 4. ਬੁੱਕਲ ਦਾ ਰਿਸ਼ਤਾ | ਨਾਵਲ | 1991 |
| 5. ਕਰਜ਼ਈ ਸੁਪਨੇ | ਨਾਵਲ | 1998 |
| 6. ਤੱਤਾ ਲਹੂ-ਠੰਡਾ ਲਹੂ | ਕਹਾਣੀ-ਸੰਗ੍ਰਹਿ | 1975 |
| 7. ਦਿਲ ਦੇ ਬੋਲ | ਕਾਵਿ-ਸੰਗ੍ਰਹਿ | 1995 |
| 8. ਧੜਕਦੇ ਬੋਲ | ਕਾਵਿ-ਸੰਗ੍ਰਹਿ | 1995 |
| 9. ਗਾਉਂਦੇ ਬੋਲ | ਕਾਵਿ-ਸੰਗ੍ਰਹਿ | 1995 |

**(ਅ) ਅਨੁਵਾਦ**

| | | |
|---|---|---|
| 10. ਵਾਰਡ ਨੰ: 6 | ਨਾਵਲ - ਚੈਖੋਵ | 1962 |
| 11. ਅਦਭੁੱਤ ਧਰਤੀ-ਅਦਭੁੱਤ ਲੋਕ | ਨਾਵਲ - ਤਿਖੋਨ ਸਾਈਮੁਸ਼ਕਿਨ | 2001 |
| 12. ਪ੍ਰੇਤ ਆਤਮਾ, ਪੁਨਰ ਜਨਮ ਅਤੇ ਕਸਰਾਂ | ਤਰਕ ਨਿਬੰਧ - ਪ੍ਰੋ. ਅਬਰਾਹਮ ਟੀ. ਕੋਵੂਰ | 2000 |
| 13. ਕਰਾਮਾਤਾਂ ਦਾ ਪਰਦਾ ਫਾਸ਼ | ਤਰਕ ਨਿਬੰਧ - ਪ੍ਰੋ. ਅਬਰਾਹਮ ਟੀ. ਕੋਵੂਰ | 2000 |

# ਵਿਸ਼ੇਸ਼ ਕਥਨ

ਲਿਓ ਤਾਲਸਤਾਏ ਨੂੰ ਅੰਤਰਰਾਸ਼ਟਰੀ ਪੱਧਰ ਦਾ ਮਹਾਨ ਰੂਸੀ ਗਲਪਕਾਰ ਮੰਨਿਆਂ ਜਾਂਦਾ ਹੈ। ਉਸਨੇ 'ਅਮਨ ਤੇ ਜੰਗ' 'ਐਨਾ ਕਰੈਨਿਨਾ' ਅਤੇ 'ਮੋਇਆਂ ਦੀ ਜਾਗ' ਵਰਗੇ ਵੱਡ ਆਕਾਰੀ ਨਾਵਲਾਂ ਤੋਂ ਇਲਾਵਾ ਲੰਬੀਆਂ ਕਹਾਣੀਆਂ ਅਤੇ ਛੋਟੇ ਨਾਵਲ ਵੀ ਲਿਖੇ ਹਨ। ਕਰੂਜ਼ਰ ਸੋਨਾਟਾ ਅਰਥਾਤ ਅਗਨ ਗੀਤ ਉਸਦਾ ਬਹੁਤ ਛੋਟਾ ਪਰ ਬਹੁ ਚਰਚਿਤ ਨਾਵਲ ਹੈ। ਮਨੁੱਖੀ ਵਿਵਹਾਰ, ਕਿਰਦਾਰ ਅਤੇ ਮਨੁੱਖੀ ਮਾਨਸਿਕਤਾ ਦੀਆਂ ਬਰੀਕੀਆਂ ਚਿਤਰਣ ਵਿੱਚ ਉਸਦਾ ਕੋਈ ਸਾਨੀ ਨਹੀਂ।

ਇਸ ਨਾਵਲ ਵਿੱਚ ਉਸਨੇ ਵਾਰਤਾਲਾਪੀ ਸ਼ੈਲੀ ਅਤੇ ਸਵੈ-ਜੀਵਨੀ ਵਿਧੀ ਰਾਹੀਂ ਰੂਸੀ ਬਿਸਵੇਦਾਰ ਪੋਜ਼ਨੀਸ਼ਿਵ ਦੇ ਸੰਕਟ ਗ੍ਰਸਤ ਪਰਿਵਾਰਕ ਜੀਵਨ ਦੇ ਵਰਨਣ ਰਾਹੀਂ ਸਮੁੱਚੀ ਅਮੀਰ ਸ਼੍ਰੇਣੀ ਦੇ ਪਰਿਵਾਰਕ ਜੀਵਨ ਦਾ ਦੁਖਾਂਤ ਬਹੁਤ ਹੀ ਕਲਾਤਮਿਕ ਢੰਗ ਨਾਲ ਪੇਸ਼ ਕੀਤਾ ਹੈ। ਪੋਜ਼ਨੀਸ਼ਿਵ ਦੀ ਕਹਾਣੀ ਅੱਜ ਦੇ ਤਣਾਓ ਗ੍ਰਸਤ ਮਨੁੱਖ ਦੀ ਕਹਾਣੀ ਜਾਪਦੀ ਹੈ। ਵਿਆਹ, ਤਲਾਕ, ਬੱਚੇ, ਪਰਿਵਾਰ ਨਿਯੋਜਨ, ਵਫਾ, ਬੇਵਫਾਈ, ਇਸਤਰੀ ਦਾ ਸਮਾਜ ਵਿੱਚ ਦਰਜਾ, ਤੀਵੀਂਆਂ ਦੀ ਮਰਦਾਂ ਉਪਰ ਸਰਦਾਰੀ, ਮਰਦਾਂ ਦੀ ਤੀਵੀਂਆਂ ਉਪਰ ਸਰਦਾਰੀ, ਈਰਖਾ, ਗੁੱਸਾ ਤੇ ਕਤਲ ਅਨੇਕਾਂ ਵਿਸ਼ੇ ਰੌਚਿਕ ਵਾਰਤਾਲਾਪ ਰਾਹੀਂ ਖੁੱਲ੍ਹੀ ਬਹਿਸ ਦੇ ਰੂਪ ਵਿੱਚ ਵਿਚਾਰੇ ਗਏ ਹਨ। ਇੱਕ ਸੌ ਬਾਰਾਂ ਸਾਲ ਪਹਿਲਾਂ ਲਿਖਿਆ ਗਿਆ ਇਹ ਨਾਵਲ ਅੱਜ ਵੀ ਉਤਨੀ ਹੀ ਸਮਾਜਕ ਮਹੱਤਤਾ ਰੱਖਦਾ ਹੈ। ਇਸ ਦੀ ਇਹੀ ਸਾਰਥਕਤਾ ਮੇਰੇ ਲਈ ਇਸਨੂੰ ਪੰਜਾਬੀ ਰੂਪ ਦੇਣ ਲਈ ਪ੍ਰੇਰਣਾ ਦਾ ਕਾਰਨ ਬਣੀ।

ਤਾਲਸਤਾਏ ਨੇ ਇਹ ਨਾਵਲ ਸੰਨ 1889 ਵਿੱਚ ਲਿਖਿਆ ਸੀ। ਉਸ ਸਮੇਂ ਉਸਦੀ ਉਮਰ ਇਕਾਹਟ ਸਾਲ ਦੀ ਸੀ। ਉਸਨੇ 34 ਸਾਲ ਦੀ ਪਕਰੋੜ ਉਮਰ ਵਿੱਚ ਆਪਣੇ ਨਾਲੋਂ ਸੋਲਾਂ ਸਾਲ ਛੋਟੀ ਸੁੰਦਰ ਮੁਟਿਆਰ ਸੋਨੀਆਂ ਨਾਲ ਪਿਆਰ ਦੇ ਆਧਾਰ ਤੇ ਵਿਆਹ ਕਰਵਾਇਆ ਸੀ। ਵਿਆਹ ਤੋਂ ਪਹਿਲਾਂ ਉਸਨੇ ਹਰ ਕਿਸਮ ਦੀਆਂ ਬਦਫੈਲੀਆਂ ਜਿਵੇਂ ਤੀਵੀਂ-ਬਾਜ਼ੀ, ਰੰਡੀ-ਬਾਜ਼ੀ, ਜੂਆ, ਸ਼ਰਾਬ, ਮਾਰਧਾੜ ਆਦਿ ਅਨੇਕਾਂ ਆਪ ਹੁਦਰੀਆਂ ਮਨਮਾਨੀਆਂ ਜਿਹੋ ਜਿਹੀਆਂ ਉਸ ਜ਼ਮਾਨੇ ਦੇ ਕੁਲੀਨ ਵਰਗ ਦੇ ਨੌਜਵਾਨ ਕਰਦੇ ਸਨ ਕੀਤੀਆਂ ਸਨ। ਪਰ ਵਿਆਹ ਕਰਵਾਉਣ ਪਿੱਛੋਂ ਉਸਨੇ ਆਪਣੇ ਆਪ ਨੂੰ ਖਾਸ ਸਦਾਚਾਰਕ ਅਨੁਸਾਸ਼ਨ ਵਿੱਚ ਬੰਨ੍ਹ ਲਿਆ ਸੀ। ਉਹ ਲਗਾਤਾਰ ਆਪਣੇ ਆਪ ਨੂੰ ਸੁਧਾਰਨ ਅਤੇ ਨੇਕ ਬਨਣ ਦਾ ਯਤਨ ਕਰਦਾ ਰਹਿੰਦਾ ਸੀ। ਉਸਦਾ ਸੁਭਾਅ ਸੀ ਕਿ ਜਿਨ੍ਹਾਂ ਵਿਚਾਰਾਂ ਨੂੰ ਉਹ ਅਪਣਾ ਲੈਂਦਾ ਸੀ ਉਹਨਾਂ ਉੱਪਰ ਅਮਲ ਵੀ ਕਰਦਾ ਸੀ। ਪੰਜਾਹ ਸਾਲ ਦੀ ਉਮਰ ਵਿੱਚ ਜਦ ਉਹ ਆਪਣੀ ਪ੍ਰਸਿੱਧੀ ਅਤੇ ਕਾਮਯਾਬੀ ਦੀ ਸਿਖਰ ਤੇ ਸੀ, ਉਸ ਵਿੱਚ ਇਨਕਲਾਬੀ ਪ੍ਰੀਵਰਤਨ ਆਇਆ ਅਤੇ ਉਹ ਧਾਰਮਿਕ ਵਿਚਾਰਾਂ ਵਾਲਾ ਬਣ ਗਿਆ। ਉਹ ਸਹੀ ਅਰਥਾਂ ਵਿੱਚ ਸੱਚਾ ਸੁੱਚਾ ਧਾਰਮਿਕ ਪੁਰਸ਼ਾਂ ਵਾਲਾ ਜੀਵਨ ਬਤੀਤ ਕਰਨ ਦੀ ਕੋਸ਼ਿਸ਼ ਕਰਨ ਲੱਗ ਪਿਆ। ਉਸਨੇ ਆਦਮੀ ਦੇ ਪੰਜ ਦੁਸਮਣ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਵਸ ਕਰਨ ਲਈ ਸਾਧਨਾ ਕਰਨੀ ਸ਼ੁਰੂ ਕਰ ਦਿੱਤੀ। ਉਹ ਬਾਈਬਲ ਦੀ ਸਿੱਖਿਆ ਅਨੁਸਾਰ ਆਪਣਾ ਜੀਵਨ ਢਾਲਣ ਲੱਗ ਪਿਆ। ਇਸ ਰਾਹ ਉੱਤੇ ਤੁਰਨ ਲਈ ਉਸਨੇ ਸੋਲਾਂ ਹਜ਼ਾਰ ਏਕੜ ਜ਼ਮੀਨ ਆਪਣੀ ਪਤਨੀ ਅਤੇ ਬੱਚਿਆਂ ਦੇ ਨਾਂ ਲੁਆ ਦਿੱਤੀ। ਸ਼ਿਕਾਰ ਖੇਡਣਾ ਛੱਡਿਆ, ਮੀਟ ਖਾਣਾ ਛੱਡਿਆ, ਤਮਾਖੂ ਪੀਣਾ ਛੱਡਿਆ। ਹੁਣ ਉਹ ਕਾਮ ਵਾਸ਼ਨਾ ਨੂੰ ਵਸ



ਕਰਨ ਲਈ ਪਤਨੀ ਨਾਲ ਸੌਣਾ ਵੀ ਛੱਡਣਾ ਚਾਹੁੰਦਾ ਸੀ। ਈਸਾਈ ਧਰਮ ਦੇ ਪ੍ਰਭਾਵ ਅਧੀਨ ਉਸਦਾ ਵਿਸ਼ਵਾਸ ਬਣ ਗਿਆ ਕਿ ਤੀਵੀਂ ਰੱਬ ਦੇ ਰਾਹ ਤੁਰਨ ਵਾਲਿਆਂ ਦੀ ਸਭ ਤੋਂ ਵੱਡੀ ਦੁਸ਼ਮਣ ਹੈ। ਰੱਬ ਦੇ ਰਾਹ ਤੁਰਨ ਵਾਲਿਆਂ ਨੂੰ ਵਿਆਹ ਨਹੀਂ ਕਰਵਾਉਣਾ ਚਾਹੀਦਾ ਕਿਉਂਕਿ ਵਿਆਹ ਤੋਂ ਬਾਅਦ ਈਰਖਾ ਪੈਦਾ ਹੁੰਦੀ ਹੈ ਜਿਸਦੇ ਸਿੱਟੇ ਵਜੋਂ ਪਤੀ ਪਤਨੀ ਜਾਂ ਤਾਂ ਇੱਕ ਦੂਜੇ ਦਾ ਕਤਲ ਕਰ ਦਿੰਦੇ ਹਨ ਜਾਂ ਆਤਮ ਹੱਤਿਆ ਕਰ ਲੈਂਦੇ ਹਨ।

ਇਹ ਨਾਵਲ ਉਸਦੇ ਅਜਿਹੇ ਵਿਚਾਰਾਂ ਦਾ ਸਿੱਟਾ ਹੈ। ਨਾਵਲ ਵਿੱਚ ਪੇਸ਼ ਕੀਤੇ ਸਿਧਾਂਤ ਲੇਖਕ ਦੇ ਵਿਸ਼ਵਾਸਾਂ ਦੀ ਸਹੀ ਤਸਵੀਰ ਹਨ। ਕਤਲ ਕਰਨ ਵਾਲੀ ਘਟਨਾ ਨੂੰ ਛੱਡਕੇ ਨਾਵਲ ਦੀ ਸਾਰੀ ਕਹਾਣੀ ਤਾਲਸਤਾਏ ਦੀ ਸਵੈ ਜੀਵਨੀ ਜਾਪਦੀ ਹੈ। ਨਾਵਲ ਵਿੱਚ ਪਤੀ ਪਤਨੀ ਦੇ ਰਿਸ਼ਤੇ ਨੂੰ ਬੁਰੀ ਤਰ੍ਹਾਂ ਭੰਡਿਆ ਗਿਆ ਹੈ। ਨਾਵਲ ਦੇ ਨਾਇਕ ਪੋਜ਼ਨੀਸ਼ਿਵ ਦੀ ਸ਼ਾਦੀ ਦੀ ਮੌਤ ਦਾ ਵਿਸ਼ਲੇਸਣ ਕਰਦਾ ਹੋਇਆ ਉਹ ਸਾਰੀ ਇਸਤਰੀ ਜਾਤੀ ਖਾਸ ਕਰ ਆਪਣੀ ਪਤਨੀ ਸੋਨੀਆਂ ਨੂੰ ਕੰਡਿਆਂ ਉੱਤੋਂ ਦੀ ਘੜੀਸਦਾ ਹੈ। ਨਾਇਕ ਦੇ ਆਪਣੀ ਪਤਨੀ ਦੇ ਝਗੜਿਆਂ ਵਿੱਚੋਂ ਤਾਲਸਤਾਏ ਦੇ ਆਪਣੀ ਪਤਨੀ ਸੋਨੀਆਂ ਨਾਲ ਝਗੜਿਆਂ ਦੀ ਆਵਾਜ਼ ਸੁਣਾਈ ਦਿੰਦੀ ਹੈ। ਨਾਵਲ ਦੀ ਇੱਕ ਇੱਕ ਸਤਰ ਵਿਆਹ ਬਾਰੇ ਲੇਖਕ ਦੀ ਨਫਰਤ ਪ੍ਰਗਟ ਕਰਦੀ ਹੈ। ਵਿਆਹ ਨੂੰ ਉਹ 'ਕਾਨੂੰਨੀ ਵੇਸਵਾਪਣ' ਆਖਦਾ ਹੈ।

ਕਰੂਜ਼ਰ ਸੋਨਾਟਾ ਅਰਥਾਤ ਅਮਨ ਗੀਤ ਕੀ ਹੈ? ਕਹਿਣ ਨੂੰ ਭਾਵੇਂ ਆਪਣੇ ਆਪ ਨੂੰ ਪੈਗੰਬਰ ਸਮਝਣ ਵਾਲੇ ਮਹਾਨ ਰੂਸੀ ਲੇਖਕ ਲਿਓ ਤਾਲਸਤਾਏ ਦਾ ਇਹ ਇੱਕ ਨਾਵਲ ਹੈ। ਪਰ ਨਾਵਲ ਤੋਂ ਇਲਾਵਾ ਇਹ ਹੋਰ ਵੀ ਬਹੁਤ ਕੁਝ ਹੈ। ਇਹ ਕੀ ਹੈ? ਇਸ ਪ੍ਰਸ਼ਨ ਦਾ ਉੱਤਰ ਹਰ ਪਾਠਕ ਨੇ ਖੁਦ ਲੱਭਣਾ ਹੈ। ਪਰ ਅਲੋਚਕ ਲੋਕਾਂ ਦੀਆਂ ਨਜ਼ਰਾਂ ਵਿੱਚ ਇਹ ਸ਼ਿਸ਼ਟਾਚਾਰ ਦਾ ਨਾਵਲ ਹੈ। ਸਮਾਜ ਵਿਰੁੱਧ ਪ੍ਰਾਪੇਗੰਡੇ ਦਾ ਕਿਤਾਬਚਾ ਹੈ। ਲੇਖਕ ਦਾ ਇਕਬਾਲ ਨਾਮਾ ਹੈ। ਲੇਖਕ ਦੇ ਵਿਚਾਰਾਂ ਅਤੇ ਵਿਸ਼ਵਾਸਾਂ ਦਾ ਮੈਨੀਫੈਸਟੋ ਹੈ। ਪਰ ਤੁਸੀਂ ਇਸ ਨੂੰ ਕੀ ਨਾਂ ਦਿਓਗੇ? ਇਸ ਪ੍ਰਸ਼ਨ ਦਾ ਉੱਤਰ ਨਾਵਲ ਨੂੰ ਪੜ੍ਹ ਕੇ ਹੀ ਦਿੱਤਾ ਜਾ ਸਕਦਾ ਹੈ। ਸ਼ਾਇਦ ਤੁਸੀਂ ਉਪਰੋਕਤ ਸਾਰੇ ਨਾਵਾਂ ਨਾਲੋਂ ਵੱਧ ਢੁਕਵਾਂ ਨਾਂ ਦੇ ਸਕੋ।

ਸੁਹਿਰਦ ਅਲੋਚਕਾਂ ਦਾ ਵਿਚਾਰ ਹੈ ਕਿ ਇਹ ਨਾਵਲ ਅਸਲ ਵਿੱਚ ਵੇਗਮਈ ਸ਼ੈਲੀ ਵਿੱਚ ਲਿਖੀ ਤਾਲਸਤਾਏ ਦੀ ਵਿਲੱਖਣ ਅਤੇ ਸ਼ਕਤੀਸ਼ਾਲੀ ਰਚਨਾ ਹੈ, ਜਿਸ ਵਿੱਚ ਉਹ ਪੂਰੀ ਸੁਹਿਰਦਤਾ ਨਾਲ ਪਾਠਕਾਂ ਸਾਹਮਣੇ ਅਨੇਕਾਂ ਤਿੱਖੇ ਪ੍ਰਸ਼ਨ ਖੜ੍ਹੇ ਕਰਦਾ ਹੈ। ਸੰਨ1879 ਵਿੱਚ ਉਸਨੇ ਇਕਬਾਲ ਨਾਮਾ ਲਿਖਕੇ ਆਪਣੇ ਆਪ ਨੂੰ ਹਰ ਤਰ੍ਹਾਂ ਦੇ ਸਮਾਜਿਕ ਅਤੇ ਵਿਭਚਾਰੀ ਚਿੱਕੜ ਵਿੱਚ ਲਿਬੜਿਆ ਹੋਇਆ ਦਿਖਾਇਆ ਸੀ। ਪਰ ਦਸ ਸਾਲ ਪਿੱਛੋਂ ਸੰਨ 1889 ਈਸਵੀ ਵਿੱਚ ਇਹ ਨਾਵਲ ਲਿਖਕੇ ਉਸਨੇ ਆਪਣੀ ਪਤਨੀ ਨੂੰ ਵੀ ਚਿੱਕੜ ਵਿੱਚ ਘੜੀਸਿਆ ਹੈ। ਆਪਣੀ ਪਤਨੀ ਨਾਲ ਝਗੜਦਾ ਉਹ ਸਾਨੂੰ ਸਾਫ ਨਜ਼ਰ ਆਉਂਦਾ ਹੈ।

ਤਾਲਸਤਾਏ ਦੀ ਲਿਖਾਈ ਬਹੁਤ ਗੰਦੀ ਸੀ। ਪ੍ਰੈਸ ਵਿੱਚ ਭੇਜਣ ਤੋਂ ਪਹਿਲਾਂ ਉਹ ਆਪਣੀਆਂ ਰਚਨਾਵਾਂ ਦੇ ਖਰੜੇ ਸਾਫ ਸੁੰਦਰ ਲਿਖਾਈ ਵਿੱਚ ਤਿਆਰ ਕਰਨ ਲਈ ਆਪਣੀ ਪਤਨੀ ਸੋਨੀਆਂ ਨੂੰ ਦੇ ਦਿਆ ਕਰਦਾ ਸੀ। ਇਸ ਨਾਵਲ ਦਾ ਖਰੜਾ ਵੀ ਉਸਨੇ ਨਕਲ ਕਰਨ ਵਾਸਤੇ ਸੋਨੀਆਂ ਨੂੰ ਦੇ ਦਿੱਤਾ। ਅਜਿਹਾ ਕਰਨਾ ਸੋਨੀਆਂ ਦੇ ਜ਼ਖਮਾਂ ਉੱਪਰ ਲੂਣ ਛਿੜਕਣ ਵਰਗੀ ਗੱਲ ਸੀ। ਉਹ ਖਰੜਾ ਪੜ੍ਹਦੀ ਰਹੀ, ਰੋਂਦੀ ਰਹੀ। ਕੁੜ੍ਹਦੀ ਰਹੀ, ਅੰਦਰੋ ਅੰਦਰੀ ਉਬਲਦੀ ਹੋਈ ਸੋਚ ਰਹੀ ਸੀ, ਛੱਬੀ ਸਾਲਾਂ ਵਿੱਚ ਉਸਨੂੰ ਤੇਰਾਂ ਵਾਰ ਗਰਭਵਤੀ ਕਰਨ ਵਾਲੇ ਇਸ ਧੌਲਦਾੜੀਏ ਇਕਾਹਟ ਸਾਲਾਂ ਦੇ ਪਤੀ ਨੂੰ ਲੋਕਾਂ ਨੂੰ ਬ੍ਰਹਮਚਰੀਆਂ ਅਤੇ ਪਵਿੱਤਰਤਾ ਦਾ ਉਪਦੇਸ਼

ਦੇਣ ਦਾ ਕੀ ਅਧਿਕਾਰ ਹੈ? ਉਸਨੂੰ ਇਹ ਨਾਵਲ ਲਿਖਣ ਦੀ ਜੁਅਰਤ ਕਿਵੇਂ ਹੋਈ?

ਸੋਨੀਆਂ ਨੇ ਉਸ ਨਾਲ ਬਹਿਸ ਕਰਨ ਦੀ ਕੋਸ਼ਿਸ਼ ਕੀਤੀ ਪਰ ਤਾਲਸਤਾਏ ਨੇ ਬੜੇ ਫਖਰ ਨਾਲ ਆਖਿਆ, 'ਮੈਂ ਦੁਨੀਆਂ ਨਾਲ ਆਪਣੇ ਮਿਸ਼ਨ ਦੀ ਗੱਲ ਕੀਤੀ ਹੈ।' ਸੁਣ ਕੇ ਸੋਨੀਆਂ ਚੁੱਪ ਕਰ ਗਈ। ਪਰ ਨਾਵਲ ਵਿਚੋਂ ਨਜ਼ਰ ਆ ਰਹੀ ਆਪਣੀ ਬੇਇੱਜ਼ਤੀ ਉਹ ਭੁੱਲ ਨਾ ਸਕੀ।

ਸੋਨੀਆਂ ਤਾਂ ਚੁੱਪ ਕਰ ਗਈ। ਪਰ ਦੁਨੀਆਂ ਚੁੱਪ ਨਾ ਹੋਈ। ਦੁਨੀਆਂ ਦੀਆਂ ਗੱਲਾਂ ਨੇ ਸੋਨੀਆਂ ਦੇ ਮਨ ਦਾ ਚੈਨ ਅਤੇ ਰਾਤਾਂ ਦੀ ਨੀਂਦ ਹਰਾਮ ਕਰ ਦਿੱਤੀ। ਨਾਵਲ ਪੜ੍ਹਨ ਪਿੱਛੋਂ ਸੋਨੀਆਂ ਆਪਣੇ ਆਪ ਨੂੰ ਮੁਜਰਮਾਂ ਦੇ ਕਟਿਹਰੇ ਵਿੱਚ ਖੜ੍ਹੀ ਮਹਿਸੂਸ ਕਰਨ ਲੱਗੀ। ਨਾਵਲ ਦੇ ਨਾਇਕ ਵਿੱਚ ਤਾਲਸਤਾਏ ਬੋਲਦਾ ਨਜ਼ਰ ਆਉਂਦਾ ਸੀ ਤਾਂ ਨਾਇਕਾ ਦੇ ਰੂਪ ਵਿੱਚ ਸੋਨੀਆਂ ਖੜ੍ਹੀ ਦਿਖਾਈ ਦਿੰਦੀ ਸੀ। ਲੋਕਾਂ ਨੂੰ ਨਾਵਲ ਵਿੱਚੋਂ ਤਾਲਸਤਾਏ ਤੇ ਸੋਨੀਆਂ ਦੇ ਝਗੜੇ ਸੁਣਾਈ ਦਿੰਦੇ ਸਨ। ਸੋਨੀਆਂ ਜਦ ਆਪਣੇ ਆਪ ਨੂੰ ਨਾਇਕਾ ਦੀ ਸਥਿਤੀ ਵਿੱਚ ਅਨੁਭਵ ਕਰਦੀ ਤਾਂ ਉਸਨੂੰ ਆਪਣਾ ਆਪ ਚਿੱਕੜ ਵਿੱਚ ਲਿਬੜਿਆ ਮਹਿਸੂਸ ਹੁੰਦਾ। ਉਸ ਕੰਜ ਕੁਆਰੀ ਨੇ ਇਸ ਬਾਰਾਂ ਪੱਤਣਾਂ ਦੇ ਤਾਰੂ ਛਟੇ ਹੋਏ ਵਿਭਚਾਰੀ ਨਾਲ ਵਿਆਹ ਕਰਵਾਇਆ ਸੀ। ਕਦੇ ਉਸ ਨਾਲ ਬੇਵਫਾਈ ਨਹੀਂ ਕੀਤੀ ਸੀ। ਉਸਨ ਉਸਦੀ ਪ੍ਰਤਿਭਾ ਸੰਭਾਲਣ, ਉਸਦੇ ਖਰੜਿਆਂ ਦੀਆਂ ਨਕਲਾਂ ਕਰਨ, ਉਸਦੀ ਜ਼ਮੀਨ ਜਾਇਦਾਦ ਅਤੇ ਬੱਚਿਆਂ ਦੀ ਦੇਖਭਾਲ ਕਰਨ ਲਈ ਆਪਣਾ ਸਾਰਾ ਜੀਵਨ ਉਸਨੂੰ ਅਰਪਣ ਕਰ ਦਿੱਤਾ ਸੀ। ਪਰ ਉਹ ਉਸਨੂੰ ਇਹ ਇਨਾਮ ਦੇ ਰਿਹਾ ਸੀ। ਰੱਬ ਦੇ ਰਾਹ ਤੁਰਨ ਲਈ ਉਸਨੂੰ ਸਭ ਤੋਂ ਵੱਡੀ ਰੁਕਾਵਟ ਸਮਝ ਰਿਹਾ ਸੀ। ਪਿਆਰ ਨੂੰ ਸਿਰਫ ਸਰੀਰਕ ਪਿਆਰ ਆਖਕੇ ਰੱਦ ਕਰ ਰਿਹਾ ਸੀ। ਜਿਹੜਾ ਆਦਮੀ ਆਪਣੀ ਪਤਨੀ ਨੂੰ ਪਿਆਰ ਨਹੀਂ ਕਰ ਸਕਿਆ ਸੀ ਉਹ ਦੁਨੀਆਂ ਨੂੰ ਕਿਸ ਪਿਆਰ ਦਾ ਉਪਦੇਸ਼ ਦੇ ਰਿਹਾ ਸੀ। ਸੈਂਸਰ ਨੇ ਨਾਵਲ ਦੇ ਪ੍ਰਕਾਸ਼ਨ ਉੱਤੇ ਪਾਬੰਦੀ ਲਗਾ ਦਿੱਤੀ। ਪਰ ਤਾਲਸਤਾਏ ਦੇ ਚੇਲਿਆਂ ਨੇ ਲਿਥੋਗ੍ਰਾਫਿਕ ਪ੍ਰੈਸ ਰਾਹੀਂ ਇਸਦੀਆਂ ਅੱਠ ਸੌ ਨਕਲਾਂ ਤਿਆਰ ਕਰਕੇ ਰੂਸ ਦੇ ਸਾਰੇ ਵੱਡੇ ਸ਼ਹਿਰਾਂ ਵਿੱਚ ਵੰਡ ਦਿੱਤੀਆਂ। ਪਿੱਛੋਂ ਨਕਲਾਂ ਦੀ ਗਿਣਤੀ ਦਿਨੋ ਦਿਨ ਵਧਦੀ ਗਈ। ਸੈਂਸਰ ਦੇ ਫੈਸਲੇ ਤੋਂ ਪਹਿਲਾਂ ਹੀ ਇਹ ਨਾਵਲ ਸਾਰੇ ਰੂਸ ਵਿੱਚ ਚਰਚਾ ਦਾ ਵਿਸ਼ਾ ਬਣ ਗਿਆ। ਇੱਥੋਂ ਤੱਕ ਕਿ ਨਾਵਲ ਦੀਆਂ ਨਕਲਾਂ ਜ਼ਾਰ ਤੇ ਜ਼ਰੀਨਾ ਕੋਲ ਵੀ ਅੱਪੜ ਗਈਆਂ।

ਲੋਕ ਨਾਚ ਘਰਾਂ, ਕਲੱਬਾਂ, ਹੋਟਲਾਂ, ਰੈਸ਼ਟੋਰੈਂਟਾਂ ਇੱਥੋਂ ਤੱਕ ਕਿ ਗਲੀਆਂ ਬਜ਼ਾਰਾਂ ਵਿੱਚ ਵੀ ਨਾਵਲ ਬਾਰੇ ਗੱਲਾਂ ਕਰ ਰਹੇ ਸਨ। ਚਟਕਾਰੇ ਲੈ ਲੈ ਕੇ ਸੋਨੀਆਂ ਅਤੇ ਤਾਲਸਤਾਏ ਦੇ ਆਪਸੀ ਸੰਬੰਧਾਂ ਬਾਰੇ ਗੱਲਾਂ ਕਰ ਰਹੇ ਸਨ। ਲੋਕਾਂ ਨੂੰ ਹੋਰ ਗੱਲ ਸੁਝਦੀ ਹੀ ਨਹੀਂ ਸੀ। ਮਿਲਣ ਸਮੇਂ ਲੋਕ ਰਾਜ਼ੀ ਖੁਸ਼ੀ ਪੁਛਣ ਦੀ ਬਜਾਇ ਇੱਕ ਦੂਜੇ ਨੂੰ ਪੁਛਦੇ 'ਕਿਉਂ, ਕਰੂਜ਼ਰ ਸੋਨਾਟਾ ਪੜ੍ਹਿਐ' ? ਜਿਸ ਕਿਸੇ ਨੇ ਨਾਵਲ ਅਜੇ ਨਹੀਂ ਸੀ ਪੜ੍ਹਿਆ, ਉਹ ਵੀ ਗੱਲਾਂ ਸੁਣ ਕੇ ਨਾਵਲ ਪੜ੍ਹਨ ਲਈ ਉਤਾਵਲਾ ਹੋ ਜਾਂਦਾ।

ਸੋਨੀਆ ਦਾ ਘਰੋਂ ਬਾਹਰ ਨਿਕਲਣਾ ਦੁੱਭਰ ਹੋ ਗਿਆ। ਮਾਸਕੋ ਦੀਆਂ ਗੱਲੀਆਂ ਵਿੱਚ ਲੋਕ ਉਸ ਵੱਲ ਇਉਂ ਦੇਖਦੇ ਜਿਵੇਂ ਉਹ ਬਹੁਤ ਵੱਡੀ ਮੁਜਰਮ ਸੀ। ਤਾਲਸਤਾਏ ਤੋਂ ਆਪਣੀ ਇਸ ਬੇਇੱਜ਼ਤੀ ਦਾ ਬਦਲਾ ਲੈਣ ਲਈ ਉਸਨੇ ਇੱਟ ਦਾ ਜਵਾਬ ਪੱਥਰ ਨਾਲ ਦੇਣ ਲਈ ਇੱਕ ਨਾਵਲ ਲਿਖਿਆ। ਜਿਸਦਾ ਨਾਇਕ ਤਾਲਸਤਾਏ ਵਾਂਗੂੰ ਆਪਣੇ ਨਾਲੋਂ ਸੋਲਾਂ ਸਾਲ ਛੋਟੀ ਕੁੜੀ ਨਾਲ ਵਿਆਹ ਕਰਵਾਉਂਦਾ ਹੈ। ਵਿਆਹ ਪਿੱਛੋਂ ਉਹ ਉਸਨੂੰ ਬੱਘੀ ਵਿੱਚ ਬੈਠਾ ਕੇ ਆਪਣੇ ਪਿੰਡ ਲਿਜਾ ਰਿਹਾ ਹੈ। ਉਹ ਘਰ ਪਹੁੰਚਣ ਦੀ ਉਡੀਕ ਨਹੀਂ ਕਰ ਸਕਦਾ। ਉਸਦੇ ਅੰਦਰਲਾ ਵਿਸ਼ਈ ਦਰਿੰਦਾ ਬੱਘੀ ਵਿੱਚ ਹੀ ਉਸਦੇ ਤਰਲਿਆਂ ਮਿੰਨਤਾ ਦੀ ਪ੍ਰਵਾਹ ਨਾ ਕਰਦਾ ਹੋਇਆ ਉਸਨੂੰ



ਨਿਰਬਸਤਰ ਕਰਕੇ ਆਪਣੀ ਹਵਸ ਪੂਰੀ ਕਰਦਾ ਹੈ।

ਦੋ ਤਿੰਨ ਸਾਲ ਤੋਂ ਮੈਂ ਤਾਲਸਤਾਏ ਦੀਆਂ ਰਚਨਾਵਾਂ ਅਤੇ ਜੀਵਨ ਬਾਰੇ ਅਧਿਐਨ ਕਰ ਰਿਹਾ ਹਾਂ। ਉਸਦੀ ਕਹਾਣੀ 'ਦੀ ਡੈਵਿਲ' ਦਾ ਸ਼ੈਤਾਨ ਨਾਂ ਹੇਠ ਪੰਜਾਬੀ ਵਿੱਚ ਅਨੁਵਾਦ ਵੀ ਕੀਤਾ ਹੈ। ਉਸਨੂੰ ਵੀ ਇਸੇ ਪੁਸਤਕ ਵਿੱਚ ਸ਼ਾਮਲ ਕੀਤਾ ਜਾ ਰਿਹਾ ਹੈ ਕਿਉਂਕਿ ਦੋਵੇਂ ਰਚਨਾਵਾਂ ਇੱਕੋ ਸਾਲ ਇੱਕ ਹੀ ਉਦੇਸ਼ ਨੂੰ ਮੁੱਖ ਰੱਖ ਕੇ ਲਿਖੀਆਂ ਗਈਆਂ ਸਨ।

ਇਸ ਨਾਵਲ ਦਾ ਅਨੁਵਾਦ ਮੈਂ ਸੰਨ 1960 ਈ: ਵਿੱਚ ਕੀਤਾ ਸੀ। ਉਸ ਸਮੇਂ ਤਾਲਸਤਾਏ ਬਾਰੇ ਮੈਂ ਬਹੁਤਾ ਕੁਝ ਨਹੀਂ ਜਾਣਦਾ ਸੀ। ਇੱਕ ਦਿਨ ਮੈਂ ਡਾ. ਬਲਦੇਵ ਸਿੰਘ ਧਾਲੀਵਾਲ ਕੋਲ ਜ਼ਿਕਰ ਕੀਤਾ ਕਿ ਮੈਂ ਕਿਸੇ ਸਮੇਂ ਮਰੂਜ਼ਰ ਸੋਨਾਟਾ ਦਾ ਅਨੁਵਾਦ ਕੀਤਾ ਸੀ। ਉਸਨੇ ਅਨੁਵਾਦ ਪੜ੍ਹਨ ਦੀ ਉਤਸੁਕਤਾ ਪ੍ਰਗਟ ਕੀਤੀ। ਪੜ੍ਹਕੇ ਉਸਨੇ ਸਲਾਹ ਦਿੱਤੀ ਕਿ ਮੈਂ ਇਸ ਨੂੰ ਦੁਬਾਰਾ ਸੋਧਕੇ ਲਿਖਾਂ। ਉਸਨੇ ਕਈ ਵਡਮੁੱਲੇ ਸੁਝਾਅ ਵੀ ਦਿੱਤੇ। ਡਾ. ਧਾਲੀਵਾਲ ਦੀ ਪ੍ਰੇਰਨਾ ਨਾਲ ਮੈਂ ਇਸ ਸਾਲ ਇਹ ਅਨੁਵਾਦ ਸੋਧਕੇ ਦੁਬਾਰਾ ਲਿਖਿਆ ਹੈ। ਪਿਛਲੇ ਦਿਨੀ ਜਾਲੰਧਰ ਜਾਣ ਸਮੇਂ ਪ੍ਰੇਮ ਪ੍ਰਕਾਸ਼ ਜੀ ਨਾਲ ਵੀ ਇਸ ਬਾਰੇ ਚਰਚਾ ਹੋਈ। ਉਨ੍ਹਾਂ ਨੇ ਆਖਿਆ ਅਨੁਵਾਦ ਕਰਨਾ ਵੀ ਇਕ ਕਲਾ ਹੈ। ਦਸ ਬੰਦੇ ਇੱਕੋ ਰਚਨਾ ਦਾ ਅਨੁਵਾਦ ਕਰਦੇ ਹਨ ਪਰ ਹਰ ਇੱਕ ਦੀ ਕਲਾ ਕੌਸ਼ਲਤਾ ਅਨੁਸਾਰ ਹਰ ਇੱਕ ਦਾ ਅਨੁਵਾਦ ਵੱਖ ਵੱਖ ਕਲਾ ਪੱਧਰ ਦਾ ਹੋਵੇਗਾ। ਹਰ ਅਨੁਵਾਦ ਵਿੱਚੋਂ ਅਨੁਵਾਦਿਕ ਦੀ ਭਾਸ਼ਾ ਯੋਗਤਾ ਅਤੇ ਰਚਨਾ ਦੀ ਰੂਹ ਤੱਕ ਅਪੜਨ ਦੀ ਕਲਾ ਪ੍ਰਗਟ ਹੋਵੇਗੀ। ਉਨ੍ਹਾਂ ਨੇ ਇਹ ਵਿਸ਼ਵਾਸ ਦੁਆਕੇ ਮੇਰਾ ਹੌਂਸਲਾ ਵਧਾਇਆ ਕਿ ਉਹ ਇਸ ਨੂੰ 'ਲਕੀਰ' ਦੇ ਨਾਵਲ ਅੰਕ ਵਿੱਚ ਛਾਪ ਦੇਣਗੇ।

ਅਜਿਹੀ ਹਲਾਸ਼ੇਰੀ ਅਤੇ ਪ੍ਰੇਰਨਾ ਲਈ ਮੈਂ ਸ੍ਰੀ ਪ੍ਰੇਮ ਪ੍ਰਕਾਸ਼ ਜੀ ਅਤੇ ਡਾ. ਬਲਦੇਵ ਸਿੰਘ ਧਾਲੀਵਾਲ ਦਾ ਰਿਣੀ ਹਾਂ।

ਪੰਜਾਬੀ ਪਾਠਕ ਇਸ ਨਾਵਲ ਦਾ ਕਿਹੋ ਜਿਹਾ ਸੁਆਗਤ ਕਰਨਗੇ ਜਾਂ ਉਨ੍ਹਾਂ ਉਪਰ ਇਸ ਦਾ ਕਿਹੋ ਜਿਹਾ ਪ੍ਰਭਾਵ ਪਵੇਗਾ ਇਸ ਗੱਲ ਦਾ ਅਨੁਮਾਨ ਤਾਂ ਇਸਦੇ ਪ੍ਰਕਾਸ਼ਤ ਹੋਣ ਪਿੱਛੋਂ ਹੀ ਲਗਾਇਆ ਜਾ ਸਕੇਗਾ। ਕੀ ਉਹ ਇੱਕ ਸੋ ਬਾਰਾਂ ਸਾਲ ਪਹਿਲਾਂ ਰੂਸੀ ਪਾਠਕਾ ਵਾਂਗ ਮਿਲਣ ਸਮੇਂ ਇੱਕ ਦੂਜੇ ਨੂੰ ਨਮਸਤੇ/ਸਤਿ ਸ੍ਰੀ ਅਕਾਲ ਕਹਿਣ ਤੋਂ ਪਹਿਲਾਂ ਪੁਛਣਗੇ; ਕਿਉਂ ਅਗਨ-ਗੀਤ ਪੜ੍ਹਿਐ ? ਇਹ ਤਾਂ ਬਹੁਤ ਵੱਡੀ ਆਸ ਹੈ ਪਰ ਫੇਰ ਵੀ ਉਮੀਦ ਹੈ ਅਨੁਵਾਦ ਰੂਪ ਵਿੱਚ ਇਹ ਨਾਵਲ ਪੰਜਾਬੀ ਪਾਠਕਾਂ ਨੂੰ ਪਸੰਦ ਆਏਗਾ ਅਤੇ ਇਸਨੂੰ ਉਤਸ਼ਾਹ ਵਰਧਕ ਹੁੰਗਾਰਾ ਮਿਲੇਗਾ।

**ਇੰਦਰ ਸਿੰਘ ਖਾਮੋਸ਼**

ਬਰਨਾਲਾ

10-11-2000

## ਇਕ

ਬਸੰਤ ਰੁੱਤ ਦੇ ਮੁਢਲੇ ਦਿਨਾਂ ਦੀ ਗੱਲ ਹੈ। ਅਸੀਂ ਲਗਪਗ ਦੋ ਦਿਨ ਤੋਂ ਸਫਰ ਕਰ ਰਹੇ ਸੀ। ਨੇੜੇ ਜਾਣ ਵਾਲੇ ਮੁਸਾਫਰ ਰੇਲ ਗੱਡੀ ਵਿੱਚ ਚੜ੍ਹਦੇ ਉਤਰਦੇ ਰਹੇ। ਪਰ ਮੇਰੇ ਵਾਂਗ ਤਿੰਨ ਮੁਸਾਫਰ ਹੋਰ ਪਹਿਲੇ ਸਟੇਸ਼ਨ ਤੋਂ ਗੱਡੀ ਵਿੱਚ ਬੈਠੇ ਆ ਰਹੇ ਸਨ। ਉਹਨਾਂ ਵਿੱਚ ਇੱਕ ਸਿਗਰਟਾਂ ਪੀਣ ਵਾਲੀ ਇਸਤ੍ਰੀ ਸੀ ਜਿਸ ਨੇ ਮਰਦਾਵਾਂ ਕੋਟ ਪਾ ਰੱਖਿਆ ਸੀ। ਉਸਦਾ ਚਿਹਰਾ ਉਤਰਿਆ ਹੋਇਆ ਸੀ। ਉਂਝ ਦੇਖਣੀ ਪਾਖਣੀ ਵੀ ਉਹ ਸੋਹਣੀ ਨਹੀਂ ਸੀ। ਦੂਜਾ ਮੁਸਾਫਰ ਵੀ ਉਸਦਾ ਕੋਈ ਵਾਕਫਦਾਰ ਸੀ ਜਿਸਦਾ ਸਮਾਨ ਬਹੁਤ ਸਾਫ ਸੁਥਰਾ ਸੀ। ਉਸਦੀ ਉਮਰ ਕੋਈ ਚਾਲੀਆਂ ਦੇ ਕਰੀਬ ਹੋਵੇਗੀ ਅਤੇ ਉਹ ਗੱਲਾਂ ਬਹੁਤ ਕਰਦਾ ਸੀ। ਤੀਜਾ ਮੁਸਾਫਰ ਸੀ ਕੁਲੀਨ ਵਰਗ ਦਾ ਇੱਕ ਭੱਦਰ ਪੁਰਸ਼ ਜਿਹੜਾ ਬਿਲਕੁਲ ਨਿਵੇਕਲਾ ਅਤੇ ਚੁਪਚਾਪ ਬੈਠਾ ਸੀ। ਦਰਮਿਆਨੇ ਕੱਦ ਦਾ ਉਹ ਭੱਦਰ ਪੁਰਸ਼ ਬੜੀਆਂ ਅਜੀਬ ਹਰਕਤਾਂ ਕਰ ਰਿਹਾ ਸੀ। ਦੇਖਣ ਨੂੰ ਉਸਦੀ ਉਮਰ ਕੋਈ ਜ਼ਿਆਦਾ ਨਹੀਂ ਸੀ ਜਾਪਦੀ ਪਰ ਉਸਦੇ ਘੁੰਗਰਾਲੇ ਵਾਲ ਉਮਰ ਨਾਲੋਂ ਕੁਝ ਪਹਿਲਾਂ ਹੀ ਚਿੱਟੇ ਹੋ ਗਏ ਜਾਪਦੇ ਸਨ। ਅਸਾਧਾਰਨ ਚਮਕ ਵਾਲੀਆਂ ਉਸਦੀਆਂ ਮੋਟੀਆਂ ਅੱਖਾਂ ਕਿਸੇ ਵੀ ਚੀਜ਼ ਉੱਤੇ ਟਿਕਦੀਆਂ ਨਹੀਂ ਸਨ। ਸਿਰ ਉੱਪਰ ਉਸਨੇ ਬੜੀ ਕੀਮਤੀ ਟੋਪੀ ਰੱਖੀ ਹੋਈ ਸੀ। ਉਸਦਾ ਕੋਟ ਵੀ ਕਿਸੇ ਮਹਿੰਗੇ ਦਰਜ਼ੀ ਦਾ ਸੀਤਾ ਹੋਇਆ ਸੀ ਜਿਸਦੇ ਕਾਲਰਾਂ ਉੱਪਰ ਖਾਸ ਕਿਸਮ ਦੀ ਕਢਾਈ ਕੀਤੀ ਹੋਈ ਸੀ। ਉਸਨੇ ਜਦ ਕੋਟ ਦੇ ਬਟਨ ਖੋਲ੍ਹੇ ਤਾਂ ਹੇਠੋਂ ਰੂਸੀ ਜਾਕਟ ਤੇ ਖਾਸ ਕਿਸਮ ਦਾ ਕਮੀਜ਼ ਨਜ਼ਰ ਆਏ ਜਿੰਨ੍ਹਾਂ ਦੇ ਕਾਲਰਾਂ ਉੱਪਰ ਜ਼ਰੀ ਦੀ ਕਢਾਈ ਕੀਤੀ ਹੋਈ ਸੀ। ਉਸ ਕੁਲੀਨ ਵਰਗੀ ਮੁਸਾਫਰ ਦੀ ਵਿੱਲਖਣਤਾ ਇਹ ਸੀ ਕਿ ਉਹ ਥੋੜ੍ਹੇ ਥੋੜ੍ਹੇ ਸਮੇਂ ਪਿੱਛੋਂ ਇੱਕ ਅਜੀਬ ਜਿਹੀ ਆਵਾਜ਼ ਕੱਢਦਾ ਸੀ ਜਿਹੜੀ ਕੁਝ ਕੁਝ ਖੰਘੂਰੇ ਵਰਗੀ ਹੁੰਦੀ, ਕੁਝ ਕੁ ਹਾਉਂਕੇ ਵਰਗੀ ਅਤੇ ਕੁਝ ਕੁ ਅਜਿਹੇ ਦਬਵੇਂ ਹਾਸੇ ਵਰਗੀ ਹੁੰਦੀ ਜਿਸ ਨਾਲ ਸਾਹ ਇੱਕ ਦਮ ਬੰਦ ਹੋ ਜਾਂਦਾ ਹੈ।

ਹੁਣ ਤੱਕ ਦੇ ਸਾਰੇ ਸਫਰ ਵਿੱਚ ਉਹ ਆਦਮੀ ਜਾਣ ਬੁਝ ਕੇ ਕਿਸੇ ਹੋਰ ਨਾਲ ਗੱਲ ਕਰਨ ਤੋਂ ਕੰਨੀ ਕਤਰਾਉਂਦਾ ਰਿਹਾ ਸੀ। ਜਦ ਉਸਨੂੰ ਕੋਈ ਗੱਲ ਪੁੱਛੀ ਜਾਂਦੀ ਤਾਂ ਉਹ ਅੱਗੋਂ ਬੜਾ ਹੀ ਰੁੱਖਾ ਅਤੇ ਟਕੇ ਵਰਗਾ ਉੱਤਰ ਦੇ ਕੇ ਚੁੱਪ ਕਰ ਜਾਂਦਾ। ਕਿਸੇ ਅੰਦਰਲੀ ਬੇਚੈਨੀ ਕਾਰਨ ਕਦੇ ਉਹ ਕੋਈ ਕਿਤਾਬ ਰਿਸਾਲਾ ਖੋਲ੍ਹ ਕੇ ਪੜ੍ਹਨ ਲੱਗ ਜਾਂਦਾ, ਕਦੇ ਖਿੜਕੀ ਵਿੱਚੋਂ ਬਾਹਰ ਦੇਖਣ ਲੱਗ ਪੈਂਦਾ, ਕਦੇ ਸਿਗਰਟ ਪੀਂਦਾ ਅਤੇ ਕਦੇ ਚਾਹ। ਕਦੇ ਆਪਣੇ ਪੁਰਾਣੇ ਥੈਲੇ ਵਿੱਚੋਂ ਕੁਝ ਖਾਣ ਲਈ ਲੱਭਣ ਵਾਸਤੇ ਉਸਦੀ ਫਰੋਲਾ ਫਰਾਲੀ ਕਰੀ ਜਾਂਦਾ।

ਮੈਨੰ ਉਸਦੀ ਹਾਲਤ ਤੇ ਤਰਸ ਆ ਰਿਹਾ ਸੀ। ਉਹ ਵਿਚਾਰਾ ਆਪਣੀ ਇੱਕਲਤਾ ਤੋਂ ਦੁਖੀ ਸੀ। ਅਸੀਂ ਇੱਕ ਦੂਜੇ ਦੇ ਆਹਮੋ ਸਾਹਮਣੇ ਬੈਠੇ ਸਾਂ। ਮੈਂ ਕਈ ਵਾਰ ਉਸ ਨਾਲ ਗੱਲ ਕਰਨ ਦੀ ਕੋਸ਼ਿਸ਼ ਕੀਤੀ। ਜਦ ਵੀ ਸਾਡੀਆਂ ਅੱਖਾਂ ਮਿਲਦੀਆਂ ਉਹ ਆਪਣਾ ਮੂੰਹ ਦੂਜੇ ਪਾਸੇ ਕਰ ਲੈਂਦਾ ਜਾਂ ਖਿੜਕੀ ਵਿੱਚੋਂ ਬਾਹਰ ਦੇਖਣ ਲੱਗ ਜਾਂਦਾ।

ਅਗਲੇ ਦਿਨ ਗੱਡੀ ਇੱਕ ਵੱਡੇ ਸਟੇਸ਼ਨ ਤੇ ਪਹੁੰਚੀ ਜਿੱਥੇ ਉਸਨੇ ਕਾਫੀ ਦੇਰ ਰੁਕਣਾ ਸੀ। ਉਹ ਆਪਣੇ ਲਈ ਚਾਹ ਬਣਾਉਣ ਵਾਸਤੇ ਗਰਮ ਪਾਣੀ ਲੈਣ ਲਈ ਗੱਡੀ ਵਿੱਚੋਂ ਉਤਰਿਆ। ਸਾਫ ਸੁਥਰੇ ਸਮਾਨ ਵਾਲਾ ਆਦਮੀ (ਪਿੱਛੋਂ ਪਤਾ ਲੱਗਿਆ ਕਿ ਉਹ ਵਕੀਲ ਸੀ) ਅਤੇ ਉਸਦੀ ਮਿੱਤਰ ਸਿਗਰਟਾਂ ਪੀਣ ਦੀ ਸ਼ੌਕੀਨ ਮਰਦਾਵੇਂ ਕੋਟ ਵਾਲੀ ਇਸਤ੍ਰੀ ਵੀ ਉਤਰਕੇ ਸਟੇਸ਼ਨ ਦੇ ਰੈਸਟੋਰੈਂਟ ਵਿੱਚ ਚਾਹ ਪੀਣ ਲਈ ਚਲੇ ਗਏ।

ਗੱਡੀ ਵਿੱਚ ਕਈ ਮੁਸਾਫਰ ਹੋਰ ਚੜ੍ਹੇ। ਉਨ੍ਹਾਂ ਵਿੱਚ ਇੱਕ ਲੰਮੇ ਕੱਦ ਦਾ ਬੁੱਢਾ ਸੀ। ਉਸਦਾ ਮੂੰਹ ਝੁਰੜੀਆਂ ਨਾਲ ਭਰਿਆ ਹੋਇਆ ਸੀ। ਪਰ ਉਸਨੇ ਆਪਣੀ ਹਜਾਮਤ ਇਸ ਢੰਗ



ਨਾਲ ਕਰਵਾਈ ਹੋਈ ਸੀ ਕਿ ਦੇਖਣ ਨੂੰ ਉਹ ਇੱਕ ਵਪਾਰੀ ਜਾਪਦਾ ਸੀ। ਉਸਦੇ ਕੋਟ ਉੱਪਰ ਕੀਮਤੀ ਪਸ਼ਮ ਲੱਗੀ ਹੋਈ ਸੀ। ਸਿਰ ਉੱਪਰ ਉਸਨੇ ਵੱਡੇ ਛੱਜੇ ਵਾਲੀ ਟੋਪੀ ਰੱਖੀ ਹੋਈ ਸੀ। ਉਹ ਉਸ ਥਾਂ ਦੇ ਸਾਹਮਣੇ ਵਾਲੀ ਸੀਟ ਤੇ ਬੈਠ ਗਿਆ ਜਿੱਥੇ ਇਸਤ੍ਰੀ ਤੇ ਵਕੀਲ ਬੈਠੇ ਸਨ। ਉਸਦੇ ਨਾਲ ਹੀ ਇੱਕ ਨੌਜਵਾਨ ਗੱਡੀ ਚੜ੍ਹਿਆ ਸੀ। ਦੇਖਣ ਲੂੰ ਉਹ ਇੱਕ ਦੁਕਾਨ ਸਹਾਇਕ ਜਾਪਦਾ ਸੀ। ਵਪਾਰੀ ਬੈਠਣ ਸਾਰ ਉਸ ਨੌਜਵਾਨ ਨਾਲ ਗੱਲੀਂ ਜੁਟ ਗਿਆ।

ਮੈਂ ਥੋੜਾ ਜਿਹਾ ਹਟਵਾਂ ਦੂਜੇ ਪਾਸੇ ਬੈਠਾ ਸਾਂ। ਗੱਡੀ ਖੜ੍ਹੀ ਸੀ। ਜਦ ਲੋਕ ਇਧਰ ਉਧਰ ਨਾ ਲੰਘ ਰਹੇ ਹੁੰਦੇ, ਉਹਨਾਂ ਦੀਆਂ ਗੱਲਾਂ ਮੇਰੇ ਕੰਨੀਂ ਪੈ ਜਾਂਦੀਆਂ। ਵਪਾਰੀ ਦੀਆਂ ਗੱਲਾਂ ਤੋਂ ਪਤਾ ਲੱਗਿਆ ਕਿ ਉਹ ਆਪਣੇ ਫਾਰਮ ਹਾਉਸ ਜਾ ਰਿਹਾ ਸੀ। ਉਸਨੇ ਅਗਲੇ ਸਟੇਸ਼ਨ ਤੇ ਉਤਰਨਾ ਸੀ। ਉਹ ਵਪਾਰ ਤੇ ਕੀਮਤਾਂ ਬਾਰੇ ਗੱਲਾਂ ਕਰ ਰਹੇ ਸਨ। ਮਾਸਕੋ ਮੰਡੀ ਦੇ ਭਾਅਾਂ ਤੋਂ ਗੱਲ ਚਲਦੀ ਚਲਦੀ 'ਨਿਜ਼ਨੀ ਨੋਵੋਗਰਾਡ' ਦੇ ਮੇਲੇ ਤੇ ਅਪੜ ਗਈ। ਦੁਕਾਨ ਸਹਾਇਕ ਮੇਲਾ ਦੇਖਣ ਆਏ ਕੁਝ ਉਨ੍ਹਾਂ ਅਮੀਰ ਵਪਾਰੀਆਂ ਦੀਆਂ ਬਦਕਾਰੀਆਂ ਬਾਰੇ ਗੱਲ ਕਰਨ ਲੱਗ ਪਿਆ ਜਿਨ੍ਹਾਂ ਨੂੰ ਉਹ ਦੋਵੇਂ ਜਾਣਦੇ ਸਨ। ਉਸਦੀ ਗੱਲ ਨੂੰ ਵਿੱਚਕਾਰੋਂ ਟੋਕਕੇ ਝੁਰੜੀਆਂ ਵਾਲਾ ਬੁੱਢਾ ਵਪਾਰੀ 'ਕੁਨਾਵੀਨੋ' ਮੇਲੇ ਵਿੱਚ ਹੋਈਆਂ ਉਹਨਾਂ ਬਦਕਾਰੀਆਂ ਬਾਰੇ ਦੱਸਣ ਲੱਗ ਪਿਆ ਜਿਨ੍ਹਾਂ ਵਿੱਚ ਉਸਨੇ ਖੁਦ ਵੀ ਹਿੱਸਾ ਲਿਆ ਸੀ। ਉਹਨਾਂ ਬਦਕਾਰੀਆਂ ਦਾ ਜ਼ਿਕਰ ਕਰਕੇ ਉਹ ਫਖਰ ਮਹਿਸੂਸ ਕਰ ਰਿਹਾ ਸੀ। ਉਹ ਦੱਸ ਰਿਹਾ ਸੀ ਕਿ ਸ਼ਰਾਬ ਪੀ ਕੇ ਆਪਣੇ ਸਾਥੀਆਂ ਨਾਲ ਮਿਲ ਕੇ ਉਸਨੇ ਕੀ ਕੁਝ ਕੀਤਾ। ਉਸਦੇ ਚਿਹਰੇ ਤੋਂ ਖੁਸ਼ੀ ਡੁਲ੍ਹ ਡੁਲ੍ਹ ਪੈਂਦੀ ਸੀ। ਕੋਈ ਬਹੁਤ ਹੀ ਗੰਦੀ ਗੱਲ ਉਸਨੇ ਦੁਕਾਨ ਸਹਾਇਕ ਦੇ ਕੰਨ ਵਿੱਚ ਦੱਸੀ ਜਿਸਨੂੰ ਸੁਣ ਕੇ ਉਹ ਇੰਨੇ ਜ਼ੋਰ ਨਾਲ ਹੱਸਿਆ ਕਿ ਸਾਰਾ ਡੱਬਾ ਗੂੰਜ ਉੱਠਿਆ। ਬੁੱਢੇ ਨੂੰ ਵੀ ਏਨਾ ਹਾਸਾ ਆਇਆ ਕਿ ਉਸਦੇ ਦੋ ਲੰਮੇ ਪੀਲੇ ਦੰਦ ਬਾਹਰ ਡਿੱਗਣ ਵਾਲੇ ਹੋ ਗਏ।

ਅਜਿਹੀ ਸੁਆਦਲੀ ਗੱਲ ਨਾ ਸੁਣਨ ਦਾ ਮੈਨੂੰ ਅਫਸੋਸ ਹੋਇਆ। ਨਿਰਾਸ਼ ਜਿਹਾ ਹੋ ਕੇ ਮੈਂ ਵੀ ਗੱਡੀ ਦੇ ਤੁਰਨ ਤੱਕ ਸਟੇਸ਼ਨ ਉੱਪਰ ਸੈਰ ਕਰਨ ਲਈ ਉੱਠਿਆ। ਡੱਬੇ ਦੇ ਬੂਹੇ ਕੋਲ ਜਾਣ ਤੋਂ ਪਹਿਲਾਂ ਹੀ ਉਹ ਵਕੀਲ ਅਤੇ ਮਰਦਾਵੇਂ ਕੋਟ ਵਾਲੀ ਇਸਤ੍ਰੀ ਮਿਲ ਪਏ। ਉਹ ਬਹੁਤ ਹੀ ਗਰਮਾ ਗਰਮ ਬਹਿਸ ਕਰਦੇ ਆ ਰਹੇ ਸਨ।

ਮਿਲਾਪੜੇ ਸੁਭਾਅ ਵਾਲੇ ਵਕੀਲ ਨੇ ਮੈਨੂੰ ਬਾਹਰ ਵੱਲ ਜਾਂਦਾ ਦੇਖ ਕੇ ਆਖਿਆ,"ਸੈਰ ਕਰਨ ਲਈ ਕੋਈ ਸਮਾਂ ਨਹੀਂ। ਦੂਜੀ ਘੰਟੀ ਕਿਸੇ ਵੇਲੇ ਵੀ ਵੱਜ ਸਕਦੀ ਹੈ। " ਉਹੀ ਗੱਲ ਹੋਈ। ਮੈਂ ਅਜੇ ਮਸਾਂ ਗੱਡੀ ਦੇ ਅਖੀਰਲੇ ਡੱਬੇ ਕੋਲ ਹੀ ਅੱਪੜਿਆ ਸੀ ਕਿ ਘੰਟੀ ਵੱਜ ਗਈ। ਮੇਰੇ ਵਾਪਸ ਮੁੜਨ ਤੱਕ ਵਕੀਲ ਅਤੇ ਇਸਤ੍ਰੀ ਪਹਿਲਾਂ ਵਾਲੀ ਗਰਮ ਜੋਸ਼ੀ ਨਾਲ ਗੱਲੀਂ ਜੁਟੇ ਹੋਏ ਸਨ। ਬੁੱਢਾ ਆਦਮੀ ਉਨ੍ਹਾਂ ਦੇ ਸਾਹਮਣੇ ਵਾਲੀ ਸੀਟ ਤੇ ਬੈਠਾ ਚੁੱਪ ਚਾਪ ਇਕ ਟਕ ਉਨ੍ਹਾਂ ਵੱਲ ਦੇਖੀ ਜਾ ਰਿਹਾ ਸੀ। ਉਹ ਵਾਰ ਵਾਰ ਆਪਣੇ ਬਾਹਰ ਵੱਲ ਨਿਕਲੇ ਦੰਦਾਂ ਉੱਪਰ ਇਉਂ ਜੀਭ ਫੇਰ ਰਿਹਾ ਸੀ ਜਿਵੇਂ ਉਹਨਾਂ ਦੀਆਂ ਗੱਲਾਂ ਉਸਨੂੰ ਚੰਗੀਆਂ ਨਾ ਲਗਦੀਆਂ ਹੋਣ।

ਜਦ ਮੈਂ ਉਹਨਾਂ ਕੋਲ ਦੀ ਲੰਘਿਆ ਤਾਂ ਵਕੀਲ ਆਖ ਰਿਹਾ ਸੀ,"ਉਸਨੇ ਆਵਦੇ ਪਤੀ ਨੂੰ ਸਾਫ ਸਾਫ ਆਖ ਦਿੱਤਾ-ਮੈਂ ਨਹੀਂ ਤੇਰੇ ਵਸਦੀ, ਤੇ ਨਾ ਹੀ ਵਸਾਂਗੀ। ਕਿਉਂਕਿ......" ਬਾਕੀ ਗੱਲ ਰੌਲੇ ਰੌਲੇ ਵਿੱਚ ਹੀ ਗੁਆਚ ਗਈ। ਮੇਰੇ ਪਿੱਛੇ ਕਈ ਮੁਸਾਫਰ ਹੋਰ ਆ ਰਹੇ ਸਨ। ਉਹਨਾਂ ਦੇ ਪਿੱਛੇ ਪਿੱਛੇ ਚੈਕਰ ਵੀ ਆ ਰਿਹਾ ਸੀ। ਇੱਕ ਮਿਸਤਰੀ ਭੱਜਕੇ ਗੱਡੀ ਚੜ੍ਹਿਆ। ਕੁਝ ਸਮੇਂ ਲਈ ਇੰਨਾਂ ਰੌਲਾ ਪਿਆ ਕਿ ਮੈਨੂੰ ਵਕੀਲ ਦੀ ਕੋਈ ਵੀ ਗੱਲ ਸੁਣਾਈ ਨਹੀਂ ਦਿੱਤੀ।

ਸਾਰੇ ਮੁਸਾਫਰ ਆਪਣੀਆਂ ਆਪਣੀਆਂ ਸੀਟਾਂ ਮੱਲ ਕੇ ਬੈਠ ਗਏ। ਡੱਬੇ ਵਿੱਚ ਸ਼ਾਂਤੀ ਹੋਣ ਪਿੱਛੋਂ ਵਕੀਲ ਦੀ ਗੱਲ ਫੇਰ ਮੇਰੇ ਕੰਨਾਂ ਤੱਕ ਪਹੁੰਚਣ ਲੱਗ ਪਈ। ਪਰ ਪਤੀ ਨੂੰ ਛੱਡ ਕੇ ਜਾਣ ਵਾਲੀ ਤੀਵੀਂ ਦੀ ਗੱਲ ਉਹ ਖਤਮ ਕਰ ਚੁੱਕਿਆ ਸੀ। ਹੁਣ ਗੱਲ ਬਾਤ ਅੱਜ ਦੇ ਹਾਲਾਤ ਬਾਰੇ ਚੱਲ ਰਹੀ ਸੀ। ਉਹ ਦੱਸ ਰਿਹਾ ਸੀ ਕਿ ਯੂਰਪ ਦੇ ਲੋਕਾਂ ਵਾਸਤੇ ਤਲਾਕ ਇੱਕ ਮਸਲਾ

ਬਣਿਆ ਹੋਇਆ ਸੀ ਅਤੇ ਯੂਰਪ ਵਿੱਚ ਵੀ ਦਿਨੋ ਦਿਨ ਤਲਾਕਾਂ ਦੀ ਗਿਣਤੀ ਵਧ ਰਹੀ ਹੈ। ਭਾਸ਼ਨ ਦੇਣ ਵਾਲਿਆਂ ਵਾਂਗ ਕੁਝ ਚਿਰ ਬੋਲਣ ਪਿੱਛੋਂ ਉਸਨੇ ਮਹਿਸੂਸ ਕੀਤਾ ਕਿ ਉਹ ਇਕੱਲਾ ਹੀ ਬੋਲੀ ਜਾ ਰਿਹਾ ਸੀ। ਹੋਰ ਮੁਸਾਫਰਾਂ ਨੂੰ ਆਪਣੇ ਨਾਲ ਇਸ ਮਸਲੇ ਬਾਰੇ ਬਹਿਸ ਵਿੱਚ ਸ਼ਾਮਲ ਕਰਨ ਦੇ ਇਰਾਦੇ ਨਾਲ ਉਸਨੇ ਬੁੱਲ੍ਹਾਂ ਉਪਰ ਪਿਆਰੀ ਜਿਹੀ ਮੁਸਕਾਨ ਲਿਆ ਕੇ ਬੁੱਢੇ ਵਪਾਰੀ ਨੂੰ ਪੁੱਛਿਆ,"ਕਿਉਂ ਬਜ਼ੁਰਗੋ, ਤੁਹਾਡੇ ਜ਼ਮਾਨੇ ਵਿੱਚ ਤਾਂ ਇੰਜ ਨਹੀਂ ਹੁੰਦਾ ਹੋਣਾ ?"

ਬੁੱਢੇ ਨੇ ਬੋਲਣ ਲਈ ਅਜੇ ਮਸਾਂ ਬੁੱਲ੍ਹ ਹੀ ਫਰਕਾਏ ਸਨ ਕਿ ਗੱਡੀ ਤੁਰ ਪਈ। ਆਪਣੀ ਆਦਤ ਅਨੁਸਾਰ ਕੋਈ ਰਸਮ ਜਿਹੀ ਪੂਰੀ ਕਰਨ ਲਈ ਉਸਨੇ ਆਪਣੀ ਟੋਪੀ ਉਤਾਰੀ। ਸਰੀਰ ਉੱਪਰ ਸਲੀਬ ਦਾ ਨਿਸ਼ਾਨ ਬਣਾਇਆ ਤੇ ਪ੍ਰਾਰਥਨਾ ਕਰਨ ਲਈ ਨੀਵੀਂ ਪਾ ਕੇ ਬੈਠ ਗਿਆ। ਸ਼ਿਸ਼ਟਾਚਾਰ ਦੇ ਨਾਤੇ ਵਕੀਲ ਨੇ ਆਪਣਾ ਮੂੰਹ ਦੂਜੇ ਪਾਸੇ ਫੇਰ ਲਿਆ ਅਤੇ ਉਸਦੀ ਰਸਮ ਪੂਰੀ ਹੋਣ ਦੀ ਉਡੀਕ ਕਰਨ ਲੱਗਾ। ਪ੍ਰਾਰਥਨਾਂ ਮੁਕਾ ਕੇ ਬੁੱਢੇ ਨੇ ਸਲੀਬ ਦਾ ਨਿਸ਼ਾਨ ਤਿੰਨ ਵਾਰ ਆਪਣੇ ਉੱਪਰ ਬਣਾਇਆ। ਟੋਪੀ ਸਿੱਧੀ ਕਰਕੇ ਉਸਨੇ ਆਪਣੇ ਸਿਰ ਉੱਪਰ ਰੱਖੀ ਤੇ ਗਰਦਨ ਉੱਚੀ ਕਰਕੇ ਬੋਲਿਆ,"ਸਾਡੇ ਜ਼ਮਾਨੇ ਵਿੱਚ ਅਜਿਹੇ ਕੇਸ ਹੁੰਦੇ ਤਾਂ ਸਨ ਪਰ ਬਹੁਤ ਘੱਟ। ਪਰ ਅੱਜ ਕੱਲ੍ਹ ਤਾਂ ਕੋਈ ਬੰਨ੍ਹ ਸੁਭ ਹੀ ਨਹੀਂ ਰਿਹਾ। ਬਹੁਤੀ ਪੜ੍ਹਾਈ ਲਿਖਾਈ ਨੇ ਬੇੜਾ ਗਰਕ ਕਰ ਰੱਖਿਐ।"

ਕਾਂਟਾ ਬਦਲਣ ਵਾਲੀਆਂ ਥਾਵਾਂ ਉੱਤੋਂ ਦੀ ਲੰਘਦੀ ਹੋਈ ਖੜ ਖੜ ਕਰਦੀ ਗੱਡੀ ਤੇਜ਼ ਹੋ ਰਹੀ ਸੀ। ਇਸ ਖੜਕੇ ਦੜਕੇ ਕਾਰਨ ਮੈਨੂੰ ਗੱਲਾਂ ਸੁਨਣ ਵਿੱਚ ਕਾਫੀ ਤਕਲੀਫ ਅਨੁਭਵ ਹੋ ਰਹੀ ਸੀ। ਗੱਲਬਾਤ ਦਾ ਵਿਸ਼ਾ ਮੈਨੂੰ ਦਿਲਚਸਪ ਜਾਪਿਆ ਅਤੇ ਮੈਂ ਖਿਸਕਕੇ ਬੋਲਣ ਵਾਲਿਆਂ ਦੇ ਨੇੜੇ ਹੋ ਗਿਆ।

ਮੇਰੇ ਵਾਂਗ ਹੀ ਚਮਕੀਲੀਆਂ ਅੱਖਾਂ ਵਾਲੇ ਬੇਚੈਨ ਮੇਰੇ ਗੁਆਂਢੀ ਦੇ ਅੰਦਰ ਵੀ ਚਲ ਰਹੀ ਗੱਲਬਾਤ ਵਿੱਚ ਦਿਲਚਸਪੀ ਜਾਗ ਪਈ ਸੀ ਕਿਉਂਕਿ ਉਹ ਵੀ ਆਪਣੀ ਨਿਰਲੇਪਤਾ ਤਿਆਗ ਕੇ ਆਪਣੀ ਸੀਟ ਤੇ ਬੈਠਾ ਬੈਠਾ ਹੀ ਅੱਗੇ ਵਲ ਝੁਕ ਕੇ ਗੱਲਾਂ ਸੁਨਣ ਦੀ ਕੋਸ਼ਿਸ਼ ਕਰ ਰਿਹਾ ਸੀ।

"ਕੀ ਪੜ੍ਹਨਾ ਲਿਖਣਾ ਮਾੜੀ ਗੱਲ ਐ ?" ਇਸਤ੍ਰੀ ਨੇ ਹਲਕਾ ਜਿਹਾ ਮੁਸਕਰਾ ਕੇ ਪੁੱਛਿਆ, "ਕੀ ਤੁਹਾਡੇ ਖਿਆਲ ਵਿਚ ਇਹ ਚੰਗੀ ਗੱਲ ਹੈ ਕਿ ਮੁੰਡਾ ਕੁੜੀ ਇੱਕ ਦੂਜੇ ਨੂੰ ਬਿਨਾਂ ਦੇਖੇ ਹੀ ਵਿਆਹ ਕਰਵਾ ਲੈਣ ਜਿਵੇਂ ਲੋਕ ਪਹਿਲਾਂ ਕਰਿਆ ਕਰਦੇ ਸਨ?" ਉਹ ਬੋਲੀ ਜਾ ਰਹੀ ਸੀ। ਇਸ ਗੱਲ ਦਾ ਖਿਆਲ ਕੀਤੇ ਬਿਨਾ ਕਿ ਅਗਲੇ ਨੇ ਕੀ ਪੁੱਛਿਆ ਸੀ। ਉਹ ਸਗੋਂ ਆਪਣੇ ਮਨ ਵਿੱਚ ਅਗਲੇ ਵੱਲੋਂ ਪੁੱਛੇ ਜਾਣ ਵਾਲੇ ਪ੍ਰਸ਼ਨ ਸੋਚ ਕੇ ਖੁਦ ਹੀ ਉੱਤਰ ਦੇ ਰਹੀ ਸੀ।

"ਪੁਰਾਣੇ ਸਮੇਂ ਵਿੱਚ ਪਿਆਰ ਨੂੰ ਵਿਆਹ ਦਾ ਆਧਾਰ ਨਹੀਂ ਸੀ ਮੰਨਿਆਂ ਜਾਂਦਾ। ਜੋ ਕੋਈ ਵੀ ਮਿਲ ਜਾਂਦਾ ਲੋਕ ਉਸੇ ਨਾਲ ਵਿਆਹ ਕਰਵਾ ਲੈਂਦੇ ਸਨ। ਉਹ ਇਸ ਗੱਲ ਨੂੰ ਸੋਚਦੇ ਵੀ ਨਹੀਂ ਸਨ ਕਿ ਉਹ ਇੱਕ ਦੂਜੇ ਨੂੰ ਪਿਆਰ ਵੀ ਕਰਦੇ ਹਨ ਜਾਂ ਨਹੀਂ। ਜਾਂ ਕਦੇ ਕਰ ਵੀ ਸਕਣਗੇ। ਫੇਰ ਸਾਰੀ ਉਮਰ ਦੁਖੀ ਰਹਿ ਕੇ, ਮੁਸੀਬਤਾਂ ਭੋਗ ਕੇ ਮਰ ਜਾਂਦੇ ਸਨ। ਕੀ ਤੁਸੀਂ ਇਸਨੂੰ ਚੰਗਾ ਸਮਝਦੇ ਹੋ ?" ਉਸਨੇ ਬੁੱਢੇ ਵੱਲ ਦੇਖਣ ਦੀ ਬਜਾਏ ਵਕੀਲ ਅਤੇ ਮੇਰੇ ਵੱਲ ਇਉਂ ਤੱਕਿਆ ਜਿਵੇਂ ਸਾਡੇ ਕੋਲੋਂ ਗੱਲ ਦੀ ਪ੍ਰੋੜਤਾ ਚਾਹੁੰਦੀ ਹੋਵੇ।

"ਲੋਕ ਅੱਜ ਕੱਲ ਕੁਝ ਜ਼ਿਆਦਾ ਹੀ ਪੜ੍ਹਨ ਲਿਖਣ ਲੱਗ ਪਏ ਹਨ।" ਬੁੱਢੇ ਵਪਾਰੀ ਨੇ ਇਸਤਰੀ ਵੱਲ ਨਫਰਤ ਨਾਲ ਤਕਦਿਆਂ ਆਪਣੀ ਪਹਿਲੀ ਗੱਲ ਹੀ ਦੁਹਰਾਈ ਪਰ ਉਸਦੇ ਪ੍ਰਸ਼ਨ ਦਾ ਕੋਈ ਉੱਤਰ ਨਾ ਦਿੱਤਾ। "ਪੜ੍ਹਾਈ ਲਿਖਾਈ ਅਤੇ ਅਨਜੋੜ ਵਿਆਹਾਂ ਵਿੱਚ ਤੁਹਾਨੂੰ ਕੀ ਸੰਬੰਧ ਨਜ਼ਰ ਆਉਂਦੈ ?" ਵਕੀਲ ਨੇ ਹਲਕਾ ਜਿਹਾ ਮੁਸਕਰਾ ਕੇ ਪੁੱਛਿਆ।

ਬੁੱਢਾ ਵਪਾਰੀ ਉੱਤਰ ਦੇਣ ਹੀ ਲੱਗਿਆ ਸੀ ਕਿ ਇਸਤ੍ਰੀ ਪਹਿਲਾਂ ਹੀ ਬੋਲ ਪਈ, "ਨਹੀਂ



ਜੀ, ਉਹ ਜ਼ਮਾਨਾ ਤਾਂ ਕਦੋਂ ਦਾ ਖਤਮ ਹੋ ਚੁੱਕਿਐ।" ਉਸਨੇ ਆਖਿਆ।

" ਠਹਿਰੋ, ਪਤਾ ਤਾਂ ਲੱਗੇ ਬਜ਼ੁਰਗ ਕੀ ਆਖਣ ਲੱਗੇ ਸਨ।" ਵਕੀਲ ਨੇ ਆਖਿਆ।

"ਪੜ੍ਹਾਈ ਅਨੇਕਾਂ ਬੇਵਕੂਫੀਆਂ ਸਿਖਾਉਂਦੀ ਹੈ।" ਬੁੱਢੇ ਨੇ ਫੈਸਲੇ ਭਰੀ ਗੱਲ ਕਰਨ ਦੇ ਅੰਦਾਜ਼ ਵਿੱਚ ਆਖਿਆ।

ਉਸਦੀ ਗੱਲ ਸੁਣਕੇ ਇਸਤਰੀ ਗੁੱਸੇ ਵਿੱਚ ਆਪੇ ਤੋਂ ਬਾਹਰ ਹੋ ਗਈ,"ਇਹ ਲੋਕ ਤਾਂ ਅਜਹੇ ਬੰਦਿਆਂ ਦਾ ਆਪਸ ਵਿੱਚ ਸਿਰ ਨਰੜ ਕਰਵਾਕੇ ਖੁਸ਼ ਹੋਣਗੇ ਜਿਨ੍ਹਾਂ ਨੂੰ ਇੱਕ ਦੂਜੇ ਨਾਲ ਕੋਈ ਪਿਆਰ ਨਹੀਂ ਹੁੰਦਾ। ਫੇਰ ਦੋਹਾਂ ਨੂੰ ਦੁਖੀ ਦੇਖ ਕੇ ਹੈਰਾਨ ਹੁੰਦੇ ਨੇ।"

ਉਹ ਵਕੀਲ, ਦੁਕਾਨ ਸਹਾਇਕ ਅਤੇ ਮੇਰੇ ਵੱਲ ਦੇਖਦੀ ਹੋਈ ਕਾਹਲੀ ਕਾਹਲੀ ਬੋਲ ਰਹੀ ਸੀ, "ਪਸ਼ੂਆਂ ਨੂੰ ਤਾਂ ਮਾਲਕਾਂ ਦੀ ਮਰਜ਼ੀ ਅਨੁਸਾਰ ਆਪਸ ਵਿੱਚ ਮਿਲਾਇਆ ਜਾ ਸਕਦੈ ਪਰ ਮਨੁੱਖਾਂ ਦੇ ਆਪਣੇ ਸੁਭਾਅ ਹੁੰਦੇ ਹਨ ਆਪਣੀ ਪਸੰਦ ਨਾ ਪਸੰਦ ਹੁੰਦੀ ਹੈ।" ਉਸਨੇ ਇਹ ਗੱਲ ਇਸ ਲਹਿਜੇ ਵਿੱਚ ਆਖੀ ਕਿ ਬੁੱਢੇ ਵਪਾਰੀ ਨੂੰ ਚੁਭ ਜਾਵੇ।

ਨੌਜਵਾਨ ਦੁਕਾਨ ਸਹਾਇਕ ਵੀ ਜੋਸ਼ ਵਿੱਚ ਆਗਿਆ। ਉਹ ਉੱਠਿਆ ਤੇ ਸੀਟ ਦੀ ਢੋਅ ਦਾ ਸਹਾਰਾ ਲੈ ਕੇ ਖੜ੍ਹਾ ਹੋ ਗਿਆ। ਇਸਤ੍ਰੀ ਦੀਆਂ ਗੱਲਾਂ ਸੁਣ ਕੇ ਉਹ ਖੁਸ਼ ਹੋ ਗਿਆ ਜਾਪਦਾ ਸੀ।

ਬੁੱਢੇ ਨੇ ਆਖਿਆ,"ਬੀਬੀ ਤੂੰ ਜੋ ਕੁਝ ਆਖਦੀ ਹੈਂ, ਠੀਕ ਨਹੀਂ ਹੈ। ਪਸ਼ੂ ਬੇਸਮਝ ਹੁੰਦੇ ਹਨ। ਪਰ ਬੰਦਿਆਂ ਨੇ ਆਪਣੇ ਵਾਸਤੇ ਕਾਨੂੰਨ ਬਣਾਏ ਹੋਏ ਹਨ।"

"ਪਰ ਇਹ ਕਿੱਧਰਲਾ ਕਾਨੂੰਨ ਹੋਇਆ ਕਿ ਜਿਸਨੂੰ ਬੰਦਾ ਪਿਆਰ ਹੀ ਨਾ ਕਰਦਾ ਹੋਵੇ, ਸਾਰੀ ਉਮਰ ਉਸ ਨਾਲ ਸਿਰ ਨਰੜ ਕਰੀ ਰੱਖੇ। " ਆਪਣੇ ਵਿਚਾਰਾਂ ਨੂੰ ਮੌਲਿਕ ਸਮਝਦੀ ਹੋਈ ਇਸਤ੍ਰੀ ਬੜੇ ਜੋਸ਼ ਨਾਲ ਬੋਲੀ।

"ਪਹਿਲਾਂ ਤਾਂ ਅਜਿਹੀਆਂ ਨਘੋਚਾਂ ਕੋਈ ਨਹੀਂ ਸੀ ਕਢਦਾ ਹੁੰਦਾ। " ਬੁੱਢਾ ਵਪਾਰੀ ਗੰਭੀਰ ਹੋ ਗਿਆ। "ਇਹ ਨਵਾਂ ਹੀ ਖਤਰਨਾਕ ਵਿਚਾਰ ਹੈ। ਪਹਿਲਾਂ ਤੀਵੀਂ ਕਦੇ ਇਉਂ ਨਹੀਂ ਸੀ ਆਖ ਸਕਦੀ। 'ਮੈਂ ਤੈਨੂੰ ਛੱਡ ਕੇ ਤੁਰਜੂੰਗੀ।' ਹੁਣ ਤਾਂ ਕਿਸਾਨਾਂ ਦੀਆਂ ਤੀਵੀਂਆਂ ਨੂੰ ਵੀ ਨਵੇਂ ਜਮਾਨੇ ਦਾ ਪਾਹ ਚੜ੍ਹ ਗਿਐ। ਆਖਣਗੀਆਂ, 'ਆਹ ਚੁੱਕ ਆਵਦਾ ਛਿਛਪੱਤ ਮੈਂ ਤਾਂ ਵੈਨੀਆਂ ਦੇ ਵਸੂੰਗੀ ਕਿਉਂਕਿ ਉਸਦੇ ਵਾਲ ਤੇਰੇ ਨਾਲੋਂ ਵੱਧ ਘੁੰਗਰਾਲੇ ਹਨ' ਅਤੇ ਬੰਦਾ ਮੂੰਹ ਦੇਖਦਾ ਰਹਿ ਜਾਂਦੈ। ਤੀਵੀਂ ਨੂੰ ਤਾਂ ਚੰਡ ਕੇ ਰੱਖਣਾ ਚਾਹੀਦਾ ਹੈ। ਉਹ ਡਰ ਮੂਹਰੇ ਹੀ ਸਿੱਧੀ ਰਹਿੰਦੀ ਐ। "

ਦੁਕਾਨ ਸਹਾਇਕ ਨੌਜਵਾਨ ਨੇ ਵਕੀਲ ਅਤੇ ਮੇਰੇ ਵੱਲ ਦੇਖਣ ਪਿੱਛੋਂ ਇਸਤ੍ਰੀ ਵੱਲ ਦੇਖਿਆ। ਉਸਨੇ ਆਪਣਾ ਹਾਸਾ ਬੁੱਲ੍ਹਾਂ ਵਿੱਚ ਹੀ ਘੁੱਟ ਰੱਖਿਆ ਸੀ। ਬੁੱਢੇ ਵਪਾਰੀ ਦੇ ਵਿਚਾਰਾਂ ਬਾਰੇ ਬੋਲਣ ਤੋਂ ਪਹਿਲਾਂ ਉਹ ਸਾਡਾ ਪ੍ਰਤੀਕ੍ਰਮ ਜਾਨਣਾ ਚਾਹੁੰਦਾ ਸੀ।

"ਕਾਹਦਾ ਡਰ ?" ਇਸਤ੍ਰੀ ਨੇ ਪੁੱਛਿਆ।

"ਆਵਦੇ ਪਤੀ ਦਾ, ਹੋਰ ਕਾਹਦਾ ?"

"ਪਰ ਬਜ਼ੁਰਗੋ! ਉਹ ਵੇਲੇ ਲੱਦ ਗਏ।" ਤਿਉੜੀਆਂ ਚੜ੍ਹਾ ਕੇ ਇਸਤ੍ਰੀ ਨੇ ਖਿਝਕੇ ਆਖਿਆ।

"ਨਹੀਂ ਬੀਬੀ ਰਾਣੀ! ਉਹ ਵੇਲੇ ਕਦੇ ਨਹੀਂ ਲੱਦ ਸਕਦੇ। ਤੀਵੀਂ ਆਦਮ ਦੀ ਪੱਸਲੀ ਵਿੱਚੋਂ ਬਣੀ ਸੀ ਤੇ ਰਹਿੰਦੀ ਦੁਨੀਆਂ ਤੱਕ ਉਹ ਇੰਜ ਹੀ ਬਣੀ ਰਹੇਗੀ।" ਪੂਰੀ ਦ੍ਰਿੜਤਾ ਨਾਲ ਇਹ ਗੱਲ ਆਖਕੇ ਬੁੱਢੇ ਵਪਾਰੀ ਨੇ ਆਪਣੇ ਸਿਰ ਨੂੰ ਇਉਂ ਸਵੈ-ਵਿਸ਼ਵਾਸ ਨਾਲ ਝਟਕਾ ਦਿੱਤਾ ਕਿ ਨੌਜਵਾਨ ਦੁਕਾਨ ਸਹਾਇਕ ਨੂੰ ਉਸਦੀ ਜਿੱਤ ਦਾ ਯਕੀਨ ਹੋ ਗਿਆ। ਪ੍ਰਸੰਸਾ ਵਜੋਂ ਉਹ ਤਾੜੀ ਮਾਰ ਕੇ ਹੱਸਣ ਲੱਗ ਪਿਆ।

"ਇਸ ਤਰ੍ਹਾਂ ਤਾਂ ਸਿਰਫ ਤੁਸੀਂ ਮਰਦ ਹੀ ਸੋਚਦੇ ਰਹੇ ਹੋ।" ਹਾਰ ਨਾ ਮੰਨਦੇ ਹੋਏ ਇਸਤ੍ਰੀ

ਬੋਲੀ,"ਸਾਰੀ ਆਜ਼ਾਦੀ ਤੁਸੀਂ ਮਰਦਾਂ ਨੇ ਹੀ ਸਾਂਭ ਰੱਖੀ ਐ ਅਤੇ ਸਾਨੂੰ ਤੀਵੀਂਆਂ ਨੂੰ ਤੁਸੀਂ ਗੁਲਾਮ ਬਣਾ ਕੇ ਰੱਖਣਾ ਚਾਹੁੰਦੇ ਹੋ। ਤੁਸੀਂ ਕੇਵਲ ਆਪਣੇ ਨੂੰ ਹੀ ਮਨਮਾਨੀਆਂ ਕਰਨ ਦਾ ਅਧਿਕਾਰ ਦੇ ਰੱਖਿਐ।"

"ਸਾਨੂੰ ਤਾਂ ਕਿਸੇ ਨੇ ਕੋਈ ਅਧਿਕਾਰ ਨਹੀਂ ਦਿੱਤਾ। ਆਦਮੀ ਦੀਆਂ ਮਨਮਾਨੀਆਂ ਕਰਨ ਨਾਲ ਟੱਬਰ ਟੀਹਰ 'ਚ ਕੋਈ ਵਾਧਾ ਨਹੀਂ ਹੁੰਦਾ। ਪਰ ਤੀਵੀਂ ਅਜਿਹਾ ਜੀਵ ਹੈ ਜਿਸਨੂੰ ਬਹੁਤ ਹੀ ਸੰਭਾਲ ਕੇ ਵਰਤਣਾ ਪੈਂਦੈ। " ਬੁੱਢੇ ਵਪਾਰੀ ਨੇ ਪਹਿਲਾਂ ਵਰਗੀ ਹੀ ਪ੍ਰਭਾਵਸ਼ਾਲੀ ਸੁਰ ਵਿੱਚ ਆਖਿਆ। ਇਉਂ ਜਾਪਦਾ ਸੀ ਜਿਵੇਂ ਸੁਨਣ ਵਾਲੇ ਸਾਰੇ ਹੀ ਉਸ ਨਾਲ ਸਹਿਮਤ ਸਨ। ਪਰ ਇਸਤ੍ਰੀ ਨੇ ਆਪਣੇ ਆਪ ਪੱਖ ਦੀ ਕਮਜ਼ੋਰੀ ਅਨੁਭਵ ਕਰਨ ਦੇ ਬਾਵਜੂਦ ਹਾਰ ਨਹੀਂ ਸੀ ਮੰਨੀ।

"ਪਰ ਇਸ ਗੱਲ ਨੂੰ ਤਾਂ ਤੁਸੀਂ ਵੀ ਮੰਨਦੇ ਹੋ ਕਿ ਤੀਵੀਂ ਵੀ ਆਖਰ ਮਨੁੱਖੀ ਜੀਵ ਹੈ। ਆਦਮੀ ਵਾਂਗ ਉਸਦੀਆਂ ਵੀ ਭਾਵਨਾਵਾਂ ਹੁੰਦੀਆਂ ਹਨ। ਉਹ ਕਿਹੜੇ ਖੂਹ ਖਾਤੇ ਵਿੱਚ ਡਿੱਗੇ ਜੇਕਰ ਉਹ ਆਪਣੇ ਪਤੀ ਨੂੰ ਪਿਆਰ ਹੀ ਨਾ ਕਰਦੀ ਹੋਵੇ ?"

"ਪਿਆਰ ਨਾ ਕਰਦੀ ਹੋਵੇ ?" ਬੁੱਢੇ ਵਪਾਰੀ ਦੇ ਚਿਹਰੇ ਦਾ ਪ੍ਰਭਾਵ ਕਠੋਰਤਾ ਵਿੱਚ ਬਦਲ ਗਿਆ। ਭਵਾਂ ਅਤੇ ਬੁੱਲ੍ਹਾਂ ਨੂੰ ਲਮਕਾ ਕੇ ਉਸਨੇ ਆਖਿਆ, "ਤੀਵੀਂ ਉਸਨੂੰ ਪਿਆਰ ਕਰਨਾ ਸਿੱਖੇ।" ਇਹ ਅਸਾਧਾਰਨ ਉੱਤਰ ਦੁਕਾਨ ਸਹਾਇਕ ਨੌਜਵਾਨ ਨੂੰ ਬਹੁਤ ਚੰਗਾ ਲੱਗਿਆ। ਪ੍ਰਸੰਸਾ ਵਿੱਚ ਉਸਦਾ ਹਾਸਾ ਕਿਲਕਾਰੀ ਦਾ ਰੂਪ ਧਾਰਨ ਕਰ ਗਿਆ।

"ਬਿਲਕੁਲ ਗਲਤ। ਉਸਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। " ਇਸਤ੍ਰੀ ਤਿਊੜੀਆਂ ਚੜ੍ਹਾ ਕੇ ਬੋਲੀ,"ਜੇਕਰ ਉਹ ਪਤੀ ਨੂੰ ਪਿਆਰ ਨਹੀਂ ਕਰਦੀ, ਉਸਨੂੰ ਅਜਿਹਾ ਕਰਨ ਲਈਂ ਮਜਬੂਰ ਨਹੀਂ ਕੀਤਾ ਜਾ ਸਕਦਾ।"

"ਪਰ ਜੇ ਪਤਨੀ ਪਤੀ ਨਾਲ ਬੇਵਫਾਈ ਕਰੇ ਫੇਰ ?" ਵਕੀਲ ਨੇ ਪੁੱਛਿਆ।

"ਅਜਿਹੀ ਗੱਲ ਕਦੇ ਹੋਣ ਹੀ ਨਹੀਂ ਦੇਣੀ ਚਾਹੀਦੀ।" ਬੁੱਢੇ ਵਪਾਰੀ ਨੇ ਆਖਿਆ, "ਅਜਿਹੀ ਗੱਲ ਨੂੰ ਰੋਕਣ ਲਈ ਆਦਮੀ ਨੂੰ ਕਰੜੀ ਨਿਗਰਾਨੀ ਰੱਖਣੀ ਚਾਹੀਦੀ ਹੈ।"

"ਪਰ ਜੇਕਰ ਅਜਿਹੀ ਗੱਲ ਹੋ ਜਾਵੇ ਫੇਰ ? ਆਖਰ ਅਜਿਹਾ ਵੀ ਤਾਂ ਅਕਸਰ ਹੁੰਦਾ ਹੀ ਹੈ।"

"ਹੋ ਸਕਦੈ ਕੁਝ ਲੋਕਾਂ ਵਿੱਚ ਹੁੰਦਾ ਹੋਵੇ। ਪਰ ਸਾਡੇ ਭਾਈਚਾਰੇ 'ਚ ਤਾਂ ਨਹੀਂ ਹੁੰਦਾ।" ਬੁੱਢੇ ਨੇ ਆਖਿਆ।

ਕੁਝ ਚਿਰ ਲਈ ਸਭ ਜਣੇ ਚੁੱਪ ਹੋ ਗਏ। ਦੁਕਾਨ ਸਹਾਇਕ ਨੌਜਵਾਨ ਨੂੰ ਕੋਈ ਗੱਲ ਯਾਦ ਆ ਗਈ। ਉਹ ਵੀ ਗੱਲਬਾਤ ਵਿੱਚ ਹਿੱਸਾ ਲੈਣ ਲਈ ਉਤਾਵਲਾ ਹੋ ਰਿਹਾ ਸੀ। ਉਹ ਆਪਣੀ ਸੀਟ ਤੋਂ ਉੱਠ ਕੇ ਅੱਗੇ ਆ ਗਿਆ ਅਤੇ ਬੁੱਲ੍ਹਾਂ ਵਿੱਚ ਹੀ ਮੁਸਕਾਉਂਦਾ ਹੋਇਆ ਦੱਸਣ ਲੱਗ ਪਿਆ,"ਅੱਜ ਕੱਲ ਮੈਂ ਜਿਸ ਦੁਕਾਨ ਉੱਤੇ ਕੰਮ ਕਰਦਾ ਹਾਂ, ਦੁਕਾਨ ਮਾਲਕ ਦੇ ਘਰ ਵਿੱਚ ਵੀ ਇੱਕ ਵਾਰ ਬਹੁਤ ਹੀ ਨਮੋਸ਼ੀ ਵਾਲੀ ਘਟਨਾ ਵਾਪਰੀ ਸੀ। ਅਸਲ ਕਸੂਰਵਾਰ ਕੌਣ ਸੀ। ਇਹ ਆਖਣਾ ਤਾਂ ਮੁਸ਼ਕਿਲ ਹੈ। ਪਰ ਮਾਲਕ ਦੀ ਨੂੰਹ ਬਦਚਲਣ ਸੀ। ਉਸਦਾ ਪਤੀ ਬਹੁਤ ਹੀ ਲਾਇਕ ਬਾਰਸੂਖ ਨੌਜਵਾਨ ਸੀ। ਪਤਨੀ ਨੇ ਗੁਲ ਖਿਲਾਉਣੇ ਸ਼ੁਰੂ ਕਰ ਦਿੱਤੇ। ਆਪਣੇ ਨਾਜ਼ ਨਖਰਿਆਂ ਨਾਲ ਉਸਨੇ ਮੁਨੀਮ ਨੂੰ ਫਸਾ ਲਿਆ। ਪਤੀ ਦੇ ਕੰਨੀ ਭਿਣਕ ਪਈ। ਉਸਨੇ ਗੱਲੀਂ ਬਾਤੀ ਬਥੇਰੀ ਸਮਝਾਈ ਪਰ ਉਸ ਉੱਤੇ ਕੋਈ ਅਸਰ ਨਾ ਹੋਇਆ। ਉਹ ਹੋਰ ਬਦਕਾਰ ਹੋ ਗਈ। ਪੈਸੇ ਚੋਰੀ ਕਰਨ ਲੱਗ ਪਈ। ਪਤੀ ਨੇ ਚੰਗੀ ਛਿਤਰੌਲ ਕੀਤੀ। ਉਹ ਹੋਰ ਵਿਗੜ ਗਈ। ਇਕ ਯਹੂਦੀ ਨਾਲ ਯਾਰੀ ਗੰਢ ਲਈ। ਪਤੀ ਵਿਚਾਰਾ ਕੀ ਕਰਦਾ। ਉਸਨੇ ਦੁਖੀ ਹੋ ਕੇ ਘਰੋਂ ਕੱਢਤੀ। ਪਤੀ ਨੇ ਦੂਜਾ ਵਿਆਹ ਨਹੀਂ ਕਰਵਾਇਆ। ਪਰ ਉਹ ਬਦਕਾਰ ਗਲੀਆਂ ਵਿੱਚ ਧੱਕੇ ਖਾਂਦੀ ਫਿਰਦੀ ਐ।"

"ਉਸਦਾ ਪਤੀ ਬੇਵਕੂਫ ਸੀ।" ਬੁੱਢਾ ਵਪਾਰੀ ਬੋਲਿਆ, "ਜੇਕਰ ਉਹ ਪਹਿਲਾਂ ਹੀ ਇੰਨੀ



ਖੁਲ੍ਹ ਨਾ ਦਿੰਦਾ ਅਤੇ ਉਸਨੂੰ ਚੰਡ ਕੇ ਰੱਖਦਾ, ਅੱਜ ਜ਼ਰੂਰ ਉਹ ਉਸਦੇ ਘਰ ਵਸਦੀ ਹੁੰਦੀ। ਤੀਵੀਂਆਂ ਨੂੰ ਆਪਣੀ ਮਰਜ਼ੀ ਦੀ ਖੁਲ੍ਹ ਦੇਣੀ ਮੂਰਖਤਾ ਹੈ। ਘੋੜੇ ਦਾ ਖੇਤ 'ਚ ਅਤੇ ਤੀਵੀਂ ਦਾ ਘਰ 'ਚ ਕਦੇ ਵਸਾਹ ਨਾ ਕਰੋ।"

ਉਸੇ ਵੇਲੇ ਚੈਕਰ ਟਿਕਟਾਂ ਚੈਕ ਕਰਨ ਲਈ ਅੰਦਰ ਆਇਆ। ਬੁੱਢਾ ਉਸਨੂੰ ਆਪਣੀ ਟਿਕਟ ਦਿਖਾ ਕੇ ਫੇਰ ਬੋਲਿਆ, "ਹਾਂ ਇਸਤਰੀ ਜਾਤ ਨੂੰ ਤਾਂ ਸ਼ੁਰੂ ਤੋਂ ਹੀ ਖਿੱਚ ਕੇ ਰੱਖਣਾ ਚਾਹੀਦੈ, ਨਹੀਂ ਤਾਂ ਝੁੱਗਾ ਚੌੜ ਹੋ ਜਾਂਦੈ।"

"ਪਰ ਉਸ ਕਹਾਣੀ ਦਾ ਕੀ ਕਰੋਗੇ ਜਿਹੜੀ ਤੁਸੀਂ ਕੁਨਾਵੀਨੋ ਮੇਲੇ ਉੱਤੇ ਵਿਆਹੇ ਵਰੇ ਆਦਮੀਆਂ ਦੀਆਂ ਬਦਫੈਲੀਆਂ ਬਾਰੇ ਸੁਣਾਈ ਸੀ?" ਮੈਂ ਪੁੱਛਣੋਂ ਨਾ ਰਹਿ ਸਕਿਆ।

"ਉਹ ਵੱਖਰੀ ਗੱਲ ਹੈ।" ਬੁੱਢਾ ਵਪਾਰੀ ਬੋਲਿਆ ਤੇ ਇਉਂ ਚੁੱਪ ਕਰਕੇ ਬੈਠ ਗਿਆ ਜਿਵੇਂ ਸਿਰ ਵਿੱਚ ਸੌ ਘੜਾ ਪਾਣੀ ਦਾ ਪੈ ਗਿਆ ਹੋਵੇ।

ਅਗਲਾ ਸਟੇਸ਼ਨ ਆ ਗਿਆ। ਸੀਟੀ ਵੱਜਣ ਸਾਰ ਉਹ ਇਕਦਮ ਉੱਠਿਆ। ਬੋਰੀ ਸੀਟ ਹੇਠੋਂ ਕੱਢੀ। ਵੱਡਾ ਕੋਟ ਦੂਹਰਾ ਕੀਤਾ। ਟੋਪੀ ਚੁੱਕੀ ਤੇ ਗੱਡੀਓਂ ਉਤਰ ਗਿਆ।

## ਦੋ

ਉਸਦੇ ਜਾਣ ਪਿੱਛੋਂ ਕਈ ਆਵਾਜ਼ਾਂ ਸੁਣਾਈ ਦਿੱਤੀਆਂ।

"ਪੁਰਾਣੇ ਜ਼ਮਾਨੇ ਦਾ ਆਦਮੀ ਹੈ।" ਦੁਕਾਨ ਸਹਾਇਕ ਬੋਲਿਆ।

"ਸਦਾਚਾਰ ਦਾ ਠੇਕੇਦਾਰ ਬਣਿਆ ਫਿਰਦੈ। ਕਿਹੋ ਜਿਹੇ ਸਦੀਆਂ ਪੁਰਾਣੇ ਦਕੀਆਨੂਸੀ ਵਿਚਾਰ ਚੁੱਕੀ ਫਿਰਦੈ ਵਿਆਹ ਅਤੇ ਤੀਵੀਂਆ ਬਾਰੇ।" ਇਸਤ੍ਰੀ ਬੋਲੀ।

"ਵਿਆਹ ਸੰਬੰਧੀ ਵਿਚਾਰਾਂ ਵਿੱਚ ਅਸੀਂ ਯੂਰਪ ਨਾਲੋਂ ਅਜੇ ਬਹੁਤ ਪਿੱਛੇ ਹਾਂ।" ਵਕੀਲ ਨੇ ਆਖਿਆ।

ਇਸਤ੍ਰੀ ਕਹਿਣ ਲੱਗੀ, "ਵੱਡੀ ਗੱਲ ਜਿਹੜੀ ਇਹ ਲੋਕ ਸਮਝਣ ਤੋਂ ਅਸਮਰਥ ਹਨ ਇਹ ਹੈ ਕਿ ਪਿਆਰ ਬਿਨਾਂ ਵਿਆਹ, ਵਿਆਹ ਨਹੀਂ ਹੁੰਦਾ। ਕੇਵਲ ਪਿਆਰ ਹੀ ਵਿਆਹ ਨੂੰ ਪਵਿਤ੍ਰਤਾ ਪ੍ਰਦਾਨ ਕਰਦੈ। ਸੱਚਾ ਵਿਆਹ ਉਹੀ ਹੁੰਦਾ ਜਿਸਨੂੰ ਪਿਆਰ ਨਾਲ ਪਵਿਤ੍ਰ ਕੀਤਾ ਗਿਆ ਹੋਵੇ।"

ਦੁਕਾਨ ਸਹਾਇਕ ਨੌਜਵਾਨ ਉਸਦੀਆਂ ਗੱਲਾਂ ਬੜੇ ਧਿਆਨ ਨਾਲ ਸੁਣਦਾ ਹੋਇਆ ਮੁਸਕਰਾ ਰਿਹਾ ਸੀ ਅਤੇ ਉਸਦੇ ਬੋਲੇ ਵਾਕਾਂ ਨੂੰ ਯਾਦ ਰੱਖਣ ਦੀ ਕੋਸ਼ਿਸ਼ ਕਰ ਰਿਹਾ ਸੀ।

ਇਸਤ੍ਰੀ ਦੀਆਂ ਗੱਲਾਂ ਦੌਰਾਨ ਮੈਨੂੰ ਆਪਣੇ ਪਿਛਲੇ ਪਾਸੇ ਕੁਝ ਇਸ ਤਰ੍ਹਾਂ ਦੀ ਆਵਾਜ਼ ਸੁਣਾਈ ਦਿੱਤੀ ਜਿਵੇਂ ਸੰਘ ਵਿੱਚ ਹੀ ਕੋਈ ਹੱਸਿਆ ਹੋਵੇ ਜਾਂ ਕਿਸੇ ਨੇ ਹਉਂਕਾ ਲਿਆ ਹੋਵੇ। ਮੈਂ ਜਦ ਪਿੱਛੇ ਮੁੜ ਕੇ ਦੇਖਿਆ ਤਾਂ ਪਤਾ ਲੱਗਿਆ ਕਿ ਮੇਰਾ ਇਕਾਂਤ ਪਸੰਦ ਚਮਕੀਲੀਆਂ ਅੱਖਾਂ ਵਾਲਾ ਗੁਆਂਢੀ ਸਾਡੀਆਂ ਗੱਲਾਂ ਵਿੱਚ ਦਿਲਚਸਪੀ ਲੈਣ ਲਈ ਸਾਡੇ ਨੇੜੇ ਖਿਸਕ ਆਇਆ ਸੀ। ਅਸੀਂ ਕਿਸੇ ਨੇ ਗੌਲਿਆ ਹੀ ਨਹੀਂ ਸੀ ਕਿ ਉਹ ਉਤਸੁਕਤਾ ਕਾਰਨ ਸੀਟ ਦੀ ਢੋਅ ਨਾਲ ਪਿੱਠ ਲਾ ਕੇ ਸਾਡੀਆਂ ਗੱਲਾਂ ਸੁਣ ਰਿਹਾ ਸੀ। ਉਹ ਬਹੁਤ ਹੀ ਪ੍ਰੇਸ਼ਾਨ ਜਾਪਦਾ ਸੀ। ਉਹ ਕੁਝ ਕਹਿਣ ਲਈ ਉਤਾਵਲਾ ਸੀ। ਘਬਰਾਹਟ ਵਿੱਚ ਉਸਦਾ ਚਿਹਰਾ ਲਾਲ ਸੁਰਖ ਹੋ ਗਿਆ ਸੀ ਅਤੇ ਗੱਲ੍ਹਾਂ ਦੀਆਂ ਨਸਾਂ ਫਰਕ ਰਹੀਆਂ ਸਨ।

"ਜ਼ਰਾ......ਦੱਸਣਾ.......ਕੀ ਹੁੰਦੈ......ਉਹ ਪਿਆਰ........ਉਹ ਪਿਆਰ ਜਿਹੜਾ ਵਿਆਹ ਨੂੰ ਪਵਿਤ੍ਰਤਾ ਪ੍ਰਦਾਨ......ਕਰਦੈ ?" ਕਿਸੇ ਅਠੱਲ ਵੇਗ ਕਾਰਨ ਉਸਨੇ ਥਥਲਾ ਕੇ ਪੁੱਛਿਆ।

ਉਸਦੀ ਘਬਰਾਹਟ ਦੇਖ ਕੇ ਇਸਤ੍ਰੀ ਦਾ ਚਿਹਰਾ ਕੋਮਲ ਹੋ ਗਿਆ। ਉਸਨੇ ਠਰੰਮੇ ਭਰੀ ਗੰਭੀਰਤਾ ਨਾਲ ਉੱਤਰ ਦਿੱਤਾ,"ਸੱਚਾ ਪਿਆਰ। ਵਿਆਹ ਤਦ ਹੀ ਸੰਭਵ ਹੈ ਜੇਕਰ ਅਜਿਹਾ ਪਿਆਰ ਆਦਮੀ ਤੀਵੀਂ ਵਿੱਚ ਹੋਵੇ। "

"ਠੀਕ ਹੈ। ਪਰ ਸਾਨੂੰ ਕਿਵੇਂ ਸਮਝ ਆਵੇ ਕਿ ਸੱਚਾ ਪਿਆਰ ਕੀ ਹੁੰਦੈ ? ਚਮਕੀਲੀਆਂ ਅੱਖਾਂ ਵਾਲੇ ਆਦਮੀ ਨੇ ਮੁਸਕਰਾਉਣ ਦੀ ਕੋਸ਼ਿਸ਼ ਕਰਦਿਆਂ ਜਕਦੇ ਜਕਦੇ ਪੁੱਛਿਆ।

"ਹਰ ਕਿਸੇ ਨੂੰ ਪਤੈ ਕਿ ਸੱਚਾ ਪਿਆਰ ਕੀ ਹੁੰਦੈ। " ਇਸਤ੍ਰੀ ਨੇ ਗੱਲ ਖਤਮ ਕਰਨ ਦੀ ਨੀਤ ਨਾਲ ਆਖਿਆ।

"ਪਰ ਮੈਨੂੰ ਨਹੀਂ ਪਤਾ।" ਉਸ ਆਦਮੀ ਨੇ ਆਖਿਆ।'

"ਜੋ ਕੁਝ ਤੁਹਾਡੇ ਦਿਮਾਗ ਵਿੱਚ ਹੈ, ਉਸਦੀ ਵਿਆਖਿਆ ਹੋ ਜਾਣੀ ਚਾਹੀਦੀਐ।"

"ਸਿੱਧੀ ਜਿਹੀ ਗੱਲ ਹੈ। " ਇਸਤ੍ਰੀ ਬੋਲੀ। ਪਰ ਉਹ ਰੁਕ ਕੇ ਕੁਝ ਸੋਚਣ ਲੱਗ ਪਈ,"ਪਿਆਰ ? ਇੱਕ ਬੰਦੇ ਨੂੰ ਬਾਕੀ ਸਾਰਿਆਂ ਵਿੱਚੋਂ ਚੁਣ ਲੈਣ ਦਾ ਨਾਂ ਹੀ ਪਿਆਰ ਹੈ। " ਉਸਨੇ ਆਖਿਆ।

"ਇਹ ਚੋਣ ਕਿੰਨੇ ਸਮੇਂ ਵਾਸਤੇ ਹੋਣੀ ਚਾਹੀਦੀ ਐ ? .......ਇੱਕ ਮਹੀਨਾ ?.......ਦੋ ਦਿਨ ?......ਅੱਧਾ ਘੰਟਾ?" ਚਿੱਟੇ ਵਾਲਾਂ ਵਾਲੇ ਆਦਮੀ ਨੇ ਹੱਸਕੇ ਪੁੱਛਿਆ।

"ਸੁਣੋ, ਸ਼੍ਰੀ ਮਾਨ ਜੀ, ਤੁਸੀਂ ਸ਼ਾਇਦ ਕਿਸੇ ਹੋਰ ਚੀਜ਼ ਬਾਰੇ ਸੋਚ ਰਹੇ ਹੋ।"

"ਨਹੀਂ ਮੈਂ ਉਸੇ ਪਿਆਰ ਬਾਰੇ ਹੀ ਸੋਚ ਰਿਹਾ ਹਾਂ।"

ਇਸਤ੍ਰੀ ਨੂੰ ਸੋਚਾਂ ਵਿੱਚ ਉਲਝੀ ਦੇਖਕੇ ਵਕੀਲ ਬੋਲਿਆ, " ਇਹ ਕਹਿਣਾ ਚਾਹੁੰਦੀ ਹੈ ਕਿ ਵਿਆਹ ਦੀ ਇੱਛਾ ਸਭ ਤੋਂ ਪਹਿਲਾਂ ਸ਼ਰਧਾ ਜਾਂ ਪਿਆਰ ਵਿੱਚੋਂ ਹੀ ਉਪਜਣੀ ਚਾਹੀਦੀ ਹੈ। ਇਸ ਦੇ ਕਹਿਣ ਦਾ ਭਾਵ ਇਹ ਹੈ ਕਿ ਜੇਕਰ ਸ਼ਰਧਾ ਤੇ ਪਿਆਰ ਹੋਵੇ ਤਾਂ ਹੀ ਵਿਆਹ ਪਵਿਤ੍ਰ ਸਮਝਿਆ ਜਾ ਸਕਦੈ। ਦੂਜੀ ਗੱਲ, ਕੋਈ ਵੀ ਵਿਆਹ ਜਿਹੜਾ ਆਪਸੀ ਸ਼ਰਧਾ ਜਾਂ ਪਿਆਰ ਤੇ ਅਧਾਰਤ ਨਹੀਂ, ਗੁਸਤਾਖੀ ਮੁਆਫ, ਇਖਲਾਕੀ ਫਰਜ਼ਾਂ ਤੋਂ ਸੱਖਣਾ ਹੁੰਦੈ। ਕਿਉਂ ਜੀ ਮੈਂ ਤੁਹਾਡੀ ਗੱਲ ਠੀਕ ਸਮਝੀ ਹੈ ਕਿ ਨਾ ?" ਉਸਨੇ ਇਸਤ੍ਰੀ ਵੱਲ ਦੇਖਕੇ ਪੁੱਛਿਆ।

ਇਸਤ੍ਰੀ ਨੇ ਹਾਂ ਵਿੱਚ ਸਿਰ ਹਿਲਾਇਆ।

"ਅਤੇ ਫੇਰ....." ਵਕੀਲ ਆਪਣੀ ਗੱਲ ਮੁੜ ਸ਼ੁਰੂ ਕਰਨ ਹੀ ਲੱਗਾ ਸੀ ਕਿ ਉਹ ਆਦਮੀ ਪਹਿਲਾਂ ਹੀ ਬੋਲ ਪਿਆ। ਉਸਦੀਆਂ ਅੱਖਾਂ ਕੋਲਿਆਂ ਵਾਂਗ ਦਗ ਰਹੀਆਂ ਸਨ ਅਤੇ ਉਸਦਾ ਜੋਸ਼ ਇਸ ਹੱਦ ਤੱਕ ਵਧ ਚੁੱਕਿਆ ਸੀ ਕਿ ਉਸਨੂੰ ਆਪਣੇ ਆਪ ਉੱਤੇ ਕਾਬੂ ਰੱਖਣਾ ਮੁਸ਼ਕਲ ਹੋ ਗਿਆ।

" ਇੱਕ ਆਦਮੀ ਜਾਂ ਤੀਵੀਂ ਨੂੰ ਬਾਕੀਆਂ ਵਿਚੋਂ ਚੁਣ ਲੈਣ ਨੂੰ ਤੁਸੀਂ ਪਿਆਰ ਆਖਦੇ ਹੋ ? ਪਰ ਮੈਂ ਜਾਨਣਾ ਚਾਹੁੰਨਾ ਕਿ ਆਖਰ ਇਹ ਚੋਣ ਕਿੰਨੇ ਸਮੇਂ ਲਈ ਹੋਵੇ ? "

"ਕਿੰਨੇ ਸਮੇਂ ਲਈ? ਬਹੁਤ ਲੰਮੇ ਸਮੇਂ ਲਈ ਹੋਵੇ। ਕਈ ਵਾਰ ਉਮਰ ਭਰ ਲਈ।" ਇਸਤ੍ਰੀ ਮੋਢੇ ਸੁੰਗੇੜ ਕੇ ਬੋਲੀ।

ਪਰ ਇੰਜ ਤਾਂ ਸਿਰਫ ਨਾਵਲਾਂ ਵਿੱਚ ਹੀ ਹੁੰਦੈ। ਜ਼ਿੰਦਗੀ 'ਚ ਨਹੀ। ਕਈ ਵਾਰ ਇਹ ਚੋਣ ਸਾਲਾਂ ਬੱਧੀ ਕਾਇਮ ਰਹਿੰਦੀ ਹੈ। ਪਰ ਬਹੁਤੇ ਬੰਦਿਆਂ ਲਈ ਇਹ ਚੋਣ ਕੁਝ ਮਹੀਨਿਆਂ ਵਿੱਚ ਹੀ ਮੁੱਕ ਜਾਂਦੀ ਹੈ। ਕਈ ਵਾਰ ਇਹ ਚੋਣ ਕੁਝ ਹਫਤਿਆਂ, ਦਿਨਾਂ ਜਾਂ ਘੰਟਿਆਂ ਦਾ ਹੀ ਕੰਮ ਹੁੰਦੈ। " ਉਹ ਦੇਖ ਰਿਹਾ ਸੀ ਕਿ ਹਰ ਕੋਈ ਉਸਦੀਆਂ ਗੱਲਾਂ ਸੁਣ ਕੇ ਦੁਖੀ ਹੋ ਰਿਹਾ ਸੀ। ਪਰ ਉਸਨੂੰ ਬਹੁਤ ਖੁਸ਼ੀ ਮਹਿਸੂਸ ਹੋ ਰਹੀ ਸੀ।

"ਤੁਸੀਂ ਕੀ ਝੱਖ ਮਾਰੀ ਜਾਂਦੇ ਓਂ, ਕੋਈ ਅਕਲ ਦੀ ਗੱਲ ਕਰੋ........।"ਅਸੀਂ ਤੇਹਾਂ ਨੇ ਇੱਕੋ ਆਵਾਜ਼ ਵਿੱਚ ਨਾਰਾਜ਼ਗੀ ਪ੍ਰਗਟ ਕੀਤੀ। ਦੁਕਾਨ ਸਹਾਇਕ ਨੂੰ ਵੀ ਉਸਦੀਆਂ ਗੱਲਾਂ ਚੰਗੀਆਂ ਨਹੀਂ ਲੱਗੀਆਂ ਸਨ।

"ਅੱਛਾ ਜੀ ! ਮੈਂ ਜਾਣਦਾ ਹਾਂ....." ਚਮਕੀਲੀਆਂ ਅੱਖਾਂ ਵਾਲਾ ਆਦਮੀ ਇੰਨਾ ਉੱਚੀ ਬੋਲਿਆ ਕਿ ਅਸੀਂ ਸਾਰੇ ਚੁੱਪ ਕਰ ਗਏ।

"ਤੁਸੀਂ ਅਸਲ ਵਿੱਚ ਉਸ ਚੀਜ਼ ਬਾਰੇ ਗੱਲ ਕਰ ਰਹੇ ਹੋ ਜਿਹੜੀ ਹੋਣੀ ਚਾਹੀਦੀ ਹੈ।



ਪਰ ਮੈਂ ਉਸ ਚੀਜ਼ ਦੀ ਗੱਲ ਕਰ ਰਿਹਾ ਹਾਂ ਜਿਹੜੀ ਅਸਲ ਵਿੱਚ ਹੋ ਰਹੀ ਹੈ। ਸੁੰਦਰ ਇਸਤ੍ਰੀ ਨੂੰ ਦੇਖਕੇ ਹਰ ਆਦਮੀ ਦੇ ਅੰਦਰ ਉਹ ਕੁਝ ਜਾਗ ਪੈਂਦੈ, ਜਿਸਨੂੰ ਤੁਸੀਂ ਲੋਕ ਪਿਆਰ ਆਖਦੇ ਹੋ।"

"ਪਰ ਤੁਸੀਂ ਬੜੀਆਂ ਖਤਰਨਾਕ ਗੱਲਾਂ ਕਰ ਰਹੇ ਹੋ। ਅਸਲੀਅਤ ਇਹ ਹੈ ਕਿ ਲੋਕਾਂ ਵਿਚ ਇੱਕ ਭਾਵਨਾ ਹੁੰਦੀ ਹੈ। ਜਿਸ ਨੂੰ ਪਿਆਰ ਆਖਿਆ ਜਾਂਦੈ। ਇਹ ਭਾਵਨਾ ਸਾਲਾਂ ਮਹੀਨਿਆਂ ਦੀ ਤਾਂ ਗੱਲ ਛੱਡੋ, ਉਮਰ ਭਰ ਲਈ ਕਾਇਮ ਰਹਿੰਦੀ ਹੈ।"

"ਬਿਲਕੁਲ ਨਹੀਂ। ਅਜਿਹੀ ਕੋਈ ਭਾਵਨਾ ਨਹੀਂ ਹੁੰਦੀ। ਜੇਕਰ ਅਸੀਂ ਇਹ ਸੰਭਾਵਨਾ ਮੰਨ ਲਈਏ ਕਿ ਇੱਕ ਆਦਮੀ ਇੱਕ ਤੀਵੀਂ ਨੂੰ ਉਮਰ ਭਰ ਲਈ ਚੁਣ ਲੈਂਦਾ ਹੈ ਤਾਂ ਇਸ ਨਾਲੋਂ ਵੱਡੀ ਸੰਭਾਵਨਾ ਇਹ ਵੀ ਤਾਂ ਹੋ ਸਕਦੀ ਹੈ ਕਿ ਉਹ ਤੀਵੀਂ ਕਿਸੇ ਹੋਰ ਆਦਮੀ ਨੂੰ ਚੁਣ ਲਵੇ। ਅਸਲ ਵਿੱਚ ਹੁੰਦਾ ਵੀ ਇੰਜ ਹੀ ਹੈ ਅਤੇ ਸਦੀਆਂ ਤੋਂ ਹੁੰਦਾ ਆ ਰਿਹੈ।" ਕਹਿ ਕੇ ਉਸਨੇ ਸਿਗਰਟ ਬਾਲ ਲਈ।

"ਪਰ ਇਸ ਭਾਵਨਾ ਦਾ ਦੁਪਾਸੀਂ ਹੋਣਾ ਵੀ ਤਾਂ ਸੰਭਵ ਹੈ।" ਵਕੀਲ ਬੋਲਿਆ।

"ਨਹੀਂ, ਇੰਜ ਨਹੀਂ ਹੁੰਦਾ।" ਉਹ ਇਕਦਮ ਬੋਲਿਆ, "ਜਦ ਇੱਕ ਗੱਡੀ ਮਟਰਾਂ ਨਾਲ ਭਰੀ ਜਾ ਰਹੀ ਹੋਵੇ ਤਾਂ ਤੁਹਾਡੇ ਚੁਣੇ ਹੋਏ ਦੋ ਮਟਰਾਂ ਦੇ ਦਾਣਿਆਂ ਦਾ ਇੱਕ ਦੂਜੇ ਕੋਲ ਡਿੱਗਣਾ ਸੰਭਵ ਹੀ ਨਹੀਂ ਹੁੰਦਾ। ਨਾਲੇ ਆਦਮੀ ਤੀਵੀਂ ਦੇ ਮਾਮਲੇ ਵਿੱਚ ਭਾਂਤ ਭਾਂਤ ਦੇ ਲੋਕ ਦੇਖਕੇ ਪੈਦਾ ਹੋਇਆ ਅਕੇਵਾਂ ਥਕੇਵਾਂ ਹੀ ਅਸਲ ਗੱਲ ਦਾ ਫੈਸਲਾ ਕਰਦੈ। ਇਥੇ ਸੰਭਾਵਨਾਵਾਂ ਦਾ ਨਿਯਮ ਲਾਗੂ ਹੀ ਨਹੀਂ ਹੁੰਦਾ। ਇੱਕ ਹੀ ਤੀਵੀਂ ਜਾਂ ਆਦਮੀ ਨੂੰ ਸਾਰੀ ਉਮਰ ਪਿਆਰ ਕਰੀ ਜਾਓ, ਆਖਰ ਕਿਉਂ ? ਕੀ ਕਿਸੇ ਮੋਮਬੱਤੀ ਨੂੰ ਸਾਰੀ ਉਮਰ ਲਈ ਬਲਦੀ ਰੱਖਿਆ ਜਾ ਸਕਦੈ ?" ਉਹ ਸਿਗਰਟ ਦਾ ਖਿੱਚਵਾਂ ਕਸ਼ ਲਾਉਂਦਿਆਂ ਬੋਲਿਆ।

"ਪਰ ਤੁਸੀਂ ਸਿਰਫ ਸਰੀਰਕ ਪਿਆਰ ਦੀ ਗੱਲ ਕਰ ਰਹੇ ਹੋ। ਕੀ ਤੁਸੀਂ ਅਜਿਹੇ ਪਿਆਰ ਨੂੰ ਨਹੀਂ ਮੰਨਦੇ ਜਿਹੜਾ ਵਿਚਾਰਾਂ ਦੀ ਏਕਤਾ ਜਾਂ ਆਤਮਿਕ ਸਾਂਝ ਉੱਤੇ ਆਧਾਰਤ ਹੁੰਦੈ ?" ਇਸਤ੍ਰੀ ਨੇ ਪੁੱਛਿਆ।

"ਆਤਮਿਕ ਸਾਂਝ! ਵਿਚਾਰਾਂ ਦੀ ਏਕਤਾ!" ਉਸਨੇ ਵਿਅੰਗਮਈ ਢੰਗ ਨਾਲ ਇੰਨ੍ਹਾਂ ਸ਼ਬਦਾਂ ਨੂੰ ਦੁਹਰਾਇਆ ਅਤੇ ਹਉਂਕਾ ਲੈ ਕੇ ਬੋਲਿਆ, "ਉਸ ਹਾਲਤ ਵਿੱਚ ਇੱਕਠੇ ਸੌਣ ਦਾ ਕੋਈ ਕਾਰਨ ਨਹੀਂ ਬਣਦਾ। ਗੁਸਤਾਖੀ ਮੁਆਫ! ਵਿਚਾਰਾਂ ਦੀ ਸਾਂਝ ਵਾਲੇ ਬੰਦਿਆਂ ਨੂੰ ਤੁਸੀਂ ਕਦੇ 'ਕੱਠੇ ਸੌਂਦੇ ਸੁਣਿਐਂ?" ਉਸਨੂੰ ਆਪ ਮੁਹਾਰੇ ਹੀ ਹਾਸਾ ਆ ਗਿਆ।

"ਪਰ ਦੇਖੋ", ਵਕੀਲ ਨੇ ਕਿਹਾ, "ਅਸਲੀਅਤ ਤੁਹਾਡੇ ਪੱਖ ਦੀ ਵਿਰੋਧਤਾ ਕਰਦੀ ਹੈ। ਅਸੀਂ ਦੇਖਦੇ ਹਾਂ ਕਿ ਪਤੀ ਪਤਨੀ ਦਾ ਰਿਸ਼ਤਾ ਕਾਇਮ ਹੈ। ਜੇਕਰ ਸਾਰੀ ਮਨੁੱਖ ਜਾਤੀ ਨਹੀਂ, ਘੱਟੋ ਘੱਟ ਕੁਝ ਦੰਪਤੀ ਜੋੜੇ ਪਿਆਰ ਨਾਲ ਰਹਿ ਰਹੇ ਹਨ ਅਤੇ ਬਹੁਤ ਸਾਰੇ ਅਜਿਹੇ ਵੀ ਹਨ ਜਿਹੜੇ ਅੰਤਿਮ ਸਾਹਾਂ ਤੱਕ ਵਫਾਦਾਰ ਵਿਆਹੁਤਾ ਜੀਵਨ ਬਿਤਾ ਜਾਂਦੇ ਹਨ। "

ਲਿਸ਼ਕਦੀਆਂ ਅੱਖਾਂ ਵਾਲਾ ਆਦਮੀ ਫੇਰ ਵਿਅੰਗਮਈ ਹਾਸਾ ਹੱਸਿਆ,

"ਪਹਿਲਾਂ ਤੁਸੀਂ ਆਖਦੇ ਹੋ ਕਿ ਵਿਆਹ ਪਿਆਰ ਤੇ ਆਧਾਰਾਤ ਹੁੰਦੈ। ਜਦ ਮੈਂ ਸ਼ੱਕ ਪ੍ਰਗਟ ਕਰਦਾ ਹਾਂ ਕਿ ਸਰੀਰਕ ਪਿਆਰ ਤੋਂ ਬਿਨਾਂ ਹੋਰ ਪਿਆਰ ਹੁੰਦਾ ਹੀ ਨਹੀਂ, ਤਾਂ ਤੁਸੀਂ ਵਿਆਹ ਦੀ ਹੋਂਦ ਵੱਲ ਇਸ਼ਾਰਾ ਕਰਕੇ ਪਿਆਰ ਦੀ ਹੋਂਦ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਹੋ। ਅੱਜ ਕੱਲ ਦੇ ਵਿਆਹ ਵੀ ਨਿਰਾ ਧੋਖਾ ਹਨ, ਹੋਰ ਕੁਝ ਵੀ ਨਹੀਂ।"

"ਜੀ ਨਹੀਂ, ਮੈਨੂੰ ਤੁਹਾਡੀ ਇਸ ਗੱਲ ਤੇ ਸਖ਼ਤ ਇਤਰਾਜ਼ ਹੈ।" ਵਕੀਲ ਨੇ ਆਖਿਆ," ਮੈਂ ਤਾਂ ਸਿਰਫ ਇਹੀ ਕਿਹਾ ਹੈ ਕਿ ਵਿਆਹ ਅੱਜ ਕੱਲ ਵੀ ਹੁੰਦੇ ਹਨ ਅਤੇ ਪਹਿਲਾਂ ਵੀ ਹੁੰਦੇ ਰਹੇ ਹਨ। "

"ਠੀਕ ਹੈ। ਪਰ ਉਹ ਕਿਸ ਆਧਾਰ ਤੇ ਹੁੰਦੇ ਹਨ ਅਤੇ ਹਮੇਸ਼ਾ ਹੁੰਦੇ ਰਹੇ ਹਨ। ਪਰ ਉਨ੍ਹਾਂ

ਲੋਕਾਂ ਵਿੱਚ ਜਿਨ੍ਹਾਂ ਨੂੰ ਵਿਆਹ ਵਿੱਚ ਕੋਈ ਪਵਿੱਤ੍ਰਤਾ ਨਜ਼ਰ ਆਉਂਦੀ ਹੈ। ਅਜਿਹੀ ਪਵਿਤ੍ਰਤਾ ਜਿਸ ਨਾਲ ਕੁਝ ਫਰਜ਼ ਵੀ ਜੁੜੇ ਹੁੰਦੇ ਹਨ ਜਿਨ੍ਹਾਂ ਨੂੰ ਨਿਭਾਉਣ ਲਈ ਉਹ ਪ੍ਰਮਾਤਮਾ ਸਹਮਣੇ ਜ਼ਿੰਮੇਵਾਰ ਹੁੰਦੇ ਹਨ। ਅਜਿਹੇ ਲੋਕਾਂ ਵਿੱਚ ਵਿਆਹ ਜ਼ਰੂਰ ਕਾਇਮ ਰਹਿੰਦੇ ਹਨ। ਪਰ ਸਾਡੀ ਸ਼੍ਰੇਣੀ ਦੇ ਲੋਕਾਂ ਵਿੱਚ ਨਹੀਂ। ਅਸੀਂ ਵਿਆਹ ਕਰਵਾਉਂਦੇ ਹਾਂ ਪਰ ਸਾਨੂੰ ਸਿਵਾਏ ਸੰਭੋਗ ਕਰਨ ਦੇ ਵਿਆਹ ਵਿੱਚ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ। ਜਿਸਦਾ ਨਤੀਜਾ ਇਹ ਹੁੰਦਾ ਹੈ ਕਿ ਸਾਡੇ ਵਿਆਹ ਤਸ਼ੱਦਦ ਜਾਂ ਧੋਖਾ ਬਣਕੇ ਰਹਿ ਜਾਂਦੇ ਹਨ। ਧੋਖਾ ਦੋਹਾਂ ਵਿੱਚੋਂ ਜ਼ਰਾ ਘੱਟ ਬੁਰਾਈ ਹੈ। ਪਤੀ ਪਤਨੀ ਦੋਵੇਂ ਹੀ ਇੱਕ ਦੂਜੇ ਨਾਲ ਵਫਾਦਾਰ ਰਹਿਣ ਦਾ ਢੌਂਗ ਰਚਦੇ ਹਨ। ਇਹ ਬਹੁਤ ਮਾੜੀ ਗੱਲ ਹੈ। ਪਰ ਸਹਿਣਯੋਗ ਹੈ। ਪਰ ਜਦ ਜਿਵੇਂ ਕਿ ਅਕਸਰ ਹੁੰਦਾ ਹੈ, ਪਤੀ ਪਤਨੀ ਸਾਰੀ ਉਮਰ ਇੱਕਠੇ ਰਹਿਣ ਦਾ ਪ੍ਰਣ ਕਰਕੇ ਇਸਨੂੰ ਆਪਨਾ ਇਖਲਾਕੀ ਫਰਜ਼ ਬਣਾ ਲੈਂਦੇ ਹਨ ਪਰ ਪਹਿਲੇ ਹੀ ਮਹੀਨੇ ਪਿੱਛੋਂ ਇੱਕ ਦੂਜੇ ਨੂੰ ਨਫਰਤ ਕਰਨ ਲੱਗ ਪੈਂਦੇ ਹਨ ਤੇ ਚਾਹੁੰਦੇ ਹਨ ਕਿ ਉਹ ਵੱਖਰੇ ਹੋ ਜਾਣ ਪਰ ਇੱਕਠੇ ਰਹੀ ਜਾਂਦੇ ਹਨ ਤਾਂ ਹਾਲਤ ਅਸਹਿ ਅਤੇ ਅਕਹਿ ਪੀੜ ਦਾ ਕਾਰਨ ਬਣ ਜਾਂਦੀ ਹੈ। ਜਿਸਦਾ ਸਿੱਟਾ ਇਹ ਨਿਕਲਦਾ ਹੈ ਕਿ ਲੋਕ ਸ਼ਰਾਬਾਂ ਪੀਂਦੇ ਹਨ ਤੇ ਖੁਦਕੁਸ਼ੀਆਂ ਕਰਦੇ ਹਨ। ਇੱਕ ਦੂਜੇ ਨੂੰ ਮਾਰਨ ਲਈ ਜ਼ਹਿਰਾਂ ਦਿੰਦੇ ਹਨ......।"

ਜਿਉਂ ਜਿਉਂ ਉਹ ਬੋਲਦਾ ਗਿਆ ਉਸਦੀ ਜੋਸ਼ ਭਰੀ ਬੇਚੈਨੀ ਵਧਦੀ ਗਈ ਅਤੇ ਗੱਲ ਉਸਨੇ ਏਨੀ ਕਾਹਲ ਨਾਲ ਮੁਕਾਈ ਜਿਵੇਂ ਉਸਨੂੰ ਡਰ ਹੋਵੇ ਕਿ ਕੋਈ ਵਿਚਕਾਰੋਂ ਹੀ ਨਾ ਟੋਕ ਦੇਵੇ। ਉਸਦੇ ਚੁੱਪ ਹੋ ਜਾਣ ਪਿੱਛੋਂ ਡੱਬੇ ਵਿੱਚ ਇਕਦਮ ਸੰਨਾਟਾ ਛਾ ਗਿਆ।

"ਠੀਕ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਵਿਆਹੁਤਾ ਜੀਵਨ ਵਿੱਚ ਕਈ ਨਾਜ਼ਕ ਮੌਕੇ ਵੀ ਆਉਂਦੇ ਹਨ।" ਵਕੀਲ ਨੇ ਇਸ ਜ਼ਜ਼ਬਾਤੀ ਅਸਾਧਾਰਨ ਗੱਲ ਬਾਤ ਨੂੰ ਖਤਮ ਕਰਨ ਦੇ ਇਰਾਦੇ ਨਾਲ ਆਖਿਆ।

"ਮੇਰਾ ਖਿਆਲ ਹੈ, ਤੁਸੀਂ ਮੈਨੂੰ ਪਛਾਣ ਲਿਐ ?" ਲਿਸ਼ਕਦੀਆਂ ਅੱਖਾਂ ਵਾਲੇ ਆਦਮੀ ਨੇ ਬੜੀ ਨਰਮੀ ਨਾਲ ਠਰੰਮੇ ਦਾ ਰੂਪ ਧਾਰਕੇ ਆਖਿਆ।

"ਨਹੀਂ ਸ਼੍ਰੀ ਮਾਨ ਜੀ, ਮੈਨੂੰ ਅਜਿਹੀ ਖੁਸ਼ੀ ਪ੍ਰਾਪਤ ਨਹੀਂ ਹੋਈ......"

"ਖੁਸ਼ੀ ਕਾਹਦੀ! ਮੈਂ ਉਹੀ ਪੋਜ਼ਨੀਸ਼ਿਵ ਹਾਂ, ਜਿਸਨੂੰ ਜਿਵੇਂ ਤੁਸੀਂ ਆਖਿਐ, ਨਾਜ਼ਕ ਮੌਕੇ ਵਿੱਚੋਂ ਲੰਘਣਾ ਪਿਆ ਅਤੇ ਮੇਰੇ ਹੱਥੋਂ ਪਤਨੀ ਦਾ ਖੂਨ ਹੋ ਗਿਆ।" ਉਸਨੇ ਸਾਡੇ ਸਾਰਿਆਂ ਵੱਲ ਦੇਖ ਕੇ ਆਖਿਆ। ਹੋਰ ਗੱਲ ਕਰਨ ਦੀ ਗੁੰਜਾਇਸ਼ ਹੀ ਬਾਕੀ ਨਾ ਰਹੀ। ਅਸੀਂ ਸਾਰੇ ਚੁੱਪ ਹੋ ਗਏ।

"ਖੈਰ ਕੋਈ ਗੱਲ ਨਹੀਂ," ਉਸਨੇ ਪਹਿਲਾਂ ਵਰਗੀ ਅਜੀਬ ਜਿਹੀ ਹਾਉਂਕੇ ਵਰਗੀ ਆਵਾਜ਼ ਪੈਦਾ ਕਰਦਿਆਂ ਆਖਿਆ," ਮੁਆਫ ਕਰਨਾ! ਮੇਰੀ ਤੁਹਾਨੂੰ ਔਖਾ ਕਰਨ ਦੀ ਬਿਲਕੁਲ ਕੋਈ ਇੱਛਾ ਨਹੀਂ ਸੀ। "

"ਅੱਛਾ, ਮੈਂ ਕਹਿੰਦਾ ਹਾਂ......" ਵਕੀਲ ਵਿੱਚੋਂ ਹੀ ਬੋਲ ਪਿਆ।

"ਮੈਂ ਕਹਿੰਦਾ ਹਾਂ" ਤੋਂ ਉਸਦਾ ਕੀ ਭਾਵ ਸੀ, ਉਸਨੂੰ ਖੁਦ ਵੀ ਪਤਾ ਨਹੀਂ ਸੀ।

ਵਕੀਲ ਦੀ ਗੱਲ ਨੂੰ ਸੁਣੀ ਅਣਸੁਣੀ ਕਰਦਿਆਂ ਪੋਜ਼ਨੀਸ਼ਿਵ ਇਕਦਮ ਮੁੜਕੇ ਆਪਣੀ ਸੀਟ ਤੇ ਜਾ ਬੈਠਾ। ਵਕੀਲ ਅਤੇ ਇਸਤ੍ਰੀ ਦੋਵੇਂ ਘੁਸਰ ਮੁਸਰ ਕਰਨ ਲੱਗ ਪਏ। ਮੈਂ ਪੋਜ਼ਨੀਸ਼ਿਵ ਦੇ ਕੋਲ ਹੀ ਬੈਠਾ ਸਾਂ। ਪਰ ਮੈਂ ਕੁਝ ਨਾ ਬੋਲਿਆ। ਹਨੇਰਾ ਹੋ ਜਾਣ ਕਾਰਨ ਪੜ੍ਹਿਆ ਨਹੀਂ ਸੀ ਜਾ ਸਕਦਾ। ਇਸ ਲਈ ਮੈਂ ਆਪਣੀਆਂ ਅੱਖਾਂ ਇਉਂ ਬੰਦ ਕਰ ਲਈਆਂ ਜਿਵੇਂ ਮੈਨੂੰ ਨੀਂਦ ਆ ਰਹੀ ਹੋਵੇ। ਏਨੇ ਚਿਰ ਵਿੱਚ ਅਗਲਾ ਸਟੇਸ਼ਨ ਆ ਗਿਆ।

ਵਕੀਲ ਅਤੇ ਇਸਤ੍ਰੀ ਆਪਣਾ ਸਾਮਾਨ ਚੁਕਕੇ ਕਿਸੇ ਹੋਰ ਡੱਬੇ ਵਿੱਚ ਚਲੇ ਗਏ। ਦੁਕਾਨ ਸਹਾਇਕ ਨੌਜਵਾਨ ਇੱਕ ਬੈਂਚ ਉੱਤੇ ਪੈ ਕੇ ਸੌਂ ਗਿਆ। ਪੋਜ਼ਨੀਸ਼ਿਵ ਸਿਗਰਟ ਤੇ ਸਿਗਰਟ ਫੂਕੀ ਜਾ ਰਿਹਾ ਸੀ। ਨਾਲ ਨਾਲ ਉਹ ਚਾਹ ਵੀ ਪੀ ਰਿਹਾ ਸੀ ਜਿਹੜੀ ਉਹ ਸਟੇਸ਼ਨ ਤੋਂ ਬਣਵਾਕੇ



ਲਿਆਇਆ ਸੀ।

ਮੈਂ ਜਦ ਅੱਖਾਂ ਖੋਲ੍ਹੀਆਂ ਤਾਂ ਉਹ ਮੇਰੇ ਵੱਲ ਝੁਕਕੇ ਬੜੀ ਖਿਝੀ ਹੋਈ ਪਰ ਸਪਸ਼ਟ ਆਵਾਜ਼ ਵਿੱਚ ਬੋਲਿਆ," ਹੁਣ ਜਦ ਤੁਹਾਨੂੰ ਪਤਾ ਲੱਗ ਗਿਐ ਕਿ ਮੈਂ ਕੌਣ ਹਾਂ ਤਾਂ ਤੁਹਾਨੂੰ ਮੇਰੇ ਨਾਲ ਸਫਰ ਕਰਨ ਵਿੱਚ ਔਖ ਮਹਿਸੂਸ ਹੋ ਰਹੀ ਹੋਵੇਗੀ।"

"ਨਹੀਂ, ਬਿਲਕੁਲ ਨਹੀਂ।"

"ਚੰਗਾ ਫੇਰ ਚਾਹ ਪੀਓ। ਪਰ ਇਹ ਬਹੁਤ ਤੇਜ਼ ਹੈ। " ਉਸਨੇ ਮੇਰੇ ਵਾਸਤੇ ਇੱਕ ਗਿਲਾਸ ਵਿੱਚ ਚਾਹ ਪਾ ਦਿੱਤੀ।

"ਗੱਲਾਂ ਹੀ ਗੱਲਾਂ...... ਨਿਰੀਆਂ ਗੱਲਾਂ.......ਸਭ ਬਕਵਾਸ.......ਕੋਰਾ ਝੂਠ।" ਉਹ ਬੋਲਿਆ।

"ਤੁਹਾਡਾ ਇਸ਼ਾਰਾ ਕਿਹੜਆਂ ਗੱਲਾਂ ਵੱਲ ਹੈ ?" ਮੈਂ ਪੁੱਛਿਆ।

"ਓਹੀ ਗੱਲ, ਓਹੀ ਉਨ੍ਹਾਂ ਦਾ ਪਿਆਰ.......ਅਸਲ 'ਚ ਇਹ ਹੈ ਕੀ ? ਤੁਸੀਂ ਥੱਕ ਤਾਂ ਨਹੀਂ ਗਏ। "

"ਨਹੀਂ, ਬਿਲਕੁਲ ਨਹੀਂ। "

"ਤਾਂ ਫੇਰ ਜੇਕਰ ਤੁਸੀਂ ਚਾਹੋ ਮੈਂ ਤੁਹਾਨੂੰ ਦੱਸ ਸਕਦਾਂ ਜੋ ਕੁਝ ਮੈਂ ਕੀਤਾ, ਮੈਥੋਂ ਉਸੇ ਪਿਆਰ ਨੇ ਕਰਵਾਇਆ।"

"ਜ਼ਰੂਰ ਦੱਸੋ ਜੇਕਰ ਤੁਹਾਨੂੰ ਦੱਸਣਾ ਦੁਖਦਾਈ ਨਾ ਜਾਪੇ ਤਾਂ......"

"ਨਹੀਂ, ਮੈਨੂੰ ਤਾਂ ਸਗੋਂ ਜ਼ਿਆਦਾ ਚੁੱਪ ਰਹਿਣਾ ਦੁਖਦਾਈ ਲਗਦੈ। ਚਾਹ ਪੀਓ। ਕੀ ਬਹੁਤੀ ਤੇਜ਼ ਹੈ?"

ਚਾਹ ਸੱਚਮੁੱਚ ਹੀ ਬੀਅਰ ਵਰਗੀ ਤੇਜ਼ ਸੀ। ਪਰ ਮੈਂ ਫੇਰ ਵੀ ਇੱਕ ਗਿਲਾਸ ਪੀ ਲਿਆ। ਚੈਕਰ ਸਾਡੇ ਕੋਲ ਦੀ ਲੰਘਿਆ। ਮੇਰਾ ਸਾਥੀ ਬਲਦੀਆਂ ਅੱਖਾਂ ਨਾਲ ਉਸਨੂੰ ਇਸ ਉਡੀਕ ਵਿੱਚ ਦੇਖ ਰਿਹਾ ਸੀ ਕਿ ਉਹ ਕਦੋਂ ਜਾਵੇ ਤੇ ਉਹ ਆਪਣੀ ਕਹਾਣੀ ਸ਼ੁਰੂ ਕਰੇ।

## ਤਿੰਨ

"ਚੰਗਾ ਫੇਰ ਸੁਣੋ। ਪਰ ਸੱਚਮੁੱਚ ਹੀ ਤੁਸੀਂ ਮੇਰੀ ਕਹਾਣੀ ਸੁਣਨਾ ਚਾਹੁੰਦੇ ਹੋ?"

ਮੈਂ ਫਿਰ ਹਾਂ ਵਿੱਚ ਸਿਰ ਹਿਲਾਇਆ। ਉਹ ਮਿੰਟ ਕੁ ਭਰ ਚੁੱਪ ਰਿਹਾ। ਫੇਰ ਹੱਥਾਂ ਨਾਲ ਆਪਣਾ ਚਿਹਰਾ ਰਗੜ ਕੇ ਬੋਲਿਆ।

"ਹੁਣ ਜੇਕਰ ਮੈਂ ਦੱਸਣ ਹੀ ਲੱਗਾ ਹਾਂ ਤਾਂ ਮੈਨੂੰ ਆਪਣੀ ਗੱਲ ਬਿਲਕੁਲ ਹੀ ਮੁਢੋਂ ਸੁਢੋਂ ਸ਼ੁਰੂ ਕਰਨੀ ਚਾਹੀਦੀ ਹੈ। ਪਹਿਲਾਂ ਮੈਨੂੰ ਇਉਂ ਵੀ ਦੱਸਣਾ ਚਾਹੀਦੈ ਕਿ ਮੈਂ ਵਿਆਹ ਕਿਉਂ ਕਰਵਾਇਆ ਤੇ ਵਿਆਹ ਤੋਂ ਪਹਿਲਾਂ ਮੈਂ ਕਿਹੋ ਜਿਹਾ ਆਦਮੀ ਸੀ।

"ਵਿਆਹ ਤੋਂ ਪਹਿਲਾਂ ਮੇਰਾ ਜੀਵਨ ਸਾਡੀ ਸ਼੍ਰੇਣੀ ਦੇ ਹੋਰਨਾਂ ਬੰਦਿਆਂ ਵਰਗਾ ਹੀ ਸੀ। ਮੈਂ ਬਿਸਵੇਦਾਰ ਹਾਂ। ਐਮ. ਏ. ਪਾਸ ਹਾਂ ਅਤੇ ਮੈਨੂੰ ਮਾਰਸ਼ਲ ਆਫ ਨੋਬਿਲਿਟੀ ਦਾ ਖਿਤਾਬ ਮਿਲਿਆ ਹੋਇਐ। ਵਿਆਹ ਤੋਂ ਪਹਿਲਾਂ ਹੋਰਨਾਂ ਵਰਗੇ ਜੀਵਨ ਤੋਂ ਭਾਵ ਹੈ ਕਿ ਮੈਂ ਲੁੱਚਿਆਂ ਲਫੰਗਿਆਂ ਵਰਗਾ ਜੀਵਨ ਬਤੀਤ ਕਰਦਾ ਸੀ। ਆਪਣੀ ਸ਼੍ਰੇਣੀ ਦੇ ਦੂਜੇ ਲੋਕਾਂ ਵਾਂਗ ਮੈਨੂੰ ਵੀ ਪੂਰਾ ਯਕੀਨ ਸੀ ਕਿ ਇਸ ਤਰ੍ਹਾਂ ਦੀ ਜ਼ਿੰਦਗੀ ਜਿਉਂ ਕੇ ਮੈਂ ਬਿਲਕੁਲ ਠੀਕ ਗੱਲ ਕਰ ਰਿਹਾ ਸੀ ਅਤੇ ਆਪਣੇ ਆਪ ਨੂੰ ਮੈਂ ਬੜਾ ਚੰਗਾ ਤੇ ਸ਼ਰੀਫ ਆਦਮੀ ਸਮਝਦਾ ਸੀ। ਫਿਰ ਵੀ ਮੈਂ ਤੀਵੀਂਆਂ ਉਧਾਲੂ ਨਹੀਂ ਸੀ। ਨਾ ਹੀ ਮੇਰੇ ਸੁਆਦ ਆਚਰਨ ਤੋਂ ਗਿਰੇ ਹੋਏ ਸਨ। ਨਾ ਹੀ ਮੈਂ ਇਨ੍ਹਾਂ ਗੱਲਾਂ ਨੂੰ ਆਪਣੇ ਹਾਣੀਆਂ ਵਾਂਗ ਆਪਣੇ ਜੀਵਨ ਦੀ ਮੁਖ ਦਿਲਚਸਪੀ ਸਮਝਦਾ ਸੀ। ਆਪਣੀ ਕਾਮ ਵਾਸ਼ਨਾ ਦੀ ਪੂਰਤੀ ਮੈਂ ਠੁੱਕਦਾਰ ਗੌਰਵਤਾ ਭਰਪੂਰ ਢੰਗ ਨਾਲ ਕਰਦਾ ਸੀ। ਉਹ ਵੀ ਸਿਰਫ ਆਪਣੀ ਸਿਹਤ ਖਾਤਰ। ਗੂੜ੍ਹਾ ਪਿਆਰ ਪਾ ਕੇ ਬੱਚੇ ਜੰਮਣ ਵਾਲੀਆਂ ਬੋਝ ਸਾਬਤ

ਹੋਣ ਵਾਲੀਆਂ ਇਸਤ੍ਰੀਆਂ ਤੋਂ ਮੈਂ ਬਚਕੇ ਰਹਿੰਦਾ ਸੀ। ਅਸਲ ਵਿੱਚ ਬੱਚੇ ਵੀ ਹੋਏ ਹੋਣਗੇ, ਗੂੜ੍ਹੇ ਪਿਆਰ ਵੀ ਪਏ ਹੋਣਗੇ, ਪਰ ਮੈਂ ਇਹਨਾਂ ਗੱਲਾਂ ਵੱਲ ਬਹੁਤਾ ਧਿਆਨ ਨਹੀਂ ਸੀ ਦਿੰਦਾ। ਇਸ ਗੱਲ ਨੂੰ ਮੈਂ ਉੱਚੇ ਦਰਜੇ ਦਾ ਇਖਲਾਕ ਹੀ ਨਹੀਂ ਸੀ ਸਮਝਦਾ ਸਗੋਂ ਮੈਨੂੰ ਇਸ ਗੱਲ ਦਾ ਮਾਣ ਵੀ ਸੀ।"

ਉਹ ਚੁੱਪ ਹੋ ਗਿਆ ਤੇ ਹਉਂਕਾ ਲੈ ਕੇ ਬੋਲਿਆ, "ਸਭ ਤੋਂ ਗੰਦੀ ਗੱਲ ਉਹੀ ਚੀਜ਼ ਸੀ।" ਰੋਣ ਵਾਲਿਆਂ ਵਾਂਗ ਉਸਦੀ ਆਵਾਜ਼ ਭਰੜਾ ਗਈ, "ਵਿਭਚਾਰ ਸਰੀਰਕ ਕਿਰਿਆ ਵਿੱਚ ਨਹੀਂ, ਸਰੀਰਕ ਕਿਰਿਆ ਵਿੱਚ ਵਿਭਚਾਰ ਵਰਗੀ ਕੋਈ ਗੱਲ ਹੀ ਨਹੀਂ। ਅਸਲੀ ਵਿਭਚਾਰ ਤਾਂ ਉਸ ਇਸਤ੍ਰੀ ਸਬੰਧੀ ਸਾਰੀਆਂ ਇਖਲਾਕੀ ਜ਼ਿੰਮੇਵਾਰੀਆਂ ਭੁੱਲਣ ਵਿੱਚ ਹੈ ਜਿਸ ਨਾਲ ਅਸੀਂ ਸਰੀਰਕ ਸੰਬੰਧ ਪੈਦਾ ਕਰਦੇ ਹਾਂ ਅਤੇ ਮੈਂ ਅਜਿਹੀ ਇਖਲਾਕੀ ਜ਼ਿੰਮੇਵਾਰੀ ਭੁੱਲਣ ਨੂੰ ਆਪਣੀ ਬਹੁਤ ਵੱਡੀ ਕਾਮਯਾਬੀ ਸਮਝਦਾ ਸਾਂ। ਇੱਕ ਵਾਰ ਇੱਕ ਇਸਤ੍ਰੀ ਨੇ ਪਿਆਰ ਵੱਸ ਹੋ ਕੇ ਆਪਣਾ ਆਪ ਮੇਰੇ ਹਵਾਲੇ ਕਰ ਦਿੱਤਾ। ਪਰ ਮੈਂ ਉਸਨੂੰ ਪੈਸੇ ਦੇਣੇ ਭੁੱਲ ਗਿਆ। ਕਈ ਰਾਤਾਂ ਮੈਂ ਸੌਂ ਨਾ ਸਕਿਆ। ਮੇਰੀ ਜ਼ਮੀਰ ਦੀਆਂ ਤਿੱਖੀਆਂ ਚੋਭਾਂ ਮੈਨੂੰ ਅੱਜ ਵੀ ਯਾਦ ਹਨ। ਉਸਨੂੰ ਪੈਸੇ ਭੇਜਣ ਪਿੱਛੋਂ ਮੇਰੇ ਮਨ ਨੂੰ ਸ਼ਾਂਤੀ ਆਈ। ਅਜਿਹਾ ਕਰਕੇ ਮੈਂ ਆਪਣੀ ਇਖਲਾਕੀ ਜ਼ਿੰਮੇਵਾਰੀ ਤੋਂ ਸੁਰਖਰੂ ਹੋ ਗਿਆ ਮਹਿਸੂਸ ਕੀਤਾ। ਤੁਸੀਂ ਇਸ ਤਰ੍ਹਾਂ ਸਿਰ ਹਿਲਾ ਰਹੇ ਹੋ ਜਿਵੇਂ ਮੇਰੇ ਨਾਲ ਪੂਰੀ ਤਰ੍ਹਾਂ ਸਹਿਮਤ ਹੋਵੋਂ।" ਉਸਨੇ ਅਚਾਨਕ ਉੱਚੀ ਆਵਾਜ਼ ਵਿੱਚ ਆਖਿਆ।

"ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਅਸੀਂ ਸਾਰੇ ਇੱਕੋ ਜਿਹੇ ਹਾਂ। ਕੋਈ ਦੁਰਲੱਭ ਵਿਅਕਤੀ ਹੀ ਭਾਵੇਂ ਵੱਖਰਾ ਹੋਵੇ। ਜਵਾਨੀ ਵਿੱਚ ਹਰ ਕਿਸੇ ਦੇ ਵਿਚਾਰ ਮੇਰੇ ਵਰਗੇ ਹੀ ਹੁੰਦੇ ਹਨ। ਪਰ ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ? ਮੁਆਫ ਕਰਨਾ।" ਉਸਨੇ ਆਖਿਆ, "ਮੈਂ ਕਹਿਣੋਂ ਰੁਕ ਨਹੀਂ ਸਕਦਾ। ਇਹ ਬਹੁਤ ਹੀ ਭਿਆਨਕ ਗੱਲ ਹੈ। ਬੇਹੱਦ ਭਿਆਨਕ! ਅੰਤਾਂ ਦੀ ਭਿਆਨਕ।"

"ਕਿਹੜੀ ਗੱਲ ਭਿਆਨਕ ਹੈ ਐਨੀ ?" ਮੈਂ ਪੁੱਛਿਆ।

"ਇਸਤ੍ਰੀਆਂ ਨਾਲ ਸਾਡੇ ਰਿਸ਼ਤੇ। ਰਿਸ਼ਤਿਆਂ ਨਾਲ ਸੰਬੰਧਤ ਸਾਡੀਆਂ ਗਲਤੀਆਂ। ਗਲਤੀਆਂ ਦੀਆਂ ਇਖਲਾਕੀ ਖਾਈਆਂ ਜਿਨ੍ਹਾਂ ਵਿੱਚ ਅਸੀਂ ਰਹਿੰਦੇ ਹਾਂ। ਇਹ ਸਭ ਕੁਝ ਭਿਆਨਕ ਹੈ। ਨਹੀਂ, ਨਹੀਂ, ਮੈਂ ਇਸ ਵਿਸ਼ੇ ਬਾਰੇ ਠੰਢੇ ਦਿਲ ਨਾਲ ਨਹੀਂ ਬੋਲ ਸਕਦਾ। ਅਜਿਹਾ ਇਸ ਕਰਕੇ ਨਹੀਂ ਕਿ ਉਹ ਨਾਜ਼ਕ ਮੌਕਾ ਮੇਰੀ ਜ਼ਿੰਦਗੀ ਆਇਆ, ਜਿਸ ਬਾਰੇ ਉਹ ਵਕੀਲ ਗੱਲ ਕਰ ਰਿਹਾ ਸੀ। ਪਰ ਜਿਸ ਦਿਨ ਤੋਂ ਉਹ ਭਾਣਾ ਵਰਤਿਐ ਮੇਰੀਆਂ ਅੱਖਾਂ ਖੁਲ੍ਹ ਗਈਆਂ ਹਨ। ਅਤੇ ਮੈਨੂੰ ਚੀਜ਼ਾਂ ਵੱਖਰੇ ਰੰਗ ਵਿੱਚ ਨਜ਼ਰ ਆਉਂਦੀਆਂ ਹਨ। ਪਹਿਲਾਂ ਜੋ ਕੁਝ ਮੇਰੇ ਅੰਦਰ ਸੀ ਹੁਣ ਬਾਹਰ ਦਿਖਾਈ ਦਿੰਦਾ ਹੈ।"

ਉਸਨੇ ਸਿਗਰਟ ਲਾਈ ਗੋਡਿਆਂ ਉੱਪਰ ਕੂਹਣੀਆਂ ਰੱਖਕੇ ਅੱਗੇ ਵੱਲ ਝੁਕਕੇ ਮੁੜ ਬੋਲਣ ਲੱਗ ਪਿਆ। ਹਨੇਰੇ ਵਿੱਚ ਮੈਨੂੰ ਉਸਦਾ ਚਿਹਰਾ ਦਿਖਾਈ ਨਹੀਂ ਸੀ ਦੇ ਰਿਹਾ, ਪਰ ਗੱਡੀ ਦੇ ਖੜਕੇ ਵਿੱਚ ਵੀ ਉਸਦੀ ਗੰਭੀਰ ਪਰ ਰੌਚਿਕ ਆਵਾਜ਼ ਸੁਣਾਈ ਦੇ ਰਹੀ ਸੀ।

## ਚਾਰ

"ਹਾਂ, ਇਸ ਤਰ੍ਹਾਂ ਜਿਵੇਂ ਮੈਂ ਦੁਖੀ ਹੋਇਆ, ਦੁੱਖ ਭੋਗਣ ਪਿੱਛੋਂ ਹੀ ਆਖਰਕਾਰ ਮੈਂ ਅਨੁਭਵ ਕਰ ਸਕਿਆ ਕਿ ਬੁਰਾਈ ਦੀਆਂ ਜੜ੍ਹਾਂ ਕਿੱਥੇ ਹਨ। ਅਤੇ ਅਸਲ ਵਿੱਚ ਹੋਣਾ ਕੀ ਚਾਹੀਦੈ। ਇਸੇ ਕਾਰਨ ਹੀ ਜੋ ਕੁੱਝ ਹੋ ਰਿਹਾ ਹੈ ਉਸਦੀ ਭਿਆਨਕਤਾ ਦਿਸਣ ਲੱਗ ਪਈ।

"ਹੁਣ ਮੈਨੂੰ ਇਹ ਦੱਸਣ ਦੀ ਆਗਿਆ ਦਿਓ ਕਿ ਉਹ ਸਭ ਕੁਝ ਕਦੋਂ ਅਤੇ ਕਿਵੇਂ ਵਾਪਰਨਾ ਸ਼ੁਰੂ ਹੋਇਆ ਜਿਸ ਕਾਰਨ ਮੈਨੂੰ ਉਹ ਨਾਜ਼ੁਕ ਪਲ ਦੇਖਣਾ ਪਿਆ। ਮੈਂ ਅਜੇ ਸੋਲਾਂ ਸਾਲ ਦਾ ਵੀ ਨਹੀਂ ਸੀ ਜਦ ਇਹ ਗੱਲਾਂ ਸ਼ੁਰੂ ਹੋ ਗਈਆਂ। ਸਭ ਤੋਂ ਪਹਿਲੀ ਘਟਨਾ ਵੇਲੇ ਮੈਂ ਸਕੂਲ ਦਾ ਵਿਦਿਆਰਥੀ ਸਾਂ ਅਤੇ ਮੇਰਾ ਵੱਡਾ ਭਰਾ ਯੂਨੀਵਰਸਿਟੀ ਵਿੱਚ ਪਹਿਲੇ ਸਾਲ ਵਿੱਚ



ਪੜ੍ਹਦਾ ਸੀ। ਕਹਿਣ ਨੂੰ ਭਾਵੇਂ ਮੈਂ ਅਜੇ ਕੰਵਾਰਾ ਸੀ ਪਰ ਆਪਣੀ ਸ਼੍ਰੇਣੀ ਦੇ ਹੋਰਨਾ ਬਦ ਕਿਸਮਤ ਮੁੰਡਿਆਂ ਵਾਂਗ ਨਿਰਦੋਸ਼ ਨਹੀਂ ਸੀ। ਦੋ ਸਾਲਾਂ ਤੋਂ ਭੈੜੇ ਮੁੰਡਿਆਂ ਦੀ ਸੁਹਬਤ ਵਿੱਚ ਰਹਿਣ ਕਾਰਣ ਮੈਂ ਬਿਗੜ ਗਿਆ ਸੀ। ਮੈਨੂੰ ਇਸਤ੍ਰੀਆਂ ਤੰਗ ਕਰਨ ਲੱਗ ਪਈਆਂ ਸਨ। ਤੰਗ ਕਰਨ ਵਾਲੀ ਕੋਈ ਖਾਸ ਇਸਤ੍ਰੀ ਨਹੀਂ ਸੀ ਸਗੋਂ ਇਸਤ੍ਰੀਆਂ ਦਾ ਨੰਗੇਜ ਮੇਰੇ ਅੰਦਰ ਉਨ੍ਹਾਂ ਪ੍ਰਤੀ ਲਾਲਸਾ ਜਗਾਉਣ ਲੱਗ ਪਿਆ ਸੀ। ਇਕਾਂਤ ਵਿੱਚ ਮੈਂ ਸ਼ੁਧ ਨਾ ਰਹਿ ਸਕਦਾ। ਮੈਨੂੰ ਉਹ ਸਾਰੇ ਕਸ਼ਟ ਝੱਲਣੇ ਪਏ ਜਿਹੜੇ ਸਾਡੀ ਸ਼੍ਰੇਣੀ ਦੇ ਨੜਿਨਵੇਂ ਫੀਸਦੀ ਮੁੰਡਿਆਂ ਨੂੰ ਝੱਲਣੇ ਪੈਂਦੇ ਹਨ। ਮੈਂ ਭੈਭੀਤ ਹੋ ਜਾਂਦਾ, ਦੁਖੀ ਹੁੰਦਾ, ਰੱਬ ਅੱਗੇ ਅਰਦਾਸਾਂ ਕਰਦਾ ਪਰ ਫੇਰ ਪਹਿਲਾਂ ਵਾਂਗ ਹੀ ਗੁਨਾਹ ਦਾ ਸ਼ਿਕਾਰ ਹੋ ਜਾਂਦਾ। ਮੈਂ ਸਰੀਰਕ ਅਤੇ ਮਾਨਸਿਕ ਦੋਵੇਂ ਤਰ੍ਹਾਂ ਦੇ ਗੁਨਾਹ ਕਰਦਾ ਸਾਂ ਪਰ ਅਜੇ ਮੈਂ ਅੰਤਿਮ ਗੁਨਾਹ ਨਹੀਂ ਕੀਤਾ ਸੀ। ਆਪਣੇ ਆਪ ਨੂੰ ਹੀ ਬਰਬਾਦ ਕਰ ਰਿਹਾ ਸੀ ਪਰ ਅਜੇ ਮੈਂ ਕਿਸੇ ਹੋਰ ਪ੍ਰਾਣੀ ਨੂੰ ਹੱਥ ਨਹੀਂ ਸੀ ਪਾਇਆ। ਇਕ ਖੁਸ਼ ਤਬੀਅਤ ਵਿਦਿਆਰਥੀ ਮੇਰੇ ਭਰਾ ਦਾ ਦੋਸਤ ਸੀ। ਉਹ ਉਨ੍ਹਾਂ ਚੰਗੇ ਸਾਥੀਆਂ ਵਰਗਾ ਮਿੱਤਰ ਸੀ ਜਿਹੜੇ ਦੂਜਿਆਂ ਨੂੰ ਜੂਆ ਖੇਡਣ ਅਤੇ ਸ਼ਰਾਬ ਪੀਣਾ ਸਿਖਾਉਂਦੇ ਹਨ। ਇੱਕ ਸ਼ਰਾਬ ਪਾਰਟੀ ਪਿੱਛੋਂ ਉਸਨੇ ਸਾਨੂੰ ਆਖਿਆ, ਚਲੋ ਆਪਾਂ 'ਉੱਥੇ' ਚੱਲੀਏ। ਅਸੀਂ ਦੋਵੇਂ ਭਰਾ ਉਸਦੇ ਨਾਲ ਚੱਲ ਪਏ। ਮੇਰਾ ਭਰਾ ਵੀ ਕੰਵਾਰਾ ਸੀ। ਉਸ ਰਾਤ ਉਹ ਵੀ ਗੁਨਾਹ ਦੇ ਚਿੱਕੜ ਵਿੱਚ ਡਿੱਗ ਪਿਆ। ਇਸ ਗੱਲੋਂ ਬਿਲਕੁਲ ਅਣਜਾਣ ਕਿ ਅਸੀਂ ਕੀ ਕਰ ਰਹੇ ਸੀ, ਮੈਂ ਇੱਕ ਅੱਲੜ ਮੁਟਿਆਰ ਨਾਲ ਗੰਦਾ ਕੰਮ ਕੀਤਾ। ਇਹ ਮੇਰਾ ਪਹਿਲਾ ਅਸਲੀ ਗੁਨਾਂਹ ਸੀ। ਉਦੋਂ ਮੇਰੀ ਉਮਰ ਸਿਰਫ ਪੰਦਰਾਂ ਸਾਲ ਦੀ ਸੀ। ਬਜ਼ੁਰਗਾਂ ਦੇ ਮੂੰਹੋਂ ਮੈਂ ਕਦੇ ਵੀ ਨਹੀਂ ਸੁਣਿਆ ਸੀ ਕਿ ਜੋ ਕੁੱਝ ਮੈਂ ਕੀਤਾ ਗ਼ਲਤ ਸੀ, ਅੱਜ ਕੱਲ੍ਹ ਵੀ ਕਿਸੇ ਮੁੰਡੇ ਨੂੰ ਇਹ ਗੱਲ ਨਹੀਂ ਦੱਸੀ ਜਾਂਦੀ। ਇਹ ਠੀਕ ਹੈ ਕਿ ਬਾਈਬਲ ਵਿੱਚ ਲਿਖੇ ਦਸ ਰੱਬੀ ਹੁਕਮਾਂ ਵਿੱਚ ਇਸ ਗੱਲ ਨੂੰ ਗ਼ਲਤ ਆਖਿਆ ਗਿਆ ਹੈ। ਪਰ ਦਸ ਰੱਬੀ ਹੁਕਮ ਤਾਂ ਇਸ ਲਈ ਯਾਦ ਕਰਨੇ ਪੈਂਦੇ ਸਨ ਤਾਂ ਜੋ ਬਾਈਬਲ ਦੀ ਪ੍ਰੀਖਿਆ ਵੇਲੇ ਉਨ੍ਹਾਂ ਬਾਰੇ ਪੁਛੇ ਪ੍ਰਸ਼ਨਾ ਦੇ ਠੀਕ ਉੱਤਰ ਦੇ ਸਕੀਏ, ਨਹੀਂ ਤਾਂ ਇਨ੍ਹਾਂ ਦੀ ਵੀ ਕੋਈ ਲੋੜ ਨਹੀਂ ਸੀ। ਇਨ੍ਹਾਂ ਦਾ ਗਿਆਨ ਤਾਂ ਵਿਆਕਰਣ ਵਿੱਚ ਸੰਧੀ ਕਰਨ ਦੇ ਨਿਯਮਾਂ ਵਿੱਚ ਕਿਸੇ ਸ਼ਬਦ ਦੀ ਮਹੱਤਤਾ ਜਿੰਨਾ ਵੀ ਜ਼ਰੂਰੀ ਨਹੀਂ।

"ਅਤੇ ਇਸੇ ਤਰ੍ਹਾਂ ਮੇਰੇ ਵਡੇਰਿਆਂ ਵਿੱਚੋਂ ਜਿੰਨ੍ਹਾ ਦੀ ਰਾਇ ਦੀ ਮੈਂ ਕਦਰ ਕਰਦਾ ਸਾਂ ਕਿਸੇ ਨੇ ਵੀ ਦੱਸਿਆ ਨਹੀਂ ਸੀ ਕਿ ਜੋ ਕੁੱਝ ਮੈਂ ਕਰ ਰਿਹਾ ਸੀ, ਗ਼ਲਤ ਸੀ। ਸਗੋਂ ਇਸ ਦੇ ਉਲਟ ਜਿੰਨ੍ਹਾ ਲੋਕਾਂ ਦੀ ਮੈਂ ਇੱਜ਼ਤ ਕਰਦਾ ਸੀ, ਉਨ੍ਹਾਂ ਦੇ ਮੂੰਹੋਂ ਇਸ ਗੱਲ ਨੂੰ ਠੀਕ ਕਹਿੰਦੇ ਹੀ ਸੁਣਿਆ ਸੀ। ਮੈਨੂੰ ਸਗੋਂ ਇਹ ਦੱਸਿਆ ਗਿਆ ਕਿ ਮੇਰੇ ਕਸ਼ਟਾਂ ਅਤੇ ਮੇਰੀਆਂ ਮਾਨਸਿਕ ਪ੍ਰੇਸ਼ਾਨੀਆਂ ਦਾ ਇਹੀ ਇਲਾਜ ਸੀ। ਮੈਂ ਇਹ ਵੀ ਸੁਣਿਆ ਅਤੇ ਪੜ੍ਹਿਆ ਵੀ ਸੀ ਇਹ ਚੀਜ਼ ਸਿਹਤ ਵਾਸਤੇ ਚੰਗੀ ਹੈ। ਆਪਣੇ ਸਾਥੀਆਂ ਨੂੰ ਇਹ ਵੀ ਕਹਿੰਦੇ ਸੁਣਿਆ ਸੀ ਕਿ ਇਹ ਗੱਲ ਕਰਨੀ ਠੀਕ ਤਾਂ ਹੈ ਹੀ ਮਰਦਾਨਗੀ ਵੀ ਸਮਝੀ ਜਾਂਦੀ ਹੈ। ਇਸ ਤਰ੍ਹਾਂ ਸਮੁੱਚੇ ਤੌਰ ਤੇ ਮੈਨੂੰ ਇਸ ਵਿੱਚ ਕੋਈ ਬੁਰਾਈ ਨਜ਼ਰ ਨਹੀਂ ਸੀ ਆਉਂਦੀ।

"ਬਿਮਾਰੀ ਚਿੰਬੜਨ ਦਾ ਡਰ ? ਇਸ ਦਾ ਪ੍ਰਬੰਧ ਪਹਿਲਾਂ ਹੀ ਕੀਤਾ ਹੋਇਆ ਸੀ। ਸਿਆਣੀ ਸਰਕਾਰ ਨੇ ਇਸ ਸਬੰਧੀ ਕਈ ਪ੍ਰਬੰਧ ਕਰ ਰੱਖੇ ਸਨ। ਸਰਕਾਰ ਇਸ ਗੱਲ ਦਾ ਖਿਆਲ ਰੱਖਦੀ ਸੀ ਕਿ ਵੇਸਵਾ ਘਰ ਉਸਦੀ ਨਿਗਰਾਨੀ ਵਿੱਚ ਚੱਲਣ ਤਾਂ ਜੋ ਸਕੂਲਾਂ ਕਾਲਜਾਂ ਦੇ ਵਿਦਿਆਰਥੀ ਬਿਮਾਰੀ ਦਾ ਖਤਰਾ ਸਹੇੜੇ ਬਿਨਾ ਕਾਮ ਵਾਸ਼ਨਾ ਦੀ ਪੂਰਤੀ ਕਰ ਸਕਣ। ਇਸ ਕੰਮ ਲਈ ਉਹ ਡਾਕਟਰਾਂ ਨੂੰ ਤਨਖਾਹਾਂ ਦਿੰਦੀ ਹੈ ਅਤੇ ਇਸ ਸਭ ਕਾਸੇ ਨੂੰ ਕੁਦਰਤੀ ਸਮਝਿਆ ਜਾਂਦੈ। ਇਹ ਗੱਲ ਸ੍ਵੀਕਾਰ ਕਰ ਲਈ ਗਈ ਹੈ ਕਿ ਕਾਮ ਪੂਰਤੀ ਸਿਹਤ ਲਈ ਚੰਗੀ ਚੀਜ਼ ਹੈ। ਇਸ ਲਈ ਸਰਕਾਰ ਨੂੰ ਵਧੀਆ ਅਤੇ ਸਾਫ ਸੁਥਰਾ ਵਿਭਚਾਰ ਕਰਨ ਦੇ ਹਾਲਾਤ ਪੈਦਾ ਕਰਨੇ ਪੈਂਦੇ ਹਨ। ਮੈਂ ਅਜਿਹੀਆਂ ਮਾਵਾਂ ਨੂੰ ਜਾਣਦਾ ਹਾਂ ਜਿਹੜੀਆਂ ਆਪਣੇ ਪੁੱਤਰਾਂ ਲਈ ਇਨ੍ਹਾਂ ਗੱਲਾਂ ਦਾ ਆਪ ਪ੍ਰਬੰਧ ਕਰਦੀਆਂ ਸਨ। ਸਾਇੰਸ ਖੁਦ ਨੌਜਵਾਨਾ ਨੂੰ ਵੇਸ਼ਵਾਘਰਾਂ ਵਿੱਚ ਭੇਜਦੀ ਹੈ।

"ਸਾਇੰਸ ?" ਮੈਂ ਹੈਰਾਨ ਹੋ ਕੇ ਪੁੱਛਿਆ।

"ਕੀ ਡਾਕਟਰ ਸਾਇੰਸਦਾਨ ਨਹੀਂ ਹੁੰਦੇ ? ਸਾਇੰਸ ਦੇ ਪ੍ਰੋਹਤ। ਡਾਕਟਰ ਹੀ ਤਾਂ ਹਨ ਜਿਹੜੇ ਸਾਡੇ ਨੌਜਵਾਨਾ ਨੂੰ ਇਹ ਦੱਸਕੇ ਵਿਭਚਾਰੀ ਬਣਾਉਂਦੇ ਹਨ ਕਿ ਸਿਹਤ ਵਾਸਤੇ ਇਸਦੀ ਬਹੁਤ ਲੋੜ ਹੈ। ਫੇਰ ਜਦ ਨੌਜਵਾਨ ਆਤਸ਼ਿਕ ਵਰਗੇ ਰੋਗਾਂ ਦੇ ਸ਼ਿਕਾਰ ਹੋ ਜਾਂਦੇ ਹਨ, ਉਹ ਗੰਭੀਰ ਜਿਹਾ ਮੂੰਹ ਬਣਾਕੇ ਉਨ੍ਹਾ ਦਾ ਇਲਾਜ ਕਰਨ ਲੱਗ ਪੈਂਦੇ ਹਨ।"

"ਉਹ ਆਤਸ਼ਿਕ ਦਾ ਇਲਾਜ ਕਿਉਂ ਨਾ ਕਰਨ?"

"ਕਿਉਂਕਿ ਆਤਸ਼ਿਕ ਦੇ ਇਲਾਜ ਉਪਰ ਜਿੰਨਾ ਖਰਚ ਹੁੰਦਾ ਹੈ ਜੇਕਰ ਉਸਦਾ ਦੱਸਵਾਂ ਹਿੱਸਾ ਵੀ ਵਿਭਚਾਰ ਖਤਮ ਕਰਨ ਤੇ ਲਾਇਆ ਜਾਵੇ ਤਾਂ ਆਤਸ਼ਿਕ ਆਪਣੇ ਆਪ ਖਤਮ ਹੋ ਜਾਵੇਗੀ। ਪਰ ਸਾਡੀਆਂ ਕੋਸ਼ਿਸ਼ਾਂ ਵਿਭਚਾਰ ਨੂੰ ਖਤਮ ਕਰਨ ਦੀ ਬਜਾਇ ਇਸ ਨੂੰ ਪ੍ਰਫੁੱਲਤ ਕਰਨ ਉੱਤੇ ਖਰਚ ਹੁੰਦੀਆਂ ਹਨ। ਇਸਨੂੰ ਖਤਰੇ-ਰਹਿਤ ਬਣਾਉਣ ਉੱਤੇ ਖਰਚ ਹੁੰਦੀਆਂ ਹਨ। ਪਰ ਅਸਲ ਨੁਕਤਾ ਇਹ ਨਹੀਂ। ਅਸਲ ਨੁਕਤਾ ਇਹ ਹੈ ਕਿ ਅਮੀਰ ਅਤੇ ਗਰੀਬ ਦੋਹਾਂ ਸ਼੍ਰੇਣੀਆਂ ਦੇ ਨੱਬੇ ਫੀ ਸਦੀ ਮੁੰਡਿਆਂ ਵਾਂਗ ਮੈਂ ਕਿਸੇ ਅਜਿਹੀ ਇਸਤ੍ਰੀ ਖਾਤਰ ਗੁਨਾਂਹ ਨਹੀਂ ਸੀ ਕਰਦਾ ਜਿਸਦੀਆਂ ਅਦਾਵਾਂ ਨੇ ਮੈਨੂੰ ਬੇਕਰਾਰ ਕੀਤਾ ਹੋਵੇ। ਅਸਲ ਵਿੱਚ ਮੈਨੂੰ ਖਰਾਬ ਕਰਨ ਵਿੱਚ ਕਿਸੇ ਇਸਤ੍ਰੀ ਦਾ ਕੋਈ ਕਸੂਰ ਨਹੀਂ ਸੀ। ਮੈਂ ਗੁਨਾਹ ਕਰਦਾ ਸਾਂ ਉਸ ਸਮਾਜ ਸਦਕਾ ਜਿਸ ਵਿੱਚ ਮੈਂ ਰਹਿ ਰਿਹਾ ਸੀ। ਮੈ ਗੁਨਾਹ ਕਰਦਾ ਸਾਂ ਕਿਉਂਕਿ ਮੇਰੇ ਆਲੇ ਦੁਆਲੇ ਲੋਕ ਇੱਕ ਤਾਂ ਇਸ ਨੂੰ ਸਿਹਤ ਲਈ ਠੀਕ ਸਮਝਦੇ ਸਨ, ਦੂਜਾ ਉਨ੍ਹਾਂ ਅਨੁਸਾਰ ਇਹ ਨੌਜਵਾਨਾਂ ਦਾ ਸ਼ੁਗਲ ਸੀ। ਉਨ੍ਹਾਂ ਦੀਆਂ ਨਜ਼ਰਾਂ ਵਿੱਚ ਇਹ ਕੇਵਲ ਬਖ਼ਸ਼ਿਆ ਜਾਣ ਵਾਲਾ ਗੁਨਾਹ ਹੀ ਨਹੀਂ ਸੀ ਸਗੋਂ ਇੱਕ ਮਾਸੂਮ ਜਹੀ ਗ਼ਲਤੀ ਸੀ। ਖੁਦ ਮੈਂ ਵੀ ਇਸ ਨੂੰ ਗੁਨਾਹ ਨਹੀਂ ਸੀ ਸਮਝਦਾ। ਸਗੋਂ ਇੱਕ ਤਾਂ ਮੈਂ ਇਸ ਨੂੰ ਸ਼ੁਗਲ ਸਮਝਕੇ ਕਰਦਾ ਸਾਂ, ਦੂਜਾ ਖਾਸ ਉਮਰ ਦੀਆਂ ਲੋੜਾਂ ਦੀ ਪੂਰਤੀ ਲਈ ਕਰਦਾ ਸੀ। ਸਿੱਟਾ ਇਹ ਹੋਇਆ ਕਿ ਮੈਂ ਕਾਮ ਵਾਸ਼ਨਾ ਦੀ ਤ੍ਰਿਪਤੀ ਵੀ ਉਸੇ ਤਰ੍ਹਾਂ ਕਰਨੀ ਸ਼ੁਰੂ ਕਰ ਦਿੱਤੀ ਜਿਸ ਤਰ੍ਹਾ ਪਹਿਲਾਂ ਮੈਂ ਸਿਗਰਟ ਅਤੇ ਸ਼ਰਾਬ ਪੀਣੀ ਸ਼ੁਰੂ ਕੀਤੀ ਸੀ।

"ਪਰ ਮੇਰਾ ਪਹਿਲਾ ਗੁਨਾਹ ਕੋਈ ਸਾਧਾਰਨ ਘਟਨਾ ਨਹੀਂ ਸੀ। ਉਸ ਵਿੱਚ ਕੋਈ ਅਸਾਧਾਰਨ ਗੱਲ ਸੀ ਜਿਸ ਨਾਲ ਮੈਂ ਧੁਰ ਅੰਦਰ ਤੱਕ ਝੰਜੋੜਿਆ ਗਿਆ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਮੈਂ ਅਜੇ ਕਮਰੇ ਵਿੱਚੋਂ ਬਾਹਰ ਵੀ ਨਹੀਂ ਨਿਕਲਿਆਂ ਸੀ ਕਿ ਮੇਰੇ ਉੱਪਰ ਘੋਰ ਉਦਾਸੀ ਛਾ ਗਈ। ਮੈਂ ਰੋਣਾ ਚਾਹੁੰਦਾ ਸਾਂ ਆਪਣੀ ਗੁਆਚੀ ਮਾਸੂਮੀਅਤ ਲਈ। ਮੈਂ ਰੋਣਾ ਚਾਹੁੰਦਾ ਸੀ ਸਾਦਾ ਸਧਾਰਣ ਇਸਤ੍ਰੀਆਂ ਦੇ ਉਸ ਕੁਦਰਤੀ ਰਿਸ਼ਤੇ ਲਈ ਜਿਹੜਾ ਹਮੇਸ਼ਾ ਲਈ ਖਤਮ ਹੋ ਗਿਆ ਸੀ। ਮੇਰੀ ਪਵਿਤਰਤਾ ਹਮੇਸ਼ਾ ਲਈ ਖਤਮ ਹੋ ਗਈ ਅਤੇ ਮੁੜ ਮੈਂ ਕਦੇ ਵੀ ਪਵਿਤਰ ਨਾ ਬਣ ਸਕਿਆ। ਮੈਂ ਸੱਚ ਮੁੱਚ ਵਿਭਚਾਰੀ ਬਣ ਗਿਆ। ਵਿਭਚਾਰੀ ਬਣਨ ਦਾ ਭਾਵ ਸੀ-ਹਰ ਸਮੇਂ ਸ਼ਰਾਬੀ ਵਰਗੀ ਹਾਲਤ ਵਿੱਚ ਰਹਿਣਾ। ਸਿਗਰਟਾਂ ਪੀਣੀਆਂ ਅਤੇ ਨਸ਼ੇ ਪੱਤੇ ਛਕੀ ਜਾਣੇ। ਜਿਵੇਂ ਸ਼ਰਾਬੀ, ਅਫੀਮੀ, ਭੰਗੀ ਅਤੇ ਪੋਸਤੀ ਸਾਧਾਰਨ ਆਦਮੀ ਨਹੀਂ ਹੁੰਦੇ। ਬਿਲਕੁਲ ਉਸੇ ਤਰ੍ਹਾਂ ਜਿਸ ਆਦਮੀ ਨੇ ਤੀਵੀਂਆਂ ਹੰਢਾਉਣ ਦਾ ਸ਼ੁਗਲ ਪਾਲ ਰੱਖਿਆ ਹੋਵੇ, ਸਾਧਾਰਨ ਆਦਮੀ ਨਹੀਂ ਰਹਿੰਦਾ। ਹਮੇਸ਼ਾ ਲਈ ਵਿਗੜ ਜਾਂਦਾ ਹੈ। ਵਿਭਚਾਰੀ ਬਣ ਜਾਂਦਾ ਹੈ। ਜਿਵੇਂ ਸ਼ਰਾਬੀ ਅਤੇ ਅਮਲੀ ਪੋਸਤੀ ਨੂੰ ਉਸਦੇ ਚਿਹਰੇ ਤੋਂ ਪਛਾਣਿਆ ਜਾ ਸਕਦਾ ਹੈ ਉਸੇ ਤਰ੍ਹਾ ਇੱਕ ਵਿਭਚਾਰੀ ਨੂੰ ਪਛਾਣਿਆ ਜਾ ਸਕਦਾ ਹੈ। ਇੱਕ ਵਿਭਚਾਰੀ ਆਪਣੀਆਂ ਬੁਰੀਆਂ ਆਦਤਾਂ ਨਾਲ ਸੰਘਰਸ਼ ਕਰ ਸਕਦੈ। ਵਿਰੋਧਤਾ ਕਰ ਸਕਦੈ, ਪਰ ਇਸਤ੍ਰੀਆਂ ਨਾਲ ਕਦੇ ਵੀ ਪਵਿਤ੍ਰ, ਬੇਦਾਗ, ਕੁਦਰਤੀ ਭੈਣ ਭਰਾਵਾਂ ਵਾਲਾ ਰਿਸ਼ਤਾ ਅਨੁਭਵ ਨਹੀਂ ਕਰ ਸਕਦਾ। ਇੱਕ ਲੁੱਚੇ ਵਿਭਚਾਰੀ ਆਦਮੀ ਨੂੰ ਕਿਸੇ ਮੁਟਿਆਰ ਕੁੜੀ ਵੱਲ ਉਸਦੀ ਝਾਕਣੀ ਤੋਂ ਪਛਾਣਿਆ ਜਾ ਸਕਦੈ ਅਤੇ ਮੈਂ ਵੀ ਵਿਭਚਾਰੀ ਬਣ ਗਿਆ। ਵਿਭਚਾਰੀ ਰਿਹਾ ਅਤੇ ਇਸੇ ਚੀਜ਼ ਨੇ ਮੈਨੂੰ ਬਰਬਾਦ ਕਰ ਦਿੱਤਾ।



## ਪੰਜ

"ਕੁੱਝ ਸਮੇਂ ਲਈ ਜ਼ਿੰਦਗੀ ਇਉਂ ਹੀ ਚਲਦੀ ਰਹੀ ਅਤੇ ਇਸ ਸਮੇਂ ਦੌਰਾਨ ਮੈਨੂੰ ਲੁੱਚਪਣੇ ਦੇ ਅਨੇਕਾਂ ਪੱਖਾਂ ਦਾ ਅਨੁਭਵ ਹੋਇਆ। ਹੇ ਪ੍ਰਮਾਤਮਾ! ਜਦ ਮੈਂ ਉਹ ਬਦਕਾਰੀਆਂ ਯਾਦ ਕਰਦਾ ਹਾਂ ਤਾਂ ਮੈਨੂੰ ਕਾਂਬਾ ਛਿੜ ਜਾਂਦੈ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਮੇਰੇ ਸਾਥੀ ਮੇਰੇ ਅਖੌਤੀ ਭੋਲੇਪਣ ਤੇ ਕਿਵੇਂ ਹੱਸਿਆ ਕਰਦੇ ਸਨ। ਮੈਨੂੰ ਉਹ ਸਾਥੀ ਚੰਗੀ ਤਰ੍ਹਾਂ ਯਾਦ ਹਨ ਜਿਨ੍ਹਾਂ ਵਿੱਚ ਸ਼ਾਮਲ ਸਨ ਭੋਲੀਆਂ ਸੂਰਤਾਂ ਵਾਲੇ ਮੁੱਛ ਫੁੱਟ ਨੌਜਵਾਨ, ਫੌਜੀ ਅਫਸਰ, ਧਾਰਮਿਕ ਆਗੂ ਅਤੇ ਤੀਹ ਤੀਹ ਸਾਲ ਦੇ ਉਹ ਮਹਾਂ ਬਦਮਾਸ਼ ਜਿਨ੍ਹਾਂ ਨੇ ਇਸਤ੍ਰਆਂ ਨਾਲ ਸੈਂਕੜੇ ਗੁਨਾਹ ਕੀਤੇ ਸਨ। ਮੈਨੂੰ ਇਹ ਵੀ ਚੰਗੀ ਤਰ੍ਹਾਂ ਯਾਦ ਹੈ ਕਿ ਕਿਵੇਂ ਅਸੀਂ ਤੀਹ-ਸਾਲੇ ਮੁਸ਼ਟੰਡੇ ਦਾੜ੍ਹੀ ਮੁੱਛਾ ਦੀ ਘੋਟਵੀਂ ਹਜ਼ਾਮਤ ਕਰਕੇ ਬੇਦਾਗ ਕੋਟ ਪੈਂਟਾਂ, ਲਿਸ਼ਕਦੀਆਂ ਵਰਦੀਆਂ ਪਾ ਕੇ ਸਜ ਸੰਵਰਕੇ ਨਾਚ ਘਰਾਂ ਵਿੱਚ ਜਾਂਦੇ। ਆਪਣੇ ਆਪ ਨੂੰ ਯੂਸਫ ਸਮਝਦੇ ਹੋਏ ਇੰਝ ਮਟਕ ਮਟਕ ਤੁਰਦੇ ਬਸ ਜਿਵੇਂ ਅਸੀਂ ਹੀ ਪਵਿਤ੍ਰਤਾ ਦੀਆਂ ਮੂਰਤਾ ਹੋਈਏ।

"ਇੱਕ ਮਿੰਟ ਲਈ ਜ਼ਰਾ ਸੋਚੋ ਕਿ ਹੋ ਕੀ ਰਿਹੈ ਅਤੇ ਅਸਲ 'ਚ ਹੋਣਾ ਕੀ ਚਾਹੀਦੈ। ਜਦ ਅਜਿਹਾ ਕੋਈ ਮੁਸ਼ਟੰਡਾ ਮੇਰੀ ਧੀ ਭੈਣ ਨੂੰ ਮਿਲਣ ਆਉਂਦਾ ਹੈ ਤਾਂ ਮੇਰੇ ਵਰਗੇ ਬੰਦੇ ਨੂੰ ਜਿਸਨੂੰ ਉਸਦੇ ਜੀਵਨ ਬਾਰੇ ਪਤਾ ਹੈ ਉਸਨੂੰ ਇੱਕ ਪਾਸੇ ਲਿਜਾਕੇ ਕਹਿਣਾ ਚਾਹੀਦੈ, 'ਪਿਆਰੇ ਦੋਸਤ ਸੁਣ, ਮੈਂ ਤੈਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਮੈਂ ਇਹ ਵੀ ਜਾਣਦਾ ਹਾਂ ਕਿ ਤੂੰ ਆਪਣੀਆਂ ਰਾਤਾਂ ਕਿੱਥੇ ਅਤੇ ਕਿਸ ਨਾਲ ਬਿਤਾਉਂਦਾ ਹੈਂ। ਇਹ ਥਾਂ ਤੇਰੇ ਵਰਗੇ ਲੋਕਾਂ ਵਾਸਤੇ ਨਹੀਂ। ਇਥੇ ਪਵਿਤ੍ਰ ਅਤੇ ਮਾਸੂਮ ਕੁੜੀਆਂ ਰਹਿੰਦੀਆਂ ਹਨ। ਇਸ ਲਈ ਮਿਹਰਬਾਨੀ ਕਰਕੇ ਇਥੋਂ ਚਲਾ ਜਾਹ।' ਚਾਹੀਦਾ ਤਾਂ ਇਹ ਹੈ।

"ਪਰ ਇਸ ਦੇ ਉਲਟ ਹੋ ਕੀ ਰਿਹਾ ਹੈ। ਜਦ ਅਜਿਹਾ ਕੋਈ ਮੁਸ਼ਟੰਡਾ ਮੇਰੇ ਘਰ ਆ ਕੇ ਮੇਰੀ ਧੀ ਭੈਣ ਦੇ ਲੱਕ ਦੁਆਲੇ ਬਾਂਹ ਪਾਕੇ ਨੱਚਣ ਲੱਗ ਪੈਂਦਾ ਹੈ, ਤਾਂ ਸਾਨੂੰ ਬਹੁਤ ਖੁਸ਼ੀ ਹੁੰਦੀ ਹੈ। ਜੇਕਰ ਉਹ ਚੰਗੇ ਵਸੀਲਿਆਂ ਅਤੇ ਸੰਬੰਧਾਂ ਵਾਲਾ ਹੋਵੇ ਤਾਂ ਅਸੀਂ ਸੋਚਦੇ ਹਾਂ ਸ਼ਾਇਦ ਉਹ ਮੇਰੀ ਧੀ ਨਾਲ ਪੰਜ ਤਾਰਾ ਹੋਟਲ ਵਿੱਚ ਰਾਤ ਕੱਟਣ ਪਿੱਛੋਂ ਉਸਨੂੰ ਆਪਣੇ ਧਿਆਨ ਦਾ ਕੇਂਦਰ ਬਣਾਉਣ ਦੀ ਹੀ ਕ੍ਰਿਪਾ ਕਰ ਦੇਵੇ। ਉਸਦੇ ਦਾਗ਼ੀ ਜਾਂ ਮਰੀਜ਼ ਹੋਣ ਦਾ ਵੀ ਸਾਨੂੰ ਕੋਈ ਵਹਿਮ ਨਹੀਂ। ਅੱਜ ਕੱਲ੍ਹ ਹਰ ਬਿਮਾਰੀ ਦਾ ਇਲਾਜ ਹੋ ਸਕਦੈ। ਮੈਂ ਕਈ ਚੰਗੇ ਖਾਨਦਾਨਾਂ ਦੀਆਂ ਕੁੜੀਆਂ ਨੂੰ ਜਾਣਦਾ ਹਾਂ ਜਿੰਨ੍ਹਾ ਦੇ ਮਾਪਿਆਂ ਨੇ ਜਾਣਦੇ ਬੁਝਦੇ ਹੋਏ ਬੜੇ ਚਾਵਾਂ ਖੁਸ਼ੀਆਂ ਨਾਲ ਉਨ੍ਹਾਂ ਦਾ ਵਿਆਹ ਆਤਸ਼ਿਕ ਦੇ ਰੋਗੀਆਂ ਨਾਲ ਕਰ ਦਿੱਤਾ। ਕਿੰਨੀ ਨੀਚ! ਕਿੰਨੀ ਘਿਰਣਤ ਦਸ਼ਾ ਹੈ! ਪਰ ਇੱਕ ਦਿਨ ਉਹ ਸਮਾਂ ਜ਼ਰੂਰ ਆਏਗਾ ਜਦ ਅਜਿਹੀ ਨੀਚਤਾ ਅਤੇ ਧੋਖੇਬਾਜ਼ੀ ਦਾ ਪਰਦਾ ਫਾਸ਼ ਕੀਤਾ ਜਾਏਗਾ।"

ਉਹ ਕਈ ਵਾਰ ਹਉਂਕੇ ਵਰਗੀ ਅਜੀਬ ਆਵਾਜ਼ ਪੈਦਾ ਕਰਕੇ ਚਾਹ ਪੀਣ ਲੱਗ ਪਿਆ। ਚਾਹ ਵਿੱਚ ਲੋੜੋਂ ਵੱਧ ਪੱਤੀ ਪਾਈ ਹੋਈ ਸੀ। ਉਸਦੀ ਤੇਜ਼ੀ ਨੂੰ ਘੱਟ ਕਰਨ ਵਾਸਤੇ ਉਸ ਕੋਲ ਹੋਰ ਗਰਮ ਪਾਣੀ ਨਹੀਂ ਸੀ। ਦੋ ਗਲਾਸ ਪੀਣ ਪਿੱਛੋਂ ਮੈਂ ਖੁਦ ਚਾਹ ਦੀ ਤੇਜ਼ੀ ਦਾ ਅਸਰ ਮਹਿਸੂਸ ਕਰ ਰਿਹਾ ਸੀ। ਉਹ ਵੀ ਜ਼ਰੂਰ ਕਰ ਰਿਹਾ ਹੋਵੇਗਾ ਕਿਉਂਕਿ ਉਸਦੀ ਭਾਵੁਕਤਾ ਵਧਦੀ ਜਾ ਰਹੀ ਸੀ, ਉਸਦੀ ਆਵਾਜ਼ ਸਪਸ਼ਟ, ਭਾਵਪੂਰਤ ਅਤੇ ਸੰਗੀਤ ਮਈ ਹੋ ਰਹੀ ਸੀ। ਉਸਨੂੰ ਟਿਕ ਕੇ ਬੈਠਣਾ ਮੁਸ਼ਕਲ ਹੋ ਰਿਹਾ ਸੀ। ਉਹ ਕਦੇ ਖੜ੍ਹਾ ਹੋ ਜਾਂਦਾ ਕਦੇ ਬੈਠ ਜਾਂਦਾ। ਕਦੀ ਟੋਪੀ ਉਤਾਰ ਲੈਂਦਾ, ਕਦੇ ਮੁੜ ਸਿਰ ਉੱਪਰ ਰੱਖ ਲੈਂਦਾ। ਘੁਸਮੁਸੇ ਚਾਨਣ ਵਿੱਚ, ਜਿਸ ਵਿੱਚ ਅਸੀਂ ਬੈਠੇ ਸਾਂ, ਅਜੀਬ ਅਜੀਬ ਹਾਵ ਭਾਵ ਉਸਦੇ ਚਿਹਰੇ ਉੱਪਰ ਪ੍ਰਗਟ ਹੁੰਦੇ ਦਿਖਾਈ ਦੇ ਰਹੇ ਸਨ।

"ਇਸ ਤਰ੍ਹਾਂ ਦੀ ਜ਼ਿੰਦਗੀ ਜਿਉਂਦਿਆਂ ਮੈਂ ਆਪਣੀ ਉਮਰ ਦੇ ਤੀਹ ਸਾਲ ਬਰਬਾਦ ਕਰ ਲਏ। ਪਰ ਵਿਆਹ ਕਰਵਾਕੇ ਅਤੀ ਪਵਿਤਰ ਅਤੇ ਸੱਚਾ ਸੁੱਚਾ ਜੀਵਨ ਜਿਉਣ ਦੀ ਇੱਛਾ ਮੈਂ ਇੱਕ ਪਲ ਵੀ ਅੱਖੋਂ ਓਹਲੇ ਨਹੀਂ ਸੀ ਕੀਤੀ। ਮੈਨੂੰ ਹਮੇਸ਼ਾ ਕਿਸੇ ਯੋਗ ਕੁੜੀ ਦੀ ਤਲਾਸ਼ ਰਹਿੰਦੀ

ਸੀ......ਜਿੰਨ੍ਹਾਂ ਦਿਨਾ 'ਚ ਮੈਂ ਬਦਫੈਲੀਆਂ ਦੇ ਚਿੱਕੜ ਵਿੱਚ ਲਿਟ ਰਿਹਾ ਸੀ ਉਨ੍ਹਾਂ ਦਿਨਾਂ ਵਿੱਚ ਮੈਂ ਕਿਸੇ ਅਜਿਹੀ ਕੁੜੀ ਦੀ ਭਾਲ ਕਰਦਾ ਰਹਿੰਦਾ ਸਾਂ ਜਿਹੜੀ ਆਪਣੀ ਪਵਿੱਤ੍ਰਤਾ ਕਾਰਨ ਮੇਰੀ ਪਤਨੀ ਬਣਨ ਦੇ ਯੋਗ ਹੋਵੇ। ਅਨੇਕਾਂ ਕੁੜੀਆਂ ਦੇਖੀਆਂ ਪਰ ਕੋਈ ਕੁੜੀ ਮੇਰੇ ਆਦਰਸ਼ਾਂ ਤੇ ਪੂਰੀ ਨਹੀਂ ਸੀ ਉੱਤਰਦੀ। ਕਈ ਮੇਰੇ ਨੇੜੇ ਵੀ ਆਈਆਂ, ਪਰ ਜਦ ਉਹ ਕਾਫੀ ਪਵਿਤ੍ਰ ਨਾ ਜਾਪੀਆਂ, ਸਭ ਠੁਕਰਾ ਦਿੱਤੀਆ। ਅਖੀਰ ਮੈਨੂੰ ਮੇਰੀ ਮਨਮਰਜ਼ੀ ਦੀ ਕੁੜੀ ਲੱਭ ਹੀ ਗਈ। ਉਹ ਪੈਂਜਾ ਦੇ ਜਗੀਰਦਾਰ ਦੀਆਂ ਦੋ ਧੀਆਂ ਵਿੱਚੋਂ ਇੱਕ ਸੀ। ਉਸਦਾ ਪਿਤਾ ਕਿਸੇ ਵੇਲੇ ਬਹੁਤ ਅਮੀਰ ਹੁੰਦਾ ਸੀ, ਪਰ ਹੁਣ ਉਹ ਏਨਾਂ ਅਮੀਰ ਨਹੀਂ ਸੀ ਰਿਹਾ।

"ਇੱਕ ਦਿਨ ਅਸੀਂ ਕਿਸ਼ਤੀ ਦੀ ਸੈਰ ਕਰਨ ਪਿਛੋਂ ਹਨੇਰੇ ਹੋਏ ਵਾਪਸ ਆ ਰਹੇ ਸੀ। ਚੰਨ ਚਾਨਣੀ ਰਾਤ ਸੀ, ਉਹ ਮੇਰੇ ਨਾਲ ਬੱਘੀ ਵਿੱਚ ਬੈਠੀ ਸੀ। ਘੁਟਵੀਂ ਉਨੀ ਜਰਸੀ ਵਿੱਚ ਉਹ ਬਹੁਤ ਹੀ ਆਕਰਸ਼ਤ ਦਿਖਾਈ ਦੇ ਰਹੀ ਸੀ। ਮੈਂ ਉਸਦੇ ਘੁੰਘਰਾਲੇ ਵਾਲਾਂ ਨੂੰ ਪ੍ਰਸੰਸਾਂ ਭਰੀਆਂ ਨਜ਼ਰਾ ਨਾਲ ਦੇਖ ਰਿਹਾ ਸਾਂ। ਮੇਰੇ ਦਿਲ ਨੇ ਆਖਿਆ, 'ਇਹੀ ਕੁੜੀ ਹੈ ਜਿਸਦੀ ਤੈਨੂੰ ਤਲਾਸ਼ ਹੈ।' ਮਹਿਸੂਸ ਹੋਇਆ ਜਿਵੇਂ ਉਸ ਕੁੜੀ ਨੇ ਮੇਰੇ ਵਿਚਾਰਾਂ ਅਤੇ ਭਾਵਨਾਵਾਂ ਨੂੰ ਸਮਝ ਲਿਆ ਹੋਵੇ। ਜਾਪਿਆ ਸਾਡੇ ਦਿਲ ਇੱਕ ਦੂਜੇ ਵਿੱਚ ਸਮਾ ਜਾਣ ਲਈ ਉਤਾਵਲੇ ਸਨ। ਪਰ ਅਸਲ ਵਿੱਚ ਘੁਟਵੀਂ ਜਰਸੀ ਅਤੇ ਘੁੰਘਰਾਲੇ ਵਾਲ ਉਸਦੀ ਸੁੰਦਰਤਾ ਨੂੰ ਚਾਰ ਚੰਨ ਲਾ ਰਹੇ ਸਨ ਅਤੇ ਸਾਰਾ ਦਿਨ ਉਸਦੀ ਨੇੜਤਾ ਵਿੱਚ ਰਹਿਣ ਪਿਛੋਂ ਮੈਂ ਹੋਰ ਵੀ ਉਸਦੇ ਨੇੜੇ ਹੋਣਾ ਚਾਹੁੰਦਾ ਸਾਂ।

"ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਹ ਭੁਲੇਖਾ ਵੀ ਕਿੰਨਾ ਸੰਪੂਰਨ ਹੋ ਸਕਦਾ ਕਿ ਸੁੰਦਰਤਾ ਨੇਕੀ ਹੈ। ਇੱਕ ਸੁੰਦਰ ਇਸਤ੍ਰੀ ਭਾਵੇਂ ਬਕਵਾਸ ਕਰੀ ਜਾਵੇ, ਉਸਦੀ ਬਕਵਾਸ ਵੀ ਸਾਨੂੰ ਸਿਆਣਪ ਭਰੀ ਜਾਪਦੀ ਹੈ। ਉਸਦੀਆਂ ਕਮੀਨੀਆਂ ਕੋਹਜੀਆਂ ਆਦਤਾਂ ਵੀ ਸਾਨੂੰ ਸੋਹਣੀਆਂ ਲੱਗਦੀਆਂ ਹਨ। ਰੱਬ ਸਬੱਬੀਂ ਜੇਕਰ ਉਹ ਬਕਵਾਸ ਅਤੇ ਨੀਚ ਗੱਲਾਂ ਕਰਨ ਦੀ ਬਜਾਇ ਸੋਹਣੀਆਂ ਸਿਆਣੀਆਂ ਗੱਲਾਂ ਕਰਨ ਪਵੇ ਤਾਂ ਸਾਨੂੰ ਉਸ ਵੇਲੇ ਵਿਸ਼ਵਾਸ ਹੋ ਜਾਏਗਾ ਕਿ ਉਹ ਨੇਕੀ ਅਤੇ ਸਿਆਣਪ ਦੀ ਅਵਤਾਰ ਹੈ।

"ਮੈਂ ਖੁਸ਼ੀ ਵਿੱਚ ਖੀਵਾ ਹੋਇਆ ਘਰ ਪਰਤਿਆ। ਮੈਨੂੰ ਇਸ ਗੱਲ ਦਾ ਯਕੀਨ ਹੋ ਚੁੱਕਿਆ ਸੀ ਕਿ ਪਵਿਤ੍ਰਤਾ ਦੀ ਦੇਵੀ ਉਹ ਕੁੜੀ ਇਖਲਾਕੀ ਸੰਪੂਰਨਤਾ ਦੀ ਸਿਖਰ ਹੈ। ਇਸ ਲਈ ਮੇਰੀ ਪਤਨੀ ਬਣਨ ਦੇ ਯੋਗ ਹੈ। ਅਗਲੇ ਹੀ ਦਿਨ ਮੈਂ ਉਸ ਅੱਗੇ ਵਿਆਹ ਦੀ ਤਜਵੀਜ਼ ਪੇਸ਼ ਕਰ ਦਿੱਤੀ।

"ਪਰ ਇਸ ਸਾਰੀ ਦਗਾਬਾਜ਼ੀ ਉੱਤੇ ਜ਼ਰਾ ਗੌਰ ਕਰੋ। ਵਿਆਹ ਕਰਾਉਣ ਵਾਲੇ ਇੱਕ ਹਜ਼ਾਰ ਆਦਮੀਆਂ 'ਚੋਂ ਮਸਾਂ ਹੀ ਕੋਈ ਅਜਿਹਾ ਆਦਮੀ ਲੱਭੇਗਾ ਜਿਸਨੇ ਘੱਟੋ ਘੱਟ ਦਸ ਤੀਵੀਂਆਂ ਨਾਲ ਖੇਹ ਨਾ ਖਾਧੀ ਹੋਵੇ। ਹੋ ਸਕਦੈ ਡਾਨ ਜੁਆਨ ਵਾਂਗ ਉਹ ਅਜਿਹਾ ਲੁੱਚਪੁਣਾ ਸੌ ਜਾਂ ਹਜ਼ਾਰ ਵਾਰ ਕਰ ਚੁੱਕੇ ਹੋਣ। ਪਰ ਇਹ ਵੀ ਸੱਚ ਹੈ ਕਿ ਮੈਂ ਸੁਣਿਆ ਅਤੇ ਦੇਖਿਆ ਹੈ ਕਿ ਅੱਜਕੱਲ੍ਹ ਅਜਿਹੇ ਪਵਿਤ੍ਰ ਆਦਮੀ ਵੀ ਹਨ ਜਿਹੜੇ ਜਾਣਦੇ ਹਨ ਅਤੇ ਅਨੁਭਵ ਕਰਦੇ ਹਨ ਕਿ ਵਿਆਹ ਕੋਈ ਮਾਮੂਲੀ ਗੱਲ ਨਹੀਂ। ਇਹ ਇੱਕ ਗੰਭੀਰ ਅਤੇ ਜ਼ਿੰਮੇਵਾਰੀ ਵਾਲਾ ਕੰਮ ਹੈ। ਰੱਬ ਉਨ੍ਹਾਂ ਉਤੇ ਮਿਹਰ ਕਰੇ! ਪਰ ਅੱਜ ਕੱਲ੍ਹ ਹਜ਼ਾਰਾਂ ਵਿੱਚੋਂ ਇੱਕ ਆਦਮੀ ਵੀ ਅਜਿਹਾ ਨਹੀਂ ਲਭਦਾ। ਹਰ ਕੋਈ ਇਸ ਗੱਲ ਨੂੰ ਜਾਣਦਾ ਬੁਝਦਾ ਹੋਇਆ ਨਾ ਜਾਣਨ ਦਾ ਢੌਂਗ ਕਰਦਾ ਹੈ।

"ਆਮ ਤੌਰ ਤੇ ਸਾਰੇ ਨਾਵਲਾਂ ਵਿੱਚ ਨਾਇਕ ਦੀਆਂ ਭਾਵਨਾਵਾਂ ਦਾ ਵਰਨਣ ਹੁੰਦਾ ਹੈ। ਉਨ੍ਹਾਂ ਤਾਲਾਬਾਂ ਦਾ ਵਰਨਣ ਹੁੰਦਾ ਹੈ, ਜਿੰਨ੍ਹਾਂ ਦੇ ਕੰਢਿਆਂ ਉੱਪਰ ਨਾਇਕ ਨੇ ਸੈਰਾਂ ਕੀਤੀਆਂ ਹੁੰਦੀਆਂ ਹਨ। ਪਰ ਜਦ ਉਸ ਖੂਬਸੂਰਤ ਨਾਇਕ ਦੇ ਦਿਲ ਵਿੱਚ ਪੈਦਾ ਹੋਏ ਸੁੰਦਰ ਮੁਟਿਆਰ ਦੇ ਮਹਾਨ ਪਿਆਰ ਦਾ ਵਰਨਣ ਕੀਤਾ ਜਾਂਦਾ ਹੈ ਤਾਂ ਕਿਸੇ ਵੀ ਨਾਵਲ ਵਿੱਚ ਇਸ ਗੱਲ ਦਾ ਜ਼ਿਕਰ ਨਹੀਂ ਹੁੰਦਾ ਕਿ ਨਾਇਕ ਨੇ ਆਪਣਾ ਪਹਿਲਾਂ ਜੀਵਨ ਕਿਵੇਂ ਬਿਤਾਇਆ ਸੀ। ਉਹ ਕਿਹੜੇ ਕਿਹੜੇ ਵੇਸਵਾ ਘਰਾਂ ਵਿੱਚ ਜਾਂਦਾ ਰਿਹਾ ਸੀ। ਘਰ ਵਿੱਚ ਕੰਮ ਕਰਨ ਵਾਲੀਆਂ



ਨੌਕਰਾਣੀਆਂ ਨਾਲ ਕਿਹੋ ਜਿਹੀ ਸੁਆਹ ਉਡਾਂਉਂਦਾ ਰਿਹਾ ਸੀ। ਦੂਜੇ ਆਦਮੀਆਂ ਦੀਆਂ ਕਿੰਨੀਆਂ ਕੁ ਪਤਨੀਆਂ ਨਾਲ ਉਸਨੇ ਖੇਹ ਖਾਧੀ ਸੀ। ਜੇਕਰ ਕਿਸੇ ਨਾਵਲ ਵਿੱਚ ਅਜਿਹੀਆਂ ਗੱਲਾਂ ਲਿਖੀਆਂ ਜਾਂਦੀਆਂ ਹਨ ਤਾਂ ਉਸ ਨੂੰ ਅਸ਼ਲੀਲ ਆਖਕੇ ਉਨ੍ਹਾਂ ਭੋਲੀਆਂ ਭਾਲੀਆਂ ਕੁੜੀਆਂ ਤੱਕ ਪਹੁੰਚਣ ਨਹੀਂ ਦਿੱਤਾ ਜਾਂਦਾ, ਜਿਨ੍ਹਾਂ ਨੂੰ ਇਸ ਵਿਚਲੀਆਂ ਗੱਲਾਂ ਜਾਣਨ ਦੀ ਸਭ ਤੋਂ ਵੱਧ ਲੋੜ ਹੁੰਦੀ ਹੈ। ਪਹਿਲਾਂ ਤਾਂ ਕੁੜੀਆਂ ਦੇ ਮਾਪੇ ਅਤੇ ਉਨ੍ਹਾਂ ਦੇ ਵਡੇਰੇ ਉਨ੍ਹਾਂ ਨੂੰ ਇਹ ਵਿਸ਼ਵਾਸ ਦੁਆਉਂਦੇ ਹਨ ਕਿ ਸ਼ਹਿਰਾਂ ਅਤੇ ਪਿੰਡਾਂ ਦਾ ਅੱਧਿਓਂ ਬਹੁਤਾ ਜੀਵਨ ਵਿਭਚਾਰ ਗ੍ਰਸਤ ਹੈ। ਮਗਰੋਂ ਉਹ ਖੁਦ ਹੀ ਇਸ ਫਰੇਬ ਦੇ ਏਨੇ ਆਦੀ ਹੋ ਜਾਂਦੇ ਹਨ ਕਿ ਉਹ ਆਪਣੇ ਆਪ ਹੀ ਅੰਗ੍ਰੇਜ਼ਾਂ ਵਾਂਗ ਇਸ ਗੱਲ ਉੱਤੇ ਸੱਚੇ ਦਿਲੋਂ ਵਿਸ਼ਵਾਸ ਕਰਨ ਲੱਗ ਪੈਂਦੇ ਹਨ ਕਿ ਉਨ੍ਹਾਂ ਦੀ ਕੌਮ ਹੀ ਉਚੇਰੇ ਇਖਲਾਕੀ ਗੁਣਾਂ ਦੀ ਮਾਲਕ ਹੈ ਅਤੇ ਉਚੇਰੇ ਪੱਧਰ ਦੀ ਇਖਲਾਕੀ ਦੁਨੀਆਂ ਵਿੱਚ ਰਹਿਣ ਵਾਲੇ ਸਿਰਫ ਉਹੀ ਲੋਕ ਹਨ। ਵਿਚਾਰੀਆਂ ਮੁਟਿਆਰ ਕੁੜੀਆਂ ਸੱਚੇ ਦਿਲੋਂ ਗੰਭੀਰਤਾ ਨਾਲ ਇਸ ਫਰੇਬ ਵਿੱਚ ਵਿਸ਼ਵਾਸ ਕਰਨ ਲੱਗ ਜਾਂਦੀਆਂ ਹਨ।

"ਮੈਨੂੰ ਚੰਗੀ ਤਰ੍ਹਾਂ ਯਾਦ ਹੈ ਮੰਗਣੀ ਦੇ ਦਿਨਾਂ ਵਿੱਚ ਮੈਂ ਆਪਣੀ ਡਾਇਰੀ ਉਸਨੂੰ ਪੜਨ੍ਹ ਵਾਸਤੇ ਦਿੱਤੀ ਕਿਉਂਕਿ ਮੈਂ ਚਾਹੁੰਦਾ ਸੀ ਉਹ ਇਸ ਵਿੱਚੋਂ ਮੇਰੇ ਅਤੀਤ ਦੀ ਤਸਵੀਰ ਦੇਖ ਸਕੇ ਅਤੇ ਘੱਟੋ ਘੱਟ ਮੇਰੀਆਂ ਸੱਜਰੀਆਂ ਕਰਤੂਤਾਂ ਤੋਂ ਜਾਣੂ ਹੋ ਸਕੇ। ਹੋਰ ਲੋਕ ਵੀ ਤਾਂ ਮੇਰੇ ਬਾਰੇ ਉਸਨੂੰ ਦੱਸ ਹੀ ਦਿੰਦੇ। ਇਸ ਲਈ ਮੈਂ ਆਪਣੇ ਆਪ ਹੀ ਸਭ ਕੁੱਝ ਦੱਸਣ ਵਿੱਚ ਬਿਹਤਰੀ ਸਮਝੀ। ਮੈਨੂੰ ਯਾਦ ਹੈ ਜਦ ਉਸਨੂੰ ਮੇਰੀਆਂ ਕਰਤੂਤਾਂ ਦਾ ਪਤਾ ਲੱਗਿਆ ਤਾਂ ਉਹ ਭੈਭੀਤ ਹੋ ਗਈ। ਉਹ ਨਿਰਾਸ਼ ਹੋ ਗਈ ਅਤੇ ਦੁਬਿਧਾ ਵਿੱਚ ਫਸ ਗਈ। ਮੈਨੂੰ ਸਾਫ ਦਿਖਾਈ ਦੇ ਰਿਹਾ ਸੀ ਕਿ ਉਹ ਇਕਦਮ ਮੇਰੇ ਨਾਲੋਂ ਸਬੰਧ ਤੋੜ ਲਵੇਗੀ। ਪਰ ਕਾਸ਼! ਜੇਕਰ ਉਹ ਅਜਿਹਾ ਕਰ ਦਿੰਦੀ!"

ਉਸਨੇ ਫੇਰ ਲੰਬਾ ਹਉਂਕਾ ਲਿਆ। ਚਾਹ ਦਾ ਗਲਾਸ ਭਰਿਆ ਅਤੇ ਚੁੱਪ ਚਾਪ ਆਪਣੇ ਅੰਦਰ ਸੁੱਟ ਲਿਆ।

## ਛੇ

"ਪਰ ਨਹੀਂ! ਇਹ ਵੀ ਸਗੋਂ ਚੰਗਾ ਹੀ ਹੋਇਆ, ਚੰਗਾ ਹੀ ਹੋਇਆ?" ਉਹ ਚੀਕ ਕੇ ਬੋਲਿਆ, "ਇਸ ਨਾਲ ਮੈਂ ਸਿੱਧੇ ਰਾਹ ਤੇ ਆ ਗਿਆ। ਪਰ ਇਹ ਵੱਖਰੀ ਗੱਲ ਹੈ। ਮੈਂ ਅਸਲ 'ਚ ਕਹਿਣਾ ਚਾਹੁੰਦਾ ਸੀ ਕਿ ਇਸ ਮਾਮਲੇ 'ਚ ਕੁੜੀਆਂ ਹੀ ਅਜਿਹੀਆਂ ਬਦਕਿਸਮਤ ਹੁੰਦੀਆਂ ਹਨ ਜਿੰਨ੍ਹਾ ਨਾਲ ਧੋਖਾ ਹੁੰਦੈ। ਉਨ੍ਹਾਂ ਦੀਆਂ ਮਾਵਾਂ ਜਿਨ੍ਹਾਂ ਨੇ ਪਤੀਆਂ ਕੋਲੋਂ ਸਭ ਕੁੱਝ ਸੁਣਿਆ ਹੁੰਦੈ, ਆਦਮੀਆਂ ਦੀ ਪਵਿਤ੍ਰਤਾ ਵਿੱਚ ਵਿਸ਼ਵਾਸ ਕਰਨ ਦਾ ਢੌਂਗ ਰਚਾਉਂਦੀਆਂ ਹਨ। ਪਰ ਵਿਵਹਾਰ ਉਨ੍ਹਾਂ ਦਾ ਇਸਦੇ ਬਿਲਕੁਲ ਉਲਟ ਹੁੰਦੈ। ਉਨ੍ਹਾਂ ਨੂੰ ਪਤਾ ਹੁੰਦੈ ਕਿ ਆਦਮੀਆਂ ਨੂੰ ਫਸਾਉਣ ਲਈ ਕਿਹੋ ਜਿਹੀ ਕੁੰਡੀ ਲਾਉਣੀ ਜਾਂ ਕਿਹੋ ਜਿਹਾ ਜਾਲ ਫੈਲਾਉਣਾ ਹੁੰਦੈ।

"ਜੇਕਰ ਨਹੀਂ ਜਾਣਦੇ ਤਾਂ ਅਸੀਂ ਆਦਮੀ ਹੀ ਨਹੀਂ ਜਾਣਦੇ ਕਿਉਂਕਿ ਅਸੀਂ ਜਾਣਨਾ ਹੀ ਨਹੀਂ ਚਾਹੁੰਦੇ। ਇਸਤ੍ਰੀਆਂ ਚੰਗੀ ਤਰ੍ਹਾਂ ਜਾਣਦੀਆਂ ਹਨ ਕਿ ਸਭ ਤੋਂ ਵੱਧ ਉੱਚਾ ਸੁੱਚਾ ਅਖੌਤੀ ਕਾਵਿਮਈ ਪਿਆਰ ਇਖਲਾਕੀ ਗੁਣਾ ਕਾਰਨ ਪੈਦਾ ਨਹੀਂ ਹੁੰਦਾ ਸਗੋਂ ਸਰੀਰਕ ਨੇੜਤਾ, ਵਾਲਾਂ ਦੀ ਬਣਤਰ, ਕੱਪੜਿਆਂ ਦਾ ਰੰਗ ਅਤੇ ਸਿਲਾਈ ਆਦਿ ਇਸਨੂੰ ਉਤਸ਼ਾਹਤ ਕਰਦੇ ਹਨ। ਤੁਸੀਂ ਕਿਸੇ ਬਾਜ਼ਾਰੀ ਔਰਤ ਨੂੰ ਜਿਹੜੀ ਕਿਸੇ ਆਦਮੀ ਨੂੰ ਮਿਲਣ ਵਾਸਤੇ ਸਜ ਸੰਵਰ ਕੇ ਬੈਠੀ ਹੋਵੇ ਪੁੱਛ ਕੇ ਦੇਖੋ ਕਿ ਉਹ ਇਨ੍ਹਾਂ ਦੋ ਗੱਲਾਂ ਵਿੱਚੋਂ ਕਿਹੜੀ ਗੱਲ ਨੂੰ ਘੱਟ ਅਪਮਾਨ ਜਨਕ ਸਮਝੇਗੀ। ਪਹਿਲੀ ਗੱਲ ਜੇਕਰ ਉਸਨੂੰ ਉਸੇ ਆਦਮੀ ਦੇ ਸਾਹਮਣੇ ਜ਼ਾਲਮ, ਬੇਵਫਾ ਅਤੇ ਛਟੀ ਹੋਈ ਮੁਸ਼ਟੰਡੀ ਕਹਿ ਕੇ ਗਾਲ੍ਹਾਂ ਕੱਢੀਆਂ ਜਾਣ। ਦੂਜੀ ਗੱਲ, ਜੇਕਰ ਉਸਨੂੰ ਆਖਿਆ ਜਾਵੇ ਕਿ ਉਹ ਉਸੇ ਆਦਮੀ ਦੇ ਸਾਹਮਣੇ ਭੈੜੇ ਕੁਸੁਥਰੇ, ਬੇਮੇਚੇ ਕੱਪੜੇ ਪਾ ਕੇ ਚਲੀ ਜਾਵੇ। ਸ਼ਰਤੀਆ ਉਹ ਪਹਿਲੀ ਗੱਲ ਨੂੰ ਘੱਟ ਅਪਮਾਨ ਜਨਕ ਸਮਝੇਗੀ। ਦੂਜੀ ਗੱਲ ਲਈ ਉਹ ਤਿਆਰ ਨਹੀਂ ਹੋਵੇਗੀ। ਕਿਉਂਕਿ ਉਸਨੂੰ ਪਤਾ ਹੈ ਕਿ ਅਸੀਂ ਆਦਮੀ ਜਦ ਉਚੇਰੀਆਂ ਭਾਵਨਾਵਾਂ ਦੀ ਗੱਲ ਕਰ ਰਹੇ

ਹੁੰਦੇ ਹਾਂ ਤਾਂ ਅਸੀਂ ਕੋਰਾ ਝੂਠ ਬੋਲ ਰਹੇ ਹੁੰਦੇ ਹਾਂ। ਸਾਡੀ ਨਿਗਾਹ ਸਿਰਫ ਇਸਤ੍ਰੀ ਦੇ ਸਰੀਰ ਉੱਤੇ ਹੁੰਦੀ ਹੈ। ਅਸੀਂ ਉਸਦੇ ਸਾਰੇ ਗੁਨਾਹ ਮੁਆਫ ਕਰ ਸਕਦੇ ਹਾਂ ਪਰ ਉਸਦੇ ਗੰਦੇ ਬੇਮੇਚ,ਸੁਆਦ ਰਹਿਤ ਕੱਪੜੇ ਪਾਏ ਹੋਏ ਮੁਆਫ ਨਹੀਂ ਕਰ ਸਕਦੇ। ਬਾਜ਼ਾਰੀ ਔਰਤ ਇਨ੍ਹਾਂ ਗੱਲਾਂ ਬਾਰੇ ਚੇਤੰਨ ਪੱਧਰ ਤੇ ਸੁਚੇਤ ਹੈ। ਪਰ ਅੱਲ੍ਹੜ ਮੁਟਿਆਰਾਂ ਕੁੜੀਆਂ ਜਾਨਵਰਾਂ ਵਾਂਗ ਅਚੇਤ ਹੀ ਇਨ੍ਹਾਂ ਗੱਲਾਂ ਬਾਰੇ ਜਾਣਦੀਆਂ ਹਨ।

"ਇਸ ਲਈ ਘੁਟਵੀਆਂ ਜਰਸੀਆਂ, ਛਾਤੀਆਂ ਦੇ ਪੈਂਡ, ਨੰਗੀਆਂ ਬਾਹਾਂ, ਅੱਧ ਨੰਗੀਆਂ ਛਾਤੀਆਂ, ਇਹ ਸਭ ਇਸੇ ਗੱਲ ਦੀ ਗਵਾਹੀ ਭਰਦੀਆਂ ਹਨ। ਇਸਤ੍ਰੀਆਂ ਬੜੀ ਚੰਗੀ ਤਰ੍ਹਾਂ ਜਾਣਦੀਆਂ ਹਨ, ਖਾਸ ਕਰ ਉਹ ਇਸਤ੍ਰੀਆਂ ਜਿੰਨ੍ਹਾਂ ਨੇ ਇਨ੍ਹਾਂ ਗੱਲਾਂ ਦਾ ਗਿਆਨ ਪਤੀਆਂ ਕੋਲੋਂ ਪ੍ਰਾਪਤ ਕੀਤਾ ਹੁੰਦੈ, ਜਾਣਦੀਆਂ ਹਨ ਕਿ ਮਹਾਨ ਵਿਸ਼ਿਆਂ ਬਾਰੇ ਕੀਤੀਆਂ ਜਾਣ ਵਾਲੀਆਂ ਗੱਲਾਂ ਸਿਰਫ ਫੋਕੀਆਂ ਗੱਲਾਂ ਹੀ ਹੁੰਦੀਆਂ ਹਨ। ਆਦਮੀ ਨੂੰ ਸਿਰਫ ਇਸਤ੍ਰੀ ਦੇ ਸਰੀਰ ਦੀ ਲੋੜ ਹੁੰਦੀ ਹੈ। ਉਹ ਅਜਿਹਾ ਸਭ ਕੁਝ ਪਸੰਦ ਕਰਦਾ ਹੈ ਜਿਹੜਾ ਸਰੀਰ ਦੀ ਸੁੰਦਰਤਾ ਵਿੱਚ ਵਾਧਾ ਕਰਦਾ ਹੋਵੇ। ਇਸ ਲਈ ਇਸਤ੍ਰੀਆਂ ਸਰੀਰ ਨੂੰ ਪੂਰੀ ਤਰ੍ਹਾਂ ਸਜਾਕੇ ਸੰਵਾਰਕੇ ਉਸਨੂੰ ਪੇਸ਼ ਕਰਦੀਆਂ ਹਨ। ਇਨ੍ਹਾਂ ਗੱਲਾਂ ਦੀ ਰੌਸ਼ਨੀ ਵਿੱਚ ਤੁਸੀਂ ਅਮੀਰ ਸ਼੍ਰੇਣੀਆਂ ਦੇ ਜੀਵਨ ਤੇ ਨਜ਼ਰ ਮਾਰੋ ਤੁਹਾਨੂੰ ਸੱਚ ਮੁੱਚ ਹੀ ਇਹ ਕੰਜਰਖਾਨਾ ਨਜ਼ਰ ਆਵੇਗਾ। ਕਿਉਂ, ਮੇਰੀ ਗੱਲ ਚੰਗੀ ਨਹੀਂ ਲੱਗੀ ? ਮੈਂ ਹੁਣੇ ਸਾਬਤ ਕਰਕੇ ਦੱਸਦਾਂ।"

ਮੈਨੂੰ ਬੋਲਣ ਦਾ ਮੌਕਾ ਦਿੱਤੇ ਬਿਨਾਂ ਹੀ ਉਹ ਮੁੜ ਬੋਲਣ ਲੱਗ ਪਿਆ।

"ਤੁਸੀਂ ਇਹੀ ਆਖੋਗੇ ਨਾ ਕਿ ਸਾਡੀਆਂ ਇਸਤ੍ਰੀਆਂ ਦੀਆਂ ਦਿਲਚਸਪੀਆਂ ਵੇਸਵਾਵਾਂ ਨਾਲੋਂ ਵੱਖਰੀ ਕਿਸਮ ਦੀਆਂ ਹੁੰਦੀਆਂ ਹਨ। ਪਰ ਤੁਸੀਂ ਗਲਤ ਹੋ। ਜੇਕਰ ਕਿਸੇ ਦਾ ਜੀਵਨ-ਆਦਰਸ਼ ਅਤੇ ਆਤਮਿਕ ਜੀਵਨ ਵਖਰਾ ਹੋਵੇ ਤਾਂ ਸਾਨੂੰ ਨਜ਼ਰ ਆਉਣ ਵਾਲਾ ਉਸਦਾ ਬਾਹਰਲਾ ਜੀਵਨ ਵੀ ਜ਼ਰੂਰ ਹੀ ਵੱਖਰਾ ਹੋਵੇਗਾ। ਹੁਣ ਤੁਸੀਂ ਜ਼ਰਾ ਸਾਡੀ ਘਿਰਣਾ ਦੀਆਂ ਪਾਤਰ ਉਨ੍ਹਾਂ ਬਦਨਸੀਬ ਵੇਸਵਾਵਾਂ ਅਤੇ ਸਾਡੇ ਕੁਲੀਨ ਵਰਗ ਦੀਆਂ ਮਾਣ ਪ੍ਰਤਿਸ਼ਟਾ ਵਾਲੀਆਂ ਅਮੀਰਜ਼ਾਦੀਆਂ ਦਾ ਟਾਕਰਾ ਕਰੋ। ਦੋਹਾਂ ਵਿੱਚ ਤੁਹਾਨੂੰ ਕੋਈ ਫਰਕ ਨਜ਼ਰ ਆਉਂਦੈ ? ਅਸੀਂ ਦੇਖਦੇ ਹਾਂ ਕਿ ਦੋਹਾਂ ਹਾਲਤਾਂ ਵਿੱਚ ਉਹੀ ਫੈਸ਼ਨ, ਉਹੀ ਅਤਰ ਫੁਲੇਲਾਂ, ਉਹੀ ਨੰਗੀਆਂ ਬਾਹਾਂ, ਨੰਗੇ ਮੋਢੇ, ਨੰਗੀਆਂ ਛਾਤੀਆਂ, ਮੋਤੀਆਂ ਹੀਰਿਆਂ ਮਹਿੰਗੇ ਗਹਿਣਿਆਂ ਲਈ ਉਹੀ ਲਾਲਸਾਵਾਂ, ਉਹੀ ਮਨਪ੍ਰਚਾਵੇ, ਨਾਚ, ਸੰਗੀਤ, ਗਾਣੇ। ਆਦਮੀਆਂ ਨੂੰ ਫਸਾਉਣ ਦੇ ਉਹੀ ਢੰਗ ਤਰੀਕੇ ਜਿਹੜੇ ਵੇਸਵਾਵਾਂ ਵਰਤਦੀਆਂ ਹਨ। ਦੋਹਾਂ ਵਿੱਚ ਭੋਰਾ ਜਿੰਨਾ ਵੀ ਫਰਕ ਨਹੀਂ। ਜੇਕਰ ਅਸਲ ਫਰਕ ਦੱਸਣਾ ਵੀ ਹੋਵੇ ਤਾਂ ਅਸੀਂ ਸਿਰਫ ਇਹੀ ਆਖ ਸਕਦੇ ਹਾਂ ਕਿ ਬਾਜ਼ਾਰ ਵਿੱਚ ਬੈਠੀਆਂ ਥੋੜੇ ਸਮੇਂ ਦੀਆਂ ਵੇਸਵਾਵਾਂ ਨੂੰ ਨਫਰਤ ਕੀਤੀ ਜਾਂਦੀ ਹੈ। ਜਦ ਕਿ ਘਰਾਂ ਵਿੱਚ ਰਹਿਣ ਵਾਲੀਆਂ ਲੰਮੇ ਸਮੇਂ ਦੀਆਂ ਵੇਸਵਾਵਾਂ ਸਾਡੇ ਸਤਿਕਾਰ ਦੀਆਂ ਪਾਤਰ ਹਨ।

## ਸੱਤ

"ਇਸ ਤਰ੍ਹਾਂ ਮੈਂ ਵੀ ਘੁਟਵੀਆਂ ਜਰਸੀਆਂ, ਘੁੰਗਰਾਲੇ ਵਾਲਾਂ ਅਤੇ ਅਤਰ ਫੁਲੇਲਾਂ ਦੇ ਜਾਲ ਵਿੱਚ ਫਸ ਗਿਆ। ਮੈਨੂੰ ਫਸਾ ਲੈਣਾ ਸੌਖਾ ਸੀ ਕਿਉਂਕਿ ਮੈਂ ਕੋਮਲ ਬੂਟਿਆਂ ਲਈ ਬਣੇ ਨਿੱਘੇ ਘਰਾਂ ਵਰਗੇ ਅਜਿਹੇ ਖਾਸ ਹਾਲਾਤ ਵਿੱਚ ਪਲਿਆ ਸੀ ਜਿਹੜੇ ਨੌਜਵਾਨਾਂ ਵਿੱਚ ਪਿਆਰ ਭਾਵਨਾਵਾਂ ਉਤੇਜਿਤ ਕਰਨ ਲਈ ਅਨੁਕੂਲ ਹੁੰਦੇ ਹਨ। ਲਹੂ ਵਿੱਚ ਗਰਮੀ ਪੈਦਾ ਕਰਨ ਵਾਲੀਆਂ ਭਾਰੀਆਂ ਪੌਸ਼ਟਿਕ ਖੁਰਾਕਾਂ, ਸ਼ਰਾਬ ਅਤੇ ਆਲਸ ਭਰੀ ਵਿਹਲ ਕਾਮ ਵਾਸ਼ਨਾ ਉਕਸਾਉਣ ਵਾਲੀਆਂ ਹੀ ਤਾਂ ਚੀਜ਼ਾਂ ਹਨ। ਤੁਹਾਨੂੰ ਇਹ ਗੱਲਾਂ ਅਜੀਬ ਲਗਦੀਆਂ ਹੋਣਗੀਆਂ ਪਰ ਮੇਰੇ ਲਈ ਇਹ ਹੱਡੀਂ ਹੰਢਾਈ ਸਚਾਈ ਹੈ। ਮੈਨੂੰ ਖੁਦ ਕਈ ਸਾਲ ਤੱਕ ਇਸਦੀ ਸਮਝ ਨਹੀਂ ਸੀ ਆਈ। ਪਰ ਹੁਣ ਮੈਂ ਪੂਰੀ ਤਰ੍ਹਾਂ ਸਮਝ ਗਿਆ ਹਾਂ। ਮੈਨੂੰ ਇਹ ਦੇਖਕੇ ਬਹੁਤ ਗੁੱਸਾ ਆਉਂਦਾ ਹੈ ਕਿ ਹੋਰ



ਲੋਕ ਇਸ ਸਚਾਈ ਨੂੰ ਕਿਉਂ ਨਹੀਂ ਸਮਝਦੇ ਅਤੇ ਉਸ ਇਸਤ੍ਰੀ ਵਾਂਗ ਝੱਖ ਮਾਰਦੇ ਹਨ ਜਿਹੜੀ ਹੁਣੇ ਇੱਥੋਂ ਗਈ ਹੈ।

"ਇਸੇ ਬਸੰਤ ਰੁੱਤ ਦੀ ਗੱਲ ਹੈ। ਕੁਝ ਕਿਸਾਨ ਮੇਰੇ ਘਰ ਦੇ ਨੇੜੇ ਰੇਲ ਦੀ ਪਟੜੀ ਵਿਛਾਉਣ ਦਾ ਕੰਮ ਕਰਦੇ ਸਨ। ਇੱਕ ਨੌਜਵਾਨ ਕਿਸਾਨ ਦੀ ਸਾਧਾਰਨ ਖੁਰਾਕ ਵਿਚ ਰੋਟੀ, ਪਿਆਜ਼ ਅਤੇ ਰਾਈ ਦੀ ਬੀਅਰ ਸ਼ਾਮਲ ਹੁੰਦੇ ਹਨ। ਇਹ ਖੁਰਾਕ ਉਸਨੂੰ ਖੁਸ਼ੀ ਭਰਿਆ ਜੀਵਨ ਜਿਉਣ ਅਤੇ ਬਾਹਰ ਖੇਤਾਂ ਵਿੱਚ ਕੰਮ ਕਰਨ ਲਈ ਕਾਫੀ ਹੁੰਦੀ ਹੈ। ਪਰ ਜਦ ਉਹ ਰੇਲ ਦੀ ਪਟੜੀ ਵਿਛਾਉਣ ਦਾ ਭਾਰਾ ਕੰਮ ਕਰਦਾ ਹੈ ਤਾਂ ਉਹ ਆਪਣੀ ਖੁਰਾਕ ਵਿੱਚ ਦਲੀਆ ਅਤੇ ਅੱਧਾ ਕਿਲੋ ਮੀਟ ਸ਼ਾਮਲ ਕਰ ਲੈਂਦਾ ਹੈ। ਅੱਧਾ ਕਿਲੋ ਮੀਟ ਨਾਲ ਪੈਦਾ ਹੋਈ ਸ਼ਕਤੀ ਨੂੰ ਉਹ ਪੰਜ ਕਵਿੰਟਲ ਭਾਰੀ ਹੱਥ-ਗੱਡੀ ਨਾਲ ਸੋਲਾਂ ਘੰਟੇ ਕੰਮ ਕਰਕੇ ਖਰਚ ਕਰਦਾ ਹੈ। ਉਸਦੀ ਇਹ ਖੁਰਾਕ ਉਸ ਲਈ ਬਿਲਕੁਲ ਠੀਕ ਹੈ। ਪਰ ਇਸ ਦੇ ਉਲਟ ਸਾਡੇ ਵਰਗੇ ਅਮੀਰ ਲੋਕਾਂ ਦਾ ਹਾਲ ਦੇਖੋ। ਅਸੀਂ ਕਿਲੋ ਕਿਲੋ ਮਾਸ, ਅੰਡੇ ਅਤੇ ਹੋਰ ਭਾਰੀਆਂ ਖੁਰਾਕਾਂ ਖਾ ਕੇ ਨਾਲ ਸ਼ਰਾਬਾਂ ਪੀਂਦੇ ਹਾਂ। ਪਰ ਇਹ ਸਾਰੀ ਸ਼ਕਤੀ ਅਸੀਂ ਖਰਚ ਕਿੱਥੇ ਕਰਦੇ ਹਾਂ। ਵਿਸ਼ਈ ਬਦਫੈਲੀਆਂ ਕਰਕੇ। ਜੇਕਰ ਅਸੀਂ ਇਸਨੂੰ ਅਸਲੀ ਸਰੀਰਕ ਕੰਮਾਂ ਵਿੱਚ ਖਰਚ ਕਰੀਏ ਤਾਂ ਸਭ ਕੁਝ ਠੀਕ ਰਹਿੰਦਾ ਹੈ। ਕਿਉਂਕਿ ਸੇਫਟੀ ਵਾਲਵ ਖੁੱਲ੍ਹਾ ਰਹਿੰਦਾ ਹੈ। ਪਰ ਜੇਕਰ ਇਹ ਬੰਦ ਹੋ ਜਾਵੇ ਤਾਂ ਇਸਦਾ ਸਿੱਟਾ ਹੁੰਦਾ ਹੈ ਜਜ਼ਬਾਤੀ ਉਤੇਜਨਾ। ਮੇਰਾ ਸੇਫਟੀ ਵਾਲਵ ਵੀ ਕਦੇ ਕਦੇ ਬੰਦ ਹੋ ਜਾਂਦਾ ਸੀ। ਅਜਿਹੀ ਹਾਲਤ ਵਿੱਚ ਉਤੇਜਿਤ ਭਾਵਨਾਵਾਂ ਸਾਡੇ ਸਾਹਮਣੇ ਸੁਪਨਿਆਂ ਦੇ ਮਹਿਲ ਉਸਾਰਦੀਆਂ ਹਨ। ਬਣਾਉਟੀ ਜੀਵਨ ਦੇ ਰੰਗਦਾਰ ਸ਼ੀਸ਼ਿਆਂ ਵਿੱਚੋਂ ਸਾਨੂੰ ਆਦਰਸ਼ ਪਿਆਰ ਦੇ ਝਾਉਲੇ ਪੈਂਦੇ ਹਨ। ਹਰ ਨੌਜਵਾਨ ਆਪਣੇ ਆਪ ਨੂੰ ਮਜਨੂੰ ਸਮਝਣ ਲੱਗ ਪੈਂਦਾ ਹੈ। ਮੈਂ ਵੀ ਹਰ ਕਿਸੇ ਵਾਂਗ ਆਪਣੇ ਆਪ ਨੂੰ ਮਜਨੂੰ ਸਮਝਣ ਲੱਗ ਪਿਆ। ਮੇਰੇ ਪਿਆਰ ਵਿੱਚ ਮਸਤੀ, ਉਪਾਸ਼ਨਾ ਅਤੇ ਕਵਿਤਾ......ਆਦਿ ਸਭ ਕੁਝ ਸ਼ਾਮਲ ਸੀ। ਮੈਨੂੰ ਮਜਨੂੰ ਬਣਾਉਣ ਲਈ ਜਿੱਥੇ ਕੁੜੀ ਦੀ ਮਾਂ ਅਤੇ ਉਸਦੇ ਦਰਜ਼ੀ ਦਾ ਹੱਥ ਸੀ ਉੱਥੇ ਮੇਰੀ ਖੁਰਾਕ ਅਤੇ ਮੇਰਾ ਵਿਹਲ ਭਰਿਆ ਜੀਵਨ ਵੀ ਇਸ ਲਈ ਜ਼ਿੰਮੇਵਾਰ ਸਨ। ਉਸ ਦਿਨ ਜੇਕਰ ਅਸੀਂ ਇੱਕਠੇ ਕਿਸ਼ਤੀ ਵਿੱਚ ਸੈਰ ਨਾ ਕੀਤੀ ਹੁੰਦੀ, ਦਰਜ਼ੀ ਨੇ ਉਸਦੀ ਪੁਸ਼ਾਕ ਤਿਆਰ ਕਰਨ ਸਮੇਂ ਲੱਕ ਅਤੇ ਹੋਰ ਅੰਗਾਂ ਤੋਂ ਤੰਗ ਕਰਨ ਵਲ ਧਿਆਨ ਨਾ ਦਿੱਤਾ ਹੁੰਦਾ, ਮੇਰੀ ਹੋਣ ਵਾਲੀ ਪਤਨੀ ਕੁਢਵਾ ਜਿਹਾ ਗਾਉਣ ਪਾ ਕੇ ਘਰ ਬੈਠੀ ਰਹਿੰਦੀ, ਮੈਂ ਵੀ ਸਾਧਾਰਨ ਹਾਲਤ ਵਿੱਚ ਰਹਿੰਦਾ ਹੁੰਦਾ, ਆਪਣੇ ਕੰਮ ਦੀਆਂ ਲੋੜਾਂ ਅਨੁਸਾਰ ਖੁਰਾਕ ਖਾਂਦਾ ਹੁੰਦਾ, ਜੇਕਰ ਮੇਰਾ ਸੇਫਟੀ ਵਾਲਵ ਵੀ ਖੁੱਲ੍ਹਾ ਰਹਿੰਦਾ ਤਾਂ ਮੈਂ ਪਿਆਰ ਦੇ ਜਾਲ ਵਿੱਚ ਨਹੀਂ ਫਸਣਾ ਸੀ ਅਤੇ ਅੱਜ ਮੈਨੂੰ ਇਸ ਤਰ੍ਹਾਂ ਦੇ ਖਤਰਨਾਕ ਨਤੀਜਿਆਂ ਦਾ ਸਾਹਮਣਾ ਨਹੀਂ ਕਰਨਾ ਪੈਣਾ ਸੀ।

## ਅੱਠ

"ਪਰ ਕਿਸ਼ਤੀ ਦੀ ਸੈਰ, ਉਸਦਾ ਹਾਰ ਸ਼ਿੰਗਾਰ ਅਤੇ ਮੇਰੀ ਸਰੀਰਕ ਦਸ਼ਾ-ਸਾਰੀਆਂ ਗੱਲਾਂ ਇੱਕਠੀਆਂ ਹੋ ਗਈਆਂ। ਪਹਿਲਾਂ ਵੀ ਮੈਨੂੰ ਅਨੇਕਾਂ ਕੁੜੀਆਂ ਮਿਲੀਆਂ ਸਨ, ਪਰ ਇਸ ਵਾਰ ਜਿਵੇਂ ਮੇਰੇ ਲਈ ਮਿਥਕੇ ਕੋਈ ਜਾਲ ਵਿਛਾਇਆ ਗਿਆ ਹੋਵੇ, ਸਾਰੀਆਂ ਗੱਲਾਂ ਭਿੜ ਗਈਆਂ। ਹੱਸਣ ਵਾਲੀ ਗੱਲ ਨਹੀਂ। ਅੱਜ ਕੱਲ ਜਾਲ ਵਿਛਾਉਣ ਵਾਂਗ ਹੀ ਵਿਆਹਾਂ ਲਈ ਸਕੀਮਾਂ ਬਹੁਤ ਪਹਿਲਾਂ ਘੜ ਲਈਆਂ ਜਾਂਦੀਆਂ ਹਨ। ਕੁਦਰਤੀ ਹੀ ਹਰ ਮਾਂ ਬਾਪ ਦੀ ਇੱਛਾ ਹੁੰਦੀ ਹੈ ਕਿ ਜਦ ਕੁੜੀ ਮੁਟਿਆਰ ਹੋ ਜਾਵੇ ਤਾਂ ਉਸਦੇ ਹੱਥ ਪੀਲੇ ਕਰ ਦਿੱਤੇ ਜਾਣ । ਜੇਕਰ ਕੁੜੀ ਦੇਖਣੀ ਪਾਖਣੀ ਠੀਕ ਹੋਵੇ ਅਤੇ ਕੁਝ ਮੁੰਡੇ ਵਿਆਹ ਕਰਵਾਉਣ ਲਈ ਰਾਜ਼ੀ ਹੋਣ ਤਾਂ ਵਿਆਹ ਕਰਨ ਵਿੱਚ ਬਹੁਤੀ ਔਖ ਨਹੀਂ ਹੁੰਦੀ। ਪੁਰਾਣੇ ਵਕਤਾਂ ਵਿੱਚ ਇਉਂ ਹੀ ਹੁੰਦਾ ਸੀ। ਜਿਉਂ ਹੀ ਕੁੜੀ ਵਿਆਹੁਣ ਯੋਗ ਹੁੰਦੀ, ਮਾਪੇ ਉਸ ਲਈ ਵਰ ਘਰ ਲੱਭ ਦਿੰਦੇ। ਹੁਣ ਵੀ ਚੀਨੀਆਂ, ਭਾਰਤਵਾਸੀਆਂ,

ਮੁਸਲਮਾਨਾਂ ਅਤੇ ਸਾਡੇ ਦੇਸ਼ ਦੇ ਕਿਸਾਨਾਂ ਵਿੱਚ ਇੰਜ ਹੀ ਹੁੰਦਾ ਹੈ। ਦੁਨੀਆਂ ਦੇ ਘੱਟੋ ਘੱਟ ਨੜਿਨਵੇਂ ਫੀ ਸਦੀ ਲੋਕਾਂ ਵਿੱਚ ਇੰਜ ਹੀ ਹੁੰਦਾ ਹੈ। ਪਰ ਸਾਡੇ ਵਰਗੇ ਵਿਭਚਾਰੀ ਇੱਕ ਫੀ ਸਦੀ ਲੋਕਾਂ ਨੇ ਇਸਨੂੰ ਗਲਤ ਆਖ ਕੇ ਨਵਾਂ ਹੀ ਤਰੀਕਾ ਲੱਭ ਲਿਐ। ਨਵਾਂ ਤਰੀਕਾ ਕੀ ਹੈ ? ਸੁਣੋ, ਨਵਾਂ ਤਰੀਕਾ ਇਹ ਹੈ ਕਿ ਕੁੜੀਆਂ ਦੀ ਮੰਡੀ ਲਗਾਓ। ਦੁਲਹਨਾਂ ਵਾਂਗ ਸਜਾਕੇ ਕੁੜੀਆਂ ਨੂੰ ਉਥੇ ਬਿਠਾ ਦਿਓ। ਆਦਮੀ ਮੇਲੇ ਵਾਂਗ ਤੁਰ ਫਿਰਕੇ ਕੁੜੀਆਂ ਦੀ ਨਿਰਖ ਪਰਖ ਕਰਨਗੇ। ਕੁੜੀਆਂ ਬੈਠੀਆਂ ਬੈਠੀਆਂ ਆਪਣੇ ਮਨ ਵਿੱਚ ਆਖਣਗੀਆਂ, ਕਿਉਂਕਿ ਉੱਚੀ ਬੋਲਣ ਦੀ ਤਾਂ ਉਹ ਹਿੰਮਤ ਨਹੀਂ ਕਰ ਸਕਦੀਆਂ, "ਮੈਨੂੰ ਲੈ ਚੱਲ, ਉਸਨੂੰ ਨਾ ਲਿਜਾਈਂ......ਸਿਰਫ ਮੈਨੂੰ......ਮੇਰੇ ਮੋਢਿਆਂ ਵੱਲ ਦੇਖ, ਛਾਤੀਆਂ ਤੇ ਨਜ਼ਰ ਮਾਰ......ਇੱਕ ਵਾਰ ਮੇਰੇ ਵੱਲ ਤੱਕ ਕੇ ਤਾਂ ਦੇਖ......ਮੇਰੀਆਂ ਹੋਰ ਚੀਜ਼ਾਂ ਵੀ ਦੇਖ।" ਆਦਮੀ ਉਨ੍ਹਾਂ ਦੇ ਅੱਗੇ ਪਿੱਛੇ ਫਿਰਕੇ ਤਮਾਸ਼ਾ ਦੇਖਦੇ ਹਨ। ਆਪਣੇ ਲਾਭ ਲਈ ਲੱਗੇ ਇਸ ਤਮਾਸ਼ੇ ਨੂੰ ਦੇਖਕੇ ਖੁਸ਼ ਹੁੰਦੇ ਹਨ। ਅੱਖਾਂ ਚੁੰਧਿਆਉਣ ਵਾਲੇ ਇਸ ਤਮਾਸ਼ੇ ਵਿੱਚ ਜਿਹੜਾ ਵੀ ਜ਼ਰਾ ਅਵੇਸਲਾ ਹੋਇਆ, ਝੱਟ ਜਾਲ ਵਿੱਚ ਫਸ ਜਾਂਦੈ। "

"ਪਰ ਇਸ ਤੋਂ ਬਿਨਾਂ ਹੋਰ ਕਿਵੇਂ ਹੋਣਾ ਚਾਹੀਦੈ ?" ਮੈਂ ਪੁੱਛਿਆ, "ਕੀ ਤੁਹਾਡੇ ਖਿਆਲ 'ਚ ਕੁੜੀਆਂ ਨੂੰ ਖੁਦ ਵਿਆਹ ਦੀ ਤਜਵੀਜ਼ ਪੇਸ਼ ਕਰਨੀ ਚਾਹੀਦੀ ਹੈ ?"

"ਹੋਰ ਕਿਵੇਂ ਦਾ ਤਾਂ ਮੈਨੂੰ ਪਤਾ ਨਹੀਂ। ਪਰ ਜੇਕਰ ਬਰਾਬਰੀ ਦਾ ਸਿਧਾਂਤ ਲਾਗੂ ਕਰਨਾ ਹੈ ਤਾਂ ਬਰਾਬਰੀ ਸੱਚ ਮੁੱਚ ਦੀ ਹੋਣੀ ਚਾਹੀਦੀ ਹੈ। ਜੇਕਰ ਮਾਪਿਆਂ ਰਾਹੀਂ ਵਿਆਹ ਕਰਨਾ ਗਲਤ ਸਮਝਿਆ ਜਾਂਦੈ ਤਾਂ ਇਹ ਤਰੀਕਾ ਤਾਂ ਉਸ ਨਾਲੋਂ ਵੀ ਹਜ਼ਾਰ ਦਰਜੇ ਵੱਧ ਗਲਤ ਹੈ। ਪਹਿਲੀ ਹਾਲਤ ਵਿੱਚ ਅਧਿਕਾਰ ਦੇ ਮੌਕੇ ਘੱਟੋ ਘੱਟ ਬਰਾਬਰ ਤਾਂ ਸਨ। ਪਰ ਇਸ ਹਾਲਤ ਵਿੱਚ ਕੁੜੀ ਜਾਂ ਤਾਂ ਮੰਡੀ ਵਿੱਚ ਵਿਕਣ ਵਾਲੀ ਗੁਲਾਮ ਹੈ ਜਾਂ ਫੇਰ ਸ਼ਿਕਾਰ ਨੂੰ ਫਸਾਉਣ ਲਈ ਵਿਛਾਇਆ ਗਿਆ ਜਾਲ। ਇਹ ਗੱਲ ਜੇਕਰ ਸੁਭੈਕੀ ਹੀ ਕੁੜੀ ਜਾਂ ਉਸਦੀ ਮਾਂ ਨੂੰ ਆਖ ਬੈਠੋ ਕਿ ਤੁਸੀਂ ਤਾਂ ਪਤੀ ਫਸਾਉਣ ਦੀ ਤਾਕ ਵਿੱਚ ਬੈਠੀਆਂ ਹੋ, ਉਹ ਦੋਵੇਂ ਟੁੱਟਕੇ ਤੁਹਾਡੇ ਗਲ ਪੈ ਜਾਣਗੀਆਂ ਤੇ ਤੁਹਾਨੂੰ ਖਹਿੜਾ ਛੁਡਾਉਣਾ ਮੁਸ਼ਕਲ ਹੋ ਜਾਵੇਗਾ। ਪਰ ਵਿੱਚੋਂ ਇਰਾਦਾ ਦੋਹਾਂ ਦਾ ਇਹੀ ਹੁੰਦੈ। ਭੋਲੀਆਂ ਭਾਲੀਆਂ ਮੁਟਿਆਰ ਕੁੜੀਆਂ ਦਾ ਇਸ ਤਰ੍ਹਾਂ ਤਾਕ ਲਾ ਕੇ ਬੈਠਣਾ ਕਿੰਨੀ ਸ਼ਰਮਨਾਕ ਗੱਲ ਹੈ। ਇਸ ਲਈ ਇਹ ਸਾਰਾ ਕੁਝ ਸ਼ਰ੍ਹੇਆਮ ਹੋਣ ਦੀ ਬਜਾਇ ਅੰਦਰ ਖਾਤੇ ਹੁੰਦੈ। ਤੁਹਾਨੂੰ ਕਦੇ ਕਿਸੇ ਮੁਟਿਆਰ ਕੁੜੀ ਦੀ ਮਾਂ ਨੂੰ ਮਿਲਣ ਦਾ ਮੌਕਾ ਮਿਲੇ। ਉਹ ਤੁਹਾਡੇ ਨਾਲ ਆਪਣੀ ਧੀ ਬਾਰੇ ਇਸ ਤਰ੍ਹਾਂ ਦੀਆਂ ਗੱਲਾਂ ਕਰੇਗੀ, "ਮੇਰੀ ਲਿਜ਼ਾ ਆਖਦੀ ਹੈ ਜੀਵਾਂ ਦਾ ਕਰਮ ਵਿਕਾਸ਼ ਪੁਸਤਕ ਬਹੁਤ ਦਿਲਚਸਪ ਹੈ। ਉਸਨੂੰ ਚਿਤ੍ਰਕਾਰੀ ਦਾ ਤਾਂ ਬਸ ਖਬਤ ਹੈ। ਤੁਸੀਂ ਵੀ ਨੁਮਾਇਸ਼ ਦੇਖਣ ਜਾ ਰਹੇ ਹੋ ਨਾ ? ਬੱਸ ਸੁਆਦ ਹੀ ਆ ਜਾਏਗਾ। ਬਰਫ-ਗੱਡੀ ਦੀ ਸਵਾਰੀ ਬਾਰੇ ਕੀ ਖਿਆਲ ਹੈ। ਜੇਕਰ ਥੋੜਾ ਡਰਾਮੇ ਅਤੇ ਨਾਚ ਗਾਣੇ ਦਾ ਪ੍ਰੋਗਰਾਮ ਹੋ ਜਾਏ ਤਾਂ ਕਮਾਲ ਹੀ ਹੋ ਜਾਏ। ਮੇਰੀ ਲਿਜ਼ਾ ਤਾਂ ਸੰਗੀਤ ਪਿੱਛੇ ਪਾਗਲ ਹੋਈ ਰਹਿੰਦੀ ਹੈ। ਇਹ ਕਿਵੇਂ ਹੋ ਸਕਦੈ ਕਿ ਤੁਸੀਂ ਉਸਦੇ ਵਿਚਾਰਾਂ ਨਾਲ ਸਹਿਮਤ ਨਾ ਹੋਵੋ ? ਅਤੇ ਕਿਸ਼ਤੀ ਦੀ ਸੈਰ......" ਤੁਹਾਡੇ ਨਾਲ ਇਹ ਸਾਰੀਆਂ ਗੱਲਾਂ ਕਰਦਿਆਂ ਸਾਰਾ ਸਮਾਂ ਉਸਦੇ ਦਿਮਾਗ ਵਿੱਚ ਸਿਰਫ ਇੱਕ ਹੀ ਖਿਆਲ ਘੁੰਮ ਰਿਹਾ ਹੁੰਦੈ, ਮੈਨੂੰ ਜਾਂ ਮੇਰੀ ਲਿਜ਼ਾ ਨੂੰ ਲੈ ਚੱਲ। ਨਹੀਂ, ਮੈਨੂੰ ਹੀ ਲੈ ਚੱਲ। ਜ਼ਰਾ ਅਜ਼ਮਾ ਕੇ ਤਾਂ ਦੇਖ।" ਉਫ ਕਿੰਨਾ ਫਰੇਬ। ਕਿੰਨਾ ਭਿਆਣਕ ਫਰੇਬ। " ਉਸਨੇ ਬਾਕੀ ਬਚਦੀ ਚਾਹ ਨੂੰ ਖਤਮ ਕਰ ਦਿੱਤਾ ਤੇ ਗਲਾਸ ਇੱਕਠੇ ਕਰਨ ਲੱਗ ਪਿਆ।

## ਨੌਂ

"ਸ਼ਾਇਦ ਤੁਹਾਨੂੰ ਵੀ ਪਤਾ ਹੋਵੇ ਕਿ ਦੁਨੀਆਂ ਵਿੱਚ ਇਸ ਸਾਰੀ ਅਕਹਿ ਮੁਸੀਬਤ ਦਾ ਕਾਰਨ ਤੀਵੀਂ ਦੀ ਸਰਦਾਰੀ ਹੈ। ਤੀਵੀਂ ਹੀ ਸਾਰੀਆਂ ਮੁਸੀਬਤਾਂ ਦੀ ਜੜ੍ਹ ਹੈ।" ਉਹ ਚਾਹ ਤੇ ਖੰਡ ਥੈਲੇ ਵਿੱਚ ਪਾਉਣ ਪਿੱਛੋਂ ਮੁੜ ਬੋਲਣ ਲੱਗ ਪਿਆ।



"ਤੀਵੀਂ ਦੀ ਸਰਦਾਰੀ ਤੋਂ ਤੁਹਾਡਾ ਕੀ ਭਾਵ ਹੈ ?" ਮੈਂ ਆਖਿਆ। "ਕਾਨੂੰਨ ਤਾਂ ਸਗੋਂ ਆਦਮੀ ਦੇ ਹੱਕ ਵਿੱਚ ਹੈ।"

"ਇਹੀ ਤਾਂ ਗੱਲ ਹੈ", ਉਸਨੇ ਮੈਨੂੰ ਟੋਕ ਕੇ ਆਖਿਆ, "ਇਹੀ ਗੱਲ ਤਾਂ ਮੈਂ ਤੁਹਾਨੂੰ ਦੱਸਣੀ ਚਾਹੁੰਦਾ ਹਾਂ। ਇਹੀ ਗੱਲ ਤਾਂ ਤੀਵੀਂ ਦੀ ਸਰਦਾਰੀ ਦੀ ਅਦਭੁਤ ਦਸ਼ਾ ਦੀ ਵਿਆਖਿਆ ਕਰਦੀ ਹੈ। ਕਾਨੂੰਨ ਅਤੇ ਸਮਾਜ ਦੇ ਠੇਕੇਦਾਰਾਂ ਨੇ ਉਸਨੂੰ ਅਤਿ ਨੀਵੀਂ ਦੁਰਗਤੀ ਦੀ ਹਾਲਤ ਵਿੱਚ ਪਹੁੰਚਾ ਦਿੱਤਾ ਹੈ। ਪਰ ਦੂਜੇ ਪਾਸੇ ਉਸਦੀ ਸਰਦਾਰੀ ਹੈ। ਜਿਵੇਂ ਯਹੂਦੀ ਲੋਕਾਂ ਦੀ ਮਿਸਾਲ ਲਵੋ। ਉਹਨਾਂ ਉੱਪਰ ਹਰ ਤਰ੍ਹਾਂ ਦੇ ਤਸ਼ੱਦਦ ਹੁੰਦੇ ਹਨ। ਪਰ ਉਹ ਪੈਸੇ ਦੀ ਤਾਕਤ ਨਾਲ ਹਰ ਤਸ਼ੱਦਦ ਨੂੰ ਭੁਲਾਉਣ ਦਾ ਯਤਨ ਕਰਦੇ ਹਨ। ਉਹ ਆਖਦੇ ਹਨ, "ਠੀਕ ਹੈ, ਜੇ ਤੁਸੀਂ ਸਾਨੂੰ ਸੂਦਖੋਰ ਹੀ ਬਣਾਉਣਾ ਚਾਹੁੰਦੇ ਹੋ ਤਾਂ ਕੋਈ ਗੱਲ ਨਹੀਂ। ਅਸੀਂ ਸੂਦਖੋਰ ਬਣਕੇ ਵੀ ਲੱਤ ਤੁਹਾਡੇ ਉੱਪਰ ਹੀ ਰੱਖਾਂਗੇ।" ਇਹੀ ਗੱਲ ਤੀਵੀਂਆਂ ਆਖਦੀਆਂ ਹਨ, "ਤੁਸੀਂ ਇਹੀ ਚਾਹੁੰਦੇ ਹੋ ਨਾ ਕਿ ਅਸੀਂ ਕਾਮ ਪੂਰਤੀ ਦਾ ਸਾਧਨ ਬਣੀਆਂ ਰਹੀਏ ? ਠੀਕ ਹੈ, ਕਾਮ ਪੂਰਤੀ ਦਾ ਸਾਧਨ ਬਣਕੇ ਵੀ ਅਸੀਂ ਤੁਹਾਨੂੰ ਆਪਣੇ ਗੁਲਾਮ ਬਣਾ ਲਵਾਂਗੀਆਂ।" ਤੀਵੀਂ ਨੂੰ ਵੋਟ ਦਾ ਅਧਿਕਾਰ ਨਾ ਹੋਣਾ ਜਾਂ ਉਸਨੂੰ ਫੌਜਾਂ ਦਾ ਕਮਾਂਡਰ ਬਨਣ ਦਾ ਅਧਿਕਾਰ ਨਾ ਹੋਣਾ, ਉਸਦੇ ਅਧਿਕਾਰਾਂ ਦੀ ਘਾਟ ਵਿੱਚ ਸ਼ਾਮਲ ਨਹੀਂ। ਇਹ ਕੰਮ ਕਰ ਸਕਣੇ ਤਾਂ ਅਧਿਕਾਰਾਂ ਵਿੱਚ ਸ਼ਾਮਲ ਹੀ ਨਹੀਂ। ਅਧਿਕਾਰਾਂ ਦੀ ਘਾਟ ਤਾਂ ਇਸ ਗੱਲ ਤੋਂ ਪ੍ਰਗਟ ਹੁੰਦੀ ਹੈ ਕਿ ਸੰਭੋਗੀ ਜੀਵਨ ਵਿੱਚ ਉਸਨੂੰ ਆਦਮੀ ਨਾਲ ਬਰਾਬਰੀ ਦੇ ਅਧਿਕਾਰ ਪ੍ਰਾਪਤ ਨਹੀਂ। ਕਿਉਂਕਿ ਉਹ ਆਪਣੀ ਮਰਜ਼ੀ ਨਾਲ ਨਾ ਤਾਂ ਆਪਣਾ ਸਰੀਰ ਕਿਸੇ ਆਦਮੀ ਦੇ ਹਵਾਲੇ ਕਰ ਸਕਦੀ ਹੈ ਅਤੇ ਨਾ ਹੀ ਆਪਣੀ ਮਰਜ਼ੀ ਨਾਲ ਇਨਕਾਰ ਕਰ ਸਕਦੀ ਹੈ। ਤੀਵੀਂ ਨੂੰ ਕੋਈ ਅਧਿਕਾਰ ਨਹੀਂ ਕਿ ਉਹ ਕਿਸੇ ਮਨ ਮਰਜ਼ੀ ਦੇ ਆਦਮੀ ਨੂੰ ਚੁਣ ਕੇ ਆਪਣਾ ਪਤੀ ਬਣਾ ਸਕੇ। ਉਹ ਤਾਂ ਆਦਮੀਆਂ ਵਲੋਂ ਚੁਣੀ ਜਾਣ ਵਾਲੀ ਚੀਜ਼ ਹੈ।

"ਤੁਸੀਂ ਇਸਨੂੰ ਬਕਵਾਸ ਆਖਦੇ ਹੋ ? ਠੀਕ ਹੈ, ਫੇਰ ਆਦਮੀ ਨੂੰ ਵੀ ਇਹ ਅਧਿਕਾਰ ਨਹੀਂ ਹੋਣਾ ਚਾਹੀਦਾ। ਆਦਮੀ ਜਿਸ ਅਧਿਕਾਰ ਨੂੰ ਮਾਣਦਾ ਹੈ, ਤੀਵੀਂ ਉਸ ਤੋਂ ਵਾਂਝੀ ਰੱਖੀ ਜਾਂਦੀ ਹੈ। ਇਸ ਘਾਟ ਨੂੰ ਪੂਰਾ ਕਰਨ ਲਈ ਤੀਵੀਂ ਆਦਮੀਆਂ ਦੀਆਂ ਭਾਵਨਾਵਾਂ ਨਾਲ ਖੇਡਦੀ ਹੈ ਅਤੇ ਇਸ ਹੱਦ ਤੱਕ ਖੇਡਦੀ ਹੈ ਕਿ ਉਸ ਉੱਪਰ ਆਪਣੀ ਸਰਦਾਰੀ ਕਾਇਮ ਕਰ ਲੈਂਦੀ ਹੈ। ਆਦਮੀ ਦਾ ਚੋਣ ਕਰਨ ਦਾ ਅਧਿਕਾਰ ਇੱਕ ਫੋਕੀ ਜਿਹੀ ਰਸਮ ਬਣ ਕੇ ਰਹਿ ਜਾਂਦੈ। ਚੋਣ ਅਸਲ ਵਿੱਚ ਤੀਵੀਂ ਖੁਦ ਕਰਦੀ ਹੈ। ਇੱਕ ਵਾਰ ਜਦ ਉਸਨੂੰ ਆਪਣਾ ਨਿਸ਼ਾਨਾ ਪ੍ਰਾਪਤ ਕਰਨ ਦੇ ਸਾਧਨ ਮਿਲ ਜਾਂਦੇ ਹਨ ਤਾਂ ਉਹ ਲੋਕਾਂ ਉੱਪਰ ਆਪਣੀ ਖਤਰਨਾਕ ਸਰਦਾਰੀ ਸਥਾਪਤ ਕਰਨ ਲਈ ਉਨ੍ਹਾਂ ਦਾ ਪੂਰਾ ਪੂਰਾ ਲਾਭ ਉਠਾਉਂਦੀ ਹੈ।"

"ਇਹ ਖਤਰਨਾਕ ਸਰਦਾਰੀ ਕਿਸ ਚੀਜ਼ ਵਿੱਚ ਪ੍ਰਗਟ ਹੁੰਦੀ ਹੈ ?" ਮੈਂ ਪੁੱਛਿਆ।

"ਕਿਸ ਚੀਜ਼ ਵਿੱਚ ? ਹਰ ਚੀਜ਼ ਵਿੱਚ, ਹਰ ਥਾਂ ਤੇ, ਤੁਸੀਂ ਕਿਸੇ ਵੱਡੇ ਸ਼ਹਿਰ ਦੀਆਂ ਦੁਕਾਨਾਂ ਵੱਲ ਜ਼ਰਾ ਨਜ਼ਰ ਮਾਰੋ। ਲੱਖਾਂ ਹੱਥਾਂ ਨੇ, ਬਲਕਿ ਅਣਗਿਣਤ ਹੱਥਾਂ ਨੇ ਉਨ੍ਹਾਂ ਚੀਜ਼ਾਂ ਉੱਪਰ ਮਿਹਨਤ ਕੀਤੀ ਹੁੰਦੀ ਹੈ ਜਿਹੜੀਆਂ ਉਨ੍ਹਾਂ ਦੁਕਾਨਾਂ ਵਿੱਚ ਰੱਖੀਆਂ ਹੁੰਦੀਆਂ ਹਨ। ਜ਼ਰਾ ਸੋਚੋ ਤਾਂ ਸਹੀ। ਕੀ ਉਹਨਾਂ ਚੀਜ਼ਾਂ ਦਾ ਦਸਵਾਂ ਹਿੱਸਾ ਵੀ ਆਦਮੀ ਦੇ ਕਿਸੇ ਕੰਮ ਆ ਸਕਦੈ ? ਇਨ੍ਹਾਂ ਸਾਰੀਆਂ ਵਿਲਾਸਮਈ, ਸੁਖ ਭੋਗੀ ਅਤੇ ਸੁਖ ਸਾਧਨਾ ਵਾਲੀਆਂ ਚੀਜ਼ਾਂ ਦੀ ਮੰਗ ਅਤੇ ਵਰਤੋਂ ਸਿਰਫ ਤੀਵੀਂਆਂ ਕਰਦੀਆਂ ਹਨ। ਕਾਰਖਾਨੇ ਗਿਣੋ ਜਿਨ੍ਹਾਂ ਵਿੱਚ ਬਹੁਤ ਵੱਡੀ ਗਿਣਤੀ ਵਿੱਚ ਫਜ਼ੂਲ ਗਹਿਣੇ, ਗੱਡੀਆਂ, ਫਰਨੀਚਰ ਅਤੇ ਹੋਰ ਨਿੱਕ ਸੁੱਕ ਸਿਰਫ ਤੀਵੀਂਆਂ ਦੀ ਮੰਗ ਕਾਰਨ ਤਿਆਰ ਹੁੰਦਾ ਹੈ। ਲੱਖਾਂ ਲੋਕ-ਗੁਲਾਮਾਂ ਦੀਆਂ ਪੁਸ਼ਤਾਂ ਦੀਆਂ ਪੁਸ਼ਤਾਂ ਇਨ੍ਹਾਂ ਜ਼ਾਲਮ ਕਾਰਖਾਨਿਆਂ ਵਿੱਚ ਤੀਵੀਆਂ ਦੀਆਂ ਊਟਪਟਾਂਗ ਮੰਗਾਂ ਪੂਰੀਆਂ ਕਰਨ ਲਈ ਕੰਮ ਕਰਦੀਆਂ ਖਤਮ ਹੋ ਜਾਂਦੀਆਂ ਹਨ। ਮਹਾਂ ਰਾਣੀਆਂ ਵਾਂਗ ਤੀਵੀਂਆਂ ਨੇ ਨੱਬੇ ਫੀ ਸਦੀ ਮਨੁੱਖ ਜਾਤੀ ਨੂੰ ਆਪਣੇ ਲਈ ਗੁਲਾਮਾਂ ਵਾਂਗ ਕੰਮ ਕਰਨ ਲਈ ਮਜਬੂਰ ਕਰ ਰੱਖਿਐ। ਇਹ ਸਾਰਾ ਕੁਝ ਇਸ

ਲਈ ਹੁੰਦੈ ਕਿਉਂਕਿ ਤੀਵੀਂਆਂ ਨੂੰ ਆਦਮੀਆਂ ਨਾਲੋਂ ਘਟੀਆ ਸਮਝਿਆ ਜਾਂਦੈ ਤੇ ਆਦਮੀ ਨੇ ਉਨ੍ਹਾਂ ਨੂੰ ਬਰਾਬਰੀ ਦੇ ਅਧਿਕਾਰ ਤੋਂ ਵੰਚਿਤ ਕੀਤਾ ਹੋਇਐ। ਇਸ ਲਈ ਤੀਵੀਂਆਂ ਸਾਡੀਆਂ ਭਾਵਨਾਵਾਂ ਨਾਲ ਖੇਡ ਕੇ, ਸਾਨੂੰ ਆਪਣੇ ਜਾਲ ਵਿੱਚ ਫਸਾ ਕੇ ਸਾਥੋਂ ਬਦਲਾ ਲੈਂਦੀਆਂ ਹਨ। ਹਾਂ, ਇਹ ਸਭ ਕੁਝ ਇਸੇ ਕਾਰਨ ਹੀ ਹੁੰਦੈ। ਆਦਮੀਆਂ ਦੀਆਂ ਭਾਵਨਾਵਾਂ ਨਾਲ ਖੇਡਣ ਲਈ ਤੀਵੀਂਆਂ ਨੇ ਆਪਣੇ ਆਪ ਨੂੰ ਏਨਾ ਪ੍ਰਭਾਵਸ਼ਾਲੀ ਬਣਾ ਲਿਐ ਕਿ ਉਹਨਾਂ ਦੀ ਮੌਜੂਦਗੀ ਵਿੱਚ ਆਦਮੀਆਂ ਦਾ ਦਿਮਾਗ ਟਿਕਾਣੇ ਨਹੀਂ ਰਹਿੰਦਾ। ਜਿਉਂ ਹੀ ਉਹ ਕਿਸੇ ਤੀਵੀਂ ਨੂੰ ਆਪਣੇ ਕੋਲ ਖੜ੍ਹੀ ਦੇਖਦੇ ਹਨ ਤਾਂ ਸ਼ਰਾਬੀਆਂ ਵਾਂਗ ਝੱਲ ਖਿਲਾਰਨ ਲੱਗ ਪੈਂਦੇ ਹਨ। ਪਹਿਲਾਂ ਜਦ ਕਦੀ ਮੈਂ ਕਿਸੇ ਤੀਵੀਂ ਨੂੰ ਬਾਹਰ ਜਾਣ ਲਈ ਸਜ ਸੰਵਰ ਕੇ ਖੜ੍ਹੀ ਨੂੰ ਦੇਖਦਾ ਸੀ ਤਾਂ ਸੰਗ ਜਾਂਦਾ ਸੀ ਤੇ ਬੇਚੈਨੀ ਮਹਿਸੂਸ ਕਰਦਾ ਸੀ। ਪਰ ਹੁਣ ਇਸ ਤਰ੍ਹਾਂ ਪੂਰੀ ਟੌਹੂ ਕੱਢੀ ਖੜ੍ਹੀ ਤੀਵੀਂ ਨੂੰ ਦੇਖਦਾ ਹਾਂ ਤਾਂ ਕਾਂਬਾ ਛਿੜ ਜਾਂਦਾ ਹੈ ਕਿਉਂਕਿ ਮੈਨੂੰ ਉਸ ਵਿੱਚ ਕੁਝ ਖਤਰਨਾਕ, ਕੁਝ ਗੈਰ ਕਾਨੂੰਨੀ ਨਜ਼ਰ ਆਉਂਦੈ। ਜੀਅ ਕਰਦੈ ਪੁਲੀਸ ਨੂੰ ਆਵਾਜ਼ ਮਾਰ ਕੇ ਆਖਾਂ, ਮੈਨੂੰ ਇਸ ਬਲਾ ਤੋਂ ਬਚਾਓ, ਇਸ ਖਤਰੇ ਨੂੰ ਮੇਰੇ ਕੋਲੋਂ ਪਰ੍ਹਾਂ ਲਿਜਾਕੇ ਨਜ਼ਰ ਬੰਦ ਕਰ ਦਿਓ।

"ਹਸਦੇ ਹੋ ?" ਉਸਨੇ ਮੈਨੂੰ ਝਿੜਕ ਕੇ ਆਖਿਆ, "ਇਸ 'ਚ ਹੱਸਣ ਵਾਲੀ ਕਿਹੜੀ ਗੱਲ ਹੈ ? ਮੈਨੂੰ ਪੂਰਾ ਯਕੀਨ ਹੈ, ਇੱਕ ਦਿਨ ਅਜਿਹਾ ਸਮਾਂ ਜ਼ਰੂਰ ਆਵੇਗਾ ਜਦ ਲੋਕ ਇਸ ਗੱਲ ਨੂੰ ਸਮਝ ਜਾਣਗੇ। ਉਹ ਸਗੋਂ ਹੈਰਾਨ ਹੋਇਆ ਕਰਨਗੇ ਕਿ ਕਦੀ ਅਜਿਹਾ ਸਮਾਜ ਵੀ ਹੁੰਦਾ ਸੀ ਜਿਹੜਾ ਤੀਵੀਂ ਨੂੰ ਇਸ ਗੱਲ ਦੀ ਇਜਾਜ਼ਤ ਦਿੰਦਾ ਸੀ ਕਿ ਉਹ ਆਦਮੀਆਂ ਦੀਆਂ ਭਾਵਨਾਵਾਂ ਨੂੰ ਉਤੇਜਿਤ ਕਰਨ ਦੇ ਇਰਾਦੇ ਨਾਲ ਆਪਣੇ ਸਰੀਰ ਦਾ ਹਾਰ ਸ਼ਿੰਗਾਰ ਕਰੇ। ਇਹ ਤਾਂ ਬਿਲਕੁਲ ਆਦਮੀਆਂ ਦੇ ਰਾਹਾਂ ਵਿੱਚ ਕੁੜੱਕੀਆਂ ਲਗਾਉਣ ਵਰਗੀ ਗੱਲ ਹੈ। ਮੈਂ ਤਾਂ ਕਹਾਂਗਾ ਕੁੜੱਕੀਆਂ ਨਾਲੋਂ ਵੀ ਖਤਰਨਾਕ ਗੱਲ। ਜੂਏ ਬਾਜ਼ੀ ਨੂੰ ਤਾਂ ਗੈਰ ਕਾਨੂੰਨੀ ਕਰਾਰ ਕੇ ਦਿੱਤਾ ਗਿਆ ਪਰ ਆਦਮੀਆਂ ਦੀਆਂ ਭਾਵਨਾਵਾਂ ਨੂੰ ਭੜਕਾਉਣ ਲਈ ਤੀਵੀਂਆਂ ਦਾ ਵੇਸਵਾਵਾਂ ਵਾਂਗ ਸਜਨਾ-ਸਜਾਉਣਾ, ਗਹਿਣੇ ਕੱਪੜੇ ਪਾਉਣਾ ਕਿਉਂ ਕਾਨੂੰਨ ਰਾਹੀਂ ਰੋਕਿਆ ਨਹੀਂ ਜਾਂਦਾ ? ਇਹ ਚੀਜ਼ ਤਾਂ ਹਜ਼ਾਰਾਂ ਗੁਣਾਂ ਵੱਧ ਖਤਰਨਾਕ ਹੈ।

## ਦਸ

"ਇਸ ਤਰ੍ਹਾਂ ਜਿਵੇਂ ਮੈਂ ਦਸ ਚੁੱਕਿਆ ਹਾਂ, ਮੈਨੂੰ ਫਸਾ ਲਿਆ ਗਿਆ। ਜਿਸਨੂੰ 'ਪਿਆਰ' ਆਖਿਆ ਜਾਂਦੈ ਉਹ ਮੈਨੂੰ ਵੀ ਹੋ ਗਿਆ। ਮੰਗਣੀ ਦੇ ਦਿਨਾਂ ਵਿੱਚ ਕੇਵਲ ਮੈਨੂੰ ਉਹੀ ਸੋਲਾਂ ਕਲਾਂ ਸੰਪੂਰਨ ਨਹੀਂ ਸੀ ਜਾਪਦੀ, ਮੈਨੂੰ ਆਪਣਾ ਆਪ ਵੀ ਹਰ ਪੱਖੋਂ ਸੰਪੂਰਨਤਾ ਦੀ ਸਿਖਰ ਜਾਪਦਾ ਸੀ। ਮੇਰਾ ਹਾਲ ਉਹਨਾਂ ਲੁੱਚੇ ਲਫੰਗਿਆਂ ਵਰਗਾ ਸੀ ਜਿਹੜੇ ਆਪਣੇ ਆਪ ਨਾਲੋਂ ਭੈੜੇ ਬੰਦਿਆਂ ਨੂੰ ਮਿਲ ਕੇ ਖੁਸ਼ ਹੁੰਦੇ ਹਨ ਅਤੇ ਆਪਣੇ ਆਪ ਉੱਤੇ ਮਾਣ ਕਰਦੇ ਹਨ। ਮੈਂ ਪੈਸੇ ਜਾਂ ਬਾਰਸੂਖ ਰਿਸ਼ਤੇਦਾਰੀਆਂ ਦੇ ਲਾਲਚ ਵਿੱਚ ਵਿਆਹ ਨਹੀਂ ਸੀ ਕਰਵਾ ਰਿਹਾ ਜਿਵੇਂ ਮੇਰੇ ਕਈ ਦੋਸਤਾਂ ਨੇ ਕਰਵਾਇਆ ਸੀ। ਮੈਨੂੰ ਪੈਸੇ ਜਾਂ ਜਾਇਦਾਦ ਦਾ ਕੋਈ ਲਾਲਚ ਨਹੀਂ ਸੀ ਕਿਉਂਕਿ ਮੈਂ ਖੁਦ ਬਹੁਤ ਅਮੀਰ ਸਾਂ। ਮੇਰੇ ਮੁਕਾਬਲੇ ਵਿੱਚ ਉਸਦਾ ਪਰਿਵਾਰ ਗਰੀਬ ਸੀ। ਮੈਂ ਸਿਰਫ ਪਿਆਰ ਦੀ ਖਾਤਰ ਵਿਆਹ ਕਰਵਾ ਰਿਹਾ ਸੀ। ਇੱਕ ਗੱਲ ਹੋਰ ਸੀ। ਹੋਰ ਲੋਕ ਆਪਣੀਆਂ ਰਖੇਲਾਂ ਨਾਲ ਰਿਸ਼ਤੇ ਕਾਇਮ ਰੱਖਣ ਲਈ ਵਿਆਹ ਕਰਵਾਉਂਦੇ ਸਨ ਪਰ ਮੈਂ ਹਰ ਤਰ੍ਹਾਂ ਦਾ ਵਿਭਚਾਰ ਤਿਆਗ ਕੇ ਪਵਿੱਤਰ ਦੰਪਤੀ ਜੀਵਨ ਜਿਊਣ ਦਾ ਦ੍ਰਿੜ ਫੈਸਲਾ ਕਰਕੇ ਵਿਆਹ ਕਰਵਾਇਆ ਸੀ। ਮੈਨੂੰ ਆਪਣੇ ਇਸ ਫੈਸਲੇ ਉੱਤੇ ਮਾਣ ਸੀ। ਮੇਰਾ ਪਹਿਲਾ ਜੀਵਨ ਭਾਵੇਂ ਵਿਸ਼ਈ ਸੂਰ ਵਰਗਾ ਨਫਰਤ ਕਰਨ ਯੋਗ ਸੀ ਪਰ ਹੁਣ ਮੈ ਆਪਣੇ ਆਪ ਨੂੰ ਧਰਮਾਤਮਾ ਸਮਝਦਾ ਸਾਂ।

"ਮੈਥੋਂ ਆਪਣੀ ਮੰਗਣੀ ਦਾ ਸਮਾਂ ਬਹੁਤਾ ਲੰਬਾ ਨਾ ਹੋ ਸਕਿਆ। ਇਹ ਗੱਲ ਯਾਦ ਕਰਕੇ ਮੈਨੂੰ ਬਹੁਤ ਸ਼ਰਮ ਆਉਂਦੀ ਹੈ। ਮੰਗਣੀ ਦਾ ਸਮਾਂ ਸਰੀਰਕ ਪਿਆਰ ਦੀ ਬਜਾਇ ਆਤਮਿਕ



ਪਿਆਰ, ਆਤਮਿਕ ਸਾਂਝ ਦਾ ਸਮਾਂ ਹੁੰਦਾ ਹੈ। ਜੇਕਰ ਇਹ ਸੱਚਮੁੱਚ ਅਜਿਹਾ ਸਮਾਂ ਹੁੰਦੈ ਤਾਂ ਇਹ ਆਤਮਿਕ ਸਾਂਝ ਸਾਡੀਆਂ ਗੱਲਾਂ, ਸਾਡੇ ਸ਼ਬਦਾਂ ਵਿੱਚੋਂ ਜ਼ਰੂਰ ਝਲਕਣੀ ਚਾਹੀਦੀ ਹੈ। ਪਰ ਅਸਲੀਅਤ ਬਿਲਕੁਲ ਇਸਦੇ ਉਲਟ ਸੀ। ਅਸੀਂ ਜਦ ਇੱਕਠੇ ਬੈਠਦੇ, ਇੱਕਠੇ ਸੈਰ ਕਰਨ ਜਾਂਦੇ ਗੱਲਾਂ ਕਰਨੀਆਂ ਮੁਸ਼ਕਲ ਹੋ ਜਾਂਦੀਆਂ। ਗੱਲਾਂ ਕਰਨ ਲਈ ਬਹੁਤ ਭਾਰੀ ਯਤਨ ਕਰਨਾ ਪੈਂਦਾ। ਇੱਕ ਇੱਕ ਗੱਲ ਕਹਿਣ ਲਈ ਬੜੀ ਦੇਰ ਤੱਕ ਸੋਚਣਾ ਪੈਂਦਾ। ਇੱਕ ਗੱਲ ਕਰਕੇ ਮੂੰਹ ਬੰਦ ਹੋ ਜਾਂਦਾ। ਅਗਲੀ ਗੱਲ ਸੋਚਣੀ ਪੈਂਦੀ। ਪਰ ਗੱਲ ਕੋਈ ਸੁਝਦੀ ਹੀ ਨਾ। ਆਉਣ ਵਾਲੇ ਗ੍ਰਹਿਸਥੀ ਜੀਵਨ ਬਾਰੇ ਤਾਂ ਅਸੀਂ ਪਹਿਲਾਂ ਹੀ ਬੜੀਆਂ ਗੱਲਾਂ ਕਰ ਚੁੱਕੇ ਸਾਂ। ਇਸ ਬਾਰੇ ਕਰਨ ਜੋਗੀ ਕੋਈ ਗੱਲ ਬਾਕੀ ਨਹੀਂ ਸੀ ਰਹੀ। ਜੇਕਰ ਅਸੀਂ ਪਸ਼ੂ ਹੁੰਦੇ ਤਾਂ ਗੱਲਾਂ ਕਰਨ ਦੀ ਲੋੜ ਹੀ ਨਹੀਂ ਸੀ। ਪਰ ਮਨੁੱਖ ਹੋਣ ਦੇ ਨਾਤੇ ਸਾਥੋਂ ਗੱਲਾਂ ਦੀ ਆਸ ਕੀਤੀ ਜਾਂਦੀ ਹੈ ਜਦ ਕਿ ਕਰਨ ਵਾਸਤੇ ਕੋਈ ਗੱਲ ਹੀ ਨਹੀਂ ਹੁੰਦੀ। ਜਿਸ ਚੀਜ਼ ਨੇ ਸਾਡੇ ਦਿਮਾਗ ਮੱਲੇ ਹੁੰਦੇ ਸਨ ਉਹ ਚੀਜ਼ ਗੱਲਬਾਤ ਦਾ ਢੁਕਵਾਂ ਵਿਸ਼ਾ ਨਹੀਂ ਬਣ ਸਕਦੀ ਸੀ। "ਵਿਆਹ ਨਾਲ ਸਬੰਧਤ ਤਿਆਰੀਆਂ ਬਾਰੇ ਸੋਚ ਕੇ ਦਿਲ ਵਿੱਚ ਨਫਰਤ ਪੈਦਾ ਹੁੰਦੀ ਹੈ। ਮਿਠਾਈਆਂ ਤਿਆਰ ਕਰਵਾਉਣੀਆਂ, ਕੱਪੜੇ ਲੱਤੇ ਖਰੀਦਣੇ, ਗਹਿਣੇ ਬਣਵਾਉਣੇ, ਕਪੜਿਆਂ ਲਈ ਪੇਟੀ ਜਾਂ ਅਲਮਾਰੀ ਦਾ ਪ੍ਰਬੰਧ ਕਰਨਾ, ਕਮਰੇ ਸਜਾਉਣੇ, ਹੌਲੇ ਭਾਰੇ ਬਿਸਤਰਿਆਂ ਦਾ ਦਾਜ ਤਿਆਰ ਕਰਨਾ। ਬੁੱਢਾ ਵਪਾਰੀ ਜਿਸ ਪਿਤਾ ਪੁਰਖੀ ਢੰਗ ਦੀ ਵਕਾਲਤ ਕਰ ਰਿਹਾ ਸੀ।' ਇਹ ਸਾਰੀਆਂ ਉਸ 'ਰਹੱਸ' ਨਾਲ ਸਬੰਧ ਰੱਖਣ ਵਾਲੀਆਂ ਨਿੱਕੀਆਂ ਮੋਟੀਆਂ ਗੱਲਾਂ ਹਨ। ਪਰ ਅੱਜ ਕੱਲ ਦੇ ਬਹੁਤੇ ਮੁੰਡਿਆਂ ਲਈ ਵਿਆਹ ਕੋਈ ਰਹੱਸ ਨਹੀਂ। ਮਸਾਂ ਕਿਸੇ ਇੱਕ ਅੱਧ ਮੁੰਡੇ ਨੂੰ ਇਸ 'ਰਹੱਸ' ਵਿੱਚ ਵਿਸ਼ਵਾਸ ਹੁੰਦਾ ਹੋਵੇਗਾ। ਨਾ ਹੀ ਕੋਈ ਇਸ ਰਹੱਸ ਨਾਲ ਸੰਬੰਧਤ ਇਖਲਾਕੀ ਫਰਜ਼ਾਂ ਨੂੰ ਨਿਭਾਉਣ ਦੀ ਜ਼ਿੰਮੇਵਾਰੀ ਸਮਝਦਾ ਹੈ। ਕਿਉਂਕਿ ਸੌ ਵਿੱਚੋਂ ਮਸਾਂ ਇੱਕ ਅੱਧ ਅਜਿਹਾ ਆਦਮੀ ਹੋਵੇਗਾ ਜਿਸਨੇ ਪਹਿਲਾਂ ਕਿਸੇ ਤੀਵੀਂ ਨਾਲ ਸੰਭੋਗ ਨਾ ਕੀਤਾ ਹੋਵੇ। ਪੰਜਾਹਾਂ ਵਿੱਚੋਂ ਇੱਕ ਅੱਧ ਹੀ ਅਜਿਹਾ ਹੋਵੇਗਾ ਜਿਹੜਾ ਪਹਿਲੇ ਦਿਨ ਹੀ ਆਪਣੀ ਪਤਨੀ ਨੂੰ ਧੋਖਾ ਦੇਣ ਲਈ ਤਿਆਰ ਨਾ ਹੋਵੇ। ਕਾਰਨ ਇਹ ਹੈ ਕਿ ਵਿਆਹ ਕਰਵਾਉਣ ਵਾਲਿਆਂ ਦੀ ਬਹੁਤ ਵੱਡੀ ਗਿਣਤੀ ਇਹ ਵਿਸ਼ਵਾਸ ਕਰਦੀ ਹੈ ਕਿ ਕਿਸੇ ਤੀਵੀਂ ਦਾ ਪਤੀ ਬਨਣ ਲਈ ਧਾਰਮਿਕ ਰਸਮਾਂ ਇੱਕ ਮਾਮੂਲੀ ਜਿਹੀ ਸ਼ਰਤ ਹੈ। ਜਦ ਅਸੀਂ ਇਸ ਸਭ ਕਾਸੇ ਬਾਰੇ ਸੋਚਦੇ ਹਾਂ ਤਾਂ ਸਾਨੂੰ ਵਿਆਹ ਦੀਆਂ ਤਿਆਰੀਆਂ ਦੀ ਭਿਆਨਕ ਮਹੱਤਤਾ ਸਾਫ ਨਜ਼ਰ ਆਉਣ ਲੱਗ ਪੈਂਦੀ ਹੈ। ਇਨ੍ਹਾਂ ਰਸਮਾਂ ਨੂੰ ਹੀ ਅੰਤ ਸਮਝ ਲਿਆ ਜਾਂਦਾ ਹੈ। ਅਸਲ ਵਿੱਚ ਵਿਆਹ ਇੱਕ ਸੌਦੇਬਾਜ਼ੀ ਹੈ। ਇੱਕ ਭੋਲੀ ਭਾਲੀ ਮਾਸੂਮ ਕੁੜੀ ਨੂੰ ਕਿਸੇ ਲੁੱਚੇ ਵਿਭਚਾਰੀ ਕੋਲ ਵੇਚਣ ਲਈ ਇਸ ਸੌਦੇਬਾਜ਼ੀ ਨੂੰ ਮਹਿੰਗੀਆਂ ਚਕਾਚੌਂਦ ਕਰਨ ਵਾਲੀਆਂ ਰਸਮਾਂ ਨਾਲ ਸਜਾਕੇ ਗੌਰਵਮਈ ਬਣਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

## ਗਿਆਰਾਂ

"ਜਿਸ ਤਰ੍ਹਾਂ ਹਰ ਕਿਸੇ ਦਾ ਵਿਆਹ ਹੁੰਦੈ, ਮੇਰਾ ਵੀ ਹੋ ਗਿਆ ਅਤੇ ਅਸੀਂ ਹਨੀਮੂਨ ਭਾਵ ਸੁਹਾਗ ਰਾਤਾਂ ਮਨਾਉਣ ਲਈ ਤੁਰ ਪਏ। ਕਿੰਨਾ ਗੰਦਾ ਨਾਂ ਹੈ-ਹਨੀਮੂਨ।" ਉਸਨੇ ਭੈੜਾ ਜਿਹਾ ਮੂੰਹ ਬਣਾਕੇ ਆਖਿਆ। " ਇੱਕ ਵਾਰ ਪੈਰਿਸ ਵਿੱਚ ਮੈਂ ਅਦਭੁੱਤ ਚੀਜ਼ਾਂ ਦੀ ਨੁਮਾਇਸ਼ ਦੇਖਣ ਗਿਆ। ਬਾਹਰ ਦਾੜ੍ਹੀ ਵਾਲੀ ਤੀਵੀਂ ਤੇ ਕੁੱਤਾ-ਮੱਛੀ ਬਾਰੇ ਜ਼ੋਰ ਸ਼ੋਰ ਨਾਲ ਪ੍ਰਚਾਰ ਹੋ ਰਿਹਾ ਸੀ। ਅੰਦਰ ਜਾ ਕੇ ਪਤਾ ਲੱਗਿਆ ਕਿ ਦਾੜ੍ਹੀ ਵਾਲੀ ਤੀਵੀਂ ਦੀ ਥਾਂ ਇੱਕ ਆਦਮੀ ਨੂੰ ਤੀਵੀਂਆਂ ਵਾਲੇ ਕੱਪੜੇ ਪੁਆਕੇ ਬਿਠਾਇਆ ਹੋਇਆ ਸੀ ਤੇ ਇੱਕ ਕੁੱਤੇ ਉੱਤੇ ਮੱਛੀ ਦੀ ਖੱਲ ਚਾੜ੍ਹ ਕੇ ਉਸਨੂੰ ਪਾਣੀ ਦੇ ਵੱਡੇ ਟੱਬ ਵਿੱਚ ਛੱਡ ਰੱਖਿਆ ਸੀ। ਨੁਮਾਇਸ਼ ਵਿੱਚ ਕੋਈ ਵੀ ਚੀਜ਼ ਅਦਭੁੱਤ ਨਹੀਂ ਸੀ। ਜਦ ਮੈਂ ਦੇਖਕੇ ਬਾਹਰ ਨਿਕਲਿਆ ਤਾਂ ਮੁਨਾਦੀ ਵਾਲੇ ਨੇ ਮੇਰੇ ਵੱਲ ਇਸ਼ਾਰਾ

ਕਰਕੇ ਬਾਹਰ ਖੜ੍ਹੇ ਲੋਕਾਂ ਨੂੰ ਉੱਚੀ ਉੱਚੀ ਕਹਿਣਾ ਸ਼ੁਰੂ ਕਰ ਦਿੱਤਾ, " ਉਸ ਭਾਈ ਸਾਹਿਬ ਨੂੰ ਪੁਛਕੇ ਦੇਖ ਲਵੋ ਨੁਮਾਇਸ਼ ਦੇਖਣ ਯੋਗ ਹੈ ਜਾਂ ਨਹੀ। ਫਟਾਫਟ ਟਿਕਟਾਂ ਖਰੀਦੋ ਤੇ ਨੁਮਾਇਸ਼ ਦੇਖੋ। " ਮੈਂ ਸ਼ਰਮ ਦੇ ਮਾਰੇ ਇਹ ਵੀ ਨਾ ਆਖ ਸਕਿਆ ਕਿ ਨੁਮਾਇਸ਼ ਵਿੱਚ ਦੇਖਣ ਵਾਲੀ ਕੋਈ ਚੀਜ਼ ਨਹੀਂ ਸੀ। ਮੁਨਾਦੀ ਵਾਲੇ ਨੇ ਵੀ ਸ਼ਾਇਦ ਇਸੇ ਲਈ ਜਾਣ ਬੁੱਝ ਕੇ ਮੇਰੇ ਵੱਲ ਇਸ਼ਾਰਾ ਕੀਤਾ ਸੀ।

"ਇਸੇ ਤਰ੍ਹਾਂ ਹੀ ਸ਼ਾਇਦ ਉਨ੍ਹਾਂ ਲੋਕਾਂ ਨਾਲ ਹੁੰਦੈ ਜਿਹੜੇ ਹਨੀਮੂਨ ਦਾ ਘਿਨਾਉਣਾ ਤਜਰਬਾ ਕਰਦੇ ਹਨ। ਉਨ੍ਹਾਂ ਨੂੰ ਦੂਜਿਆਂ ਦਾ ਭਰਮ ਤੋੜਨ ਲੱਗਿਆਂ ਸ਼ਰਮ ਆਉਂਦੀ ਹੈ। ਮੈਂ ਵੀ ਇਹ ਭਰਮ ਤੋੜਨ ਤੋਂ ਝਿਜਕ ਗਿਆ। ਪਰ ਹੁਣ ਇਸਦੀ ਸਚਾਈ ਛੁਪਾਉਣ ਦਾ ਕੋਈ ਕਾਰਨ ਨਜ਼ਰ ਨਹੀਂ ਆਉਂਦਾ। ਮੇਰਾ ਹਨੀਮੂਨ ਅਵਾਜ਼ਾਰੀ, ਬੇਸ਼ਰਮੀ, ਘਿਰਣਾ, ਤਰਸ ਅਤੇ ਅਕੇਵੇਂ ਤੋਂ ਬਿਨਾਂ ਕੁਝ ਵੀ ਨਹੀਂ ਸੀ। ਅਕੇਵਾਂ ਤਾਂ ਇਸ ਵਿੱਚ ਅਕਹਿ ਹੱਦ ਤੱਕ ਸ਼ਾਮਲ ਸੀ। ਹਨੀਮੂਨ ਦੇ ਦਿਨਾਂ ਵਿੱਚ ਉਹ ਸਮਾਂ ਮੈਨੂੰ ਵਾਰ ਵਾਰ ਯਾਦ ਆ ਰਿਹਾ ਸੀ। ਜਦ ਮੈਂ ਸਿਗਰਟ ਪੀਣੀ ਸ਼ੁਰੂ ਕੀਤੀ ਸੀ। ਸਿਗਰਟ ਮੂੰਹ ਵਿੱਚ ਲੈ ਕੇ ਜਦ ਮੈਂ ਕਸ਼ ਲਾਉਂਦਾ ਤਾਂ ਜੀਅ ਕਰਦਾ ਫੂਕ ਬਾਹਰਲੇ ਪਾਸੇ ਨੂੰ ਮਾਰਾਂ, ਪਰ ਨਾ ਚਾਹੁੰਦਾ ਹੋਇਆ ਵੀ ਮੈਂ ਧੂੰਆਂ ਅੰਦਰ ਖਿੱਚ ਲੈਂਦਾ, ਉੱਪਰੋਂ ਜ਼ਾਹਰ ਕਰਦਾ ਕਿ ਮੈਨੂੰ ਬਹੁਤ ਸੁਆਦ ਆ ਰਿਹਾ ਸੀ। ਅਸਲ ਵਿੱਚ ਸਿਗਰਟ ਪੀਣ ਦਾ ਸੁਆਦ ਥੋੜੇ ਅਭਿਆਸ ਪਿੱਛੋਂ ਆਉਣ ਲਗਦਾ ਹੈ। ਇਉਂ ਹੀ ਹਨੀਮੂਨ ਵਿੱਚ ਹੁੰਦੈ। ਜੇਕਰ ਇਸ ਲੁੱਚਪੁਣੇ ਵਿੱਚੋਂ ਆਨੰਦ ਪ੍ਰਾਪਤ ਕਰਨਾ ਹੋਵੇ ਤਾਂ ਹਰ ਵਿਆਹੁਤਾ ਜੋੜੇ ਨੂੰ ਪਹਿਲਾਂ ਇਸਦੀ ਸਿਖਲਾਈ ਪ੍ਰਾਪਤ ਕਰਨੀ ਚਾਹੀਦੀ ਹੈ।

"ਲੁੱਚਪੁਣਾ ਕਹਿੰਦੇ ਹੋ ?" ਮੈਂ ਆਖਿਆ, "ਤੁਸੀਂ ਉਸ ਮਨੁੱਖੀ ਕ੍ਰਿਆ ਦੀ ਗੱਲ ਕਰ ਰਹੇ ਹੋ ਜੋ ਬਿਲਕੁਲ ਕੁਦਰਤੀ ਹੈ।"

"ਕੁਦਰਤੀ ?" ਉਸਨੇ ਆਖਿਆ, "ਕੁਦਰਤੀ ? ਨਹੀਂ। ਮੈਂ ਬਿਲਕੁਲ ਇਸਦੇ ਉਲਟ ਸਿੱਟੇ ਤੇ ਪਹੁੰਚਿਆ ਹਾਂ। ਇਹ ਸਗੋਂ ਕੁਦਰਤ ਦੇ ਖਿਆਫ ਹੈ ਅਤੇ ਬਿਲਕੁਲ ਹੀ ਗੈਰ ਕੁਦਰਤੀ ਹੈ। ਇਸ ਬਾਰੇ ਬੱਚਿਆਂ ਨੂੰ ਪੁੱਛ ਕੇ ਦੇਖੋ। ਅੱਲ੍ਹੜ ਮਾਸੂਮ ਕੁੜੀਆਂ ਨੂੰ ਪੁੱਛ ਕੇ ਦੇਖੋ। ਮੇਰੀ ਆਪਣੀ ਭੈਣ ਦੀ ਮਿਸਾਲ ਮੇਰੇ ਸਾਹਮਣੇ ਹੈ। ਬਦਕਿਸਮਤੀ ਨਾਲ ਛੋਟੀ ਉਮਰ ਵਿੱਚ ਹੀ ਉਸਦਾ ਵਿਆਹ ਉਸਤੋਂ ਦੁੱਗਣੀ ਉਮਰ ਦੇ ਇੱਕ ਅੱਯਾਸ਼ ਆਦਮੀ ਨਾਲ ਹੋ ਗਿਆ। ਉਸਦੀ ਸੁਹਾਗ ਰਾਤ ਮੈਨੂੰ ਚੰਗੀ ਤਰ੍ਹਾਂ ਯਾਦ ਹੈ। ਉਹ ਪੀਲੀ ਭੂਕ ਚੀਕਾਂ ਮਾਰਦੀ ਹਟਕੋਰੇ ਭਰਦੀ ਭੱਜਕੇ ਕਮਰੇ ਵਿੱਚੋਂ ਬਾਹਰ ਆ ਗਈ। ਉਹ ਆਖੀ ਜਾਵੇ, "ਮੈਂ ਨਹੀਂ ਕਰਦੀ, ਬਿਲਕੁਲ ਨਹੀਂ ਕਰਦੀ।"ਉਸ ਕੋਲ ਦੱਸਣ ਲਈ ਸ਼ਬਦ ਨਹੀਂ ਸਨ ਕਿ ਉਸਦਾ ਪਤੀ ਉਸਤੋਂ ਕੀ ਕਰਵਾਉਣਾ ਚਾਹੁੰਦਾ ਸੀ। ਅਤੇ ਤੁਸੀਂ ਆਖਦੇ ਹੋ ਇਹ ਬਿਲਕੁਲ ਕੁਦਰਤੀ ਕ੍ਰਿਆ ਹੈ। ਕਈ ਗੱਲਾਂ ਕੁਦਰਤੀ ਵੀ ਹਨ। ਕੁਝ ਗੱਲਾਂ ਅਜਿਹੀਆਂ ਵੀ ਹਨ ਜਿਨ੍ਹਾਂ ਵਿੱਚੋਂ ਮੁੱਢ ਤੋਂ ਹੀ ਬਿਨਾਂ ਸ਼ਰਮ ਆਨੰਦ ਪ੍ਰਾਪਤ ਹੁੰਦੈ, ਖੁਸ਼ੀ ਮਿਲਦੀ ਹੈ। ਪਰ ਇਹ ਗੱਲ ਅਜਿਹੀ ਨਹੀਂ। ਇਹ ਗੱਲ ਤਾਂ ਸਗੋਂ ਸ਼ਰਮਨਾਕ, ਕਸ਼ਟ ਦਾਇਕ ਅਤੇ ਘਿਨਾਉਣੀ ਹੈ। ਮੈਨੂੰ ਪੂਰਾ ਯਕੀਨ ਹੈ ਕਿ ਇੱਕ ਮਾਸੂਮ ਕੁੜੀ ਇਸ ਨੂੰ ਹਮੇਸ਼ਾ ਨਫਰਤ ਕਰਦੀ ਹੈ।"

"ਫੇਰ ਮਨੁੱਖ ਜਾਤੀ ਦਾ ਵਾਧਾ ਕਿਵੇਂ ਹੋਵੇ ?" ਮੈਂ ਪੁੱਛਿਆ।

"ਮਨੁੱਖ ਜਾਤੀ ਦਾ ਵਾਧਾ ਕਿਵੇਂ ਹੋਵੇ ?" ਉਸਨੇ ਵਿਅੰਗ ਮਈ ਢੰਗ ਨਾਲ ਇਹ ਸ਼ਬਦ ਦੁਹਰਾਏ ਜਿਵੇਂ ਇਸ ਸਾਧਾਰਨ ਸ਼ਰਮਨਾਕ ਪ੍ਰਸ਼ਨ ਦੀ ਉਸਨੂੰ ਪਹਿਲਾਂ ਹੀ ਆਸ ਸੀ। "ਜੇਕਰ ਅੰਗ੍ਰੇਜ਼ ਲਾਟਾਂ ਦੇ ਖੁਸ਼ਹਾਲ ਜੀਵਨ ਦਾ ਮਸਲਾ ਹੋਵੇ ਫੇਰ ਤਾਂ ਸੰਤਾਨ ਸੰਜਮ ਦਾ ਪ੍ਰਚਾਰ ਜਾਇਜ਼। ਜੇਕਰ ਅਸੁਖਾਵੇਂ ਨਤੀਜਿਆਂ ਤੋਂ ਬਚਣ ਲਈ ਭੋਗ ਵਿਲਾਸ ਦਾ ਆਨੰਦ ਲੈਣਾ ਹੋਵੇ ਫੇਰ ਵੀ ਸੰਤਾਨ ਸੰਜਮ ਜਾਇਜ਼। ਪਰ ਜੇਕਰ ਕੋਈ ਇਖਲਾਕ ਦੇ ਨਾਂ ਤੇ ਸੰਜਮ ਦੀ ਗੱਲ ਕਰੇ ਫੇਰ ਲੋਕ ਹਾਲ ਪਾਹਰਿਆ ਕਰਨ ਲੱਗ ਪੈਂਦੇ ਹਨ। ਕਿਉਂ ? ਜੇਕਰ ਦਸ ਵੀਹ ਬੰਦੇ ਸੂਰਾਂ ਵਰਗਾ ਵਿਲਾਸੀ



ਜੀਵਨ ਜੀਉਣ ਤੋਂ ਇਨਕਾਰ ਕਰਨ ਤਾਂ ਮਨੁੱਖ ਜਾਤੀ ਦੇ ਵਾਧੇ ਦਾ ਸਵਾਲ ਕਿਉਂ ਪੈਦਾ ਹੁੰਦੈ ? ਮੁਆਫ ਕਰਨਾ, ਔਹ ਸਾਹਮਣੇ ਵਾਲੀ ਬੱਤੀ ਮੇਰੀਆਂ ਅੱਖਾਂ ਨੂੰ ਚੁਭਦੀ ਹੈ। ਜੇਕਰ ਇਸਨੂੰ ਢਕ ਦਿਆਂ ਤੁਹਾਨੂੰ ਇਕਰਾਜ਼ ਤਾਂ ਨਹੀਂ ? " ਉਸਨੇ ਬਲਬ ਵੱਲ ਇਸ਼ਾਰਾ ਕਰਦਿਆਂ ਆਖਿਆ।

ਮੈਂ ਕਿਹਾ ਮੈਨੂੰ ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਉਸਨੇ ਬੈਂਚ ਉੱਪਰ ਚੜ੍ਹ ਕੇ ਬੜੀ ਫੁਰਤੀ ਨਾਲ ਬੱਤੀ ਨੂੰ ਢਕ ਦਿੱਤਾ।

"ਪਰ ਫੇਰ ਵੀ, "ਮੈਂ ਆਖਿਆ, "ਜੇਕਰ ਹਰ ਕੋਈ ਤੁਹਾਡੇ ਵਾਂਗ ਸੋਚਣ ਲੱਗ ਪਏ, ਮਨੁੱਖ ਜਾਤੀ ਤਾਂ ਖਤਮ ਹੋ ਜਾਏਗੀ।"

"ਤੁਹਾਨੂੰ ਮਨੁੱਖ ਜਾਤੀ ਦੇ ਵਾਧੇ ਦੀ ਚਿੰਤਾ ਹੈ ?" ਉਸਨੇ ਆਖਿਆ ਤੇ ਇੱਕ ਵਾਰ ਫੇਰ ਮੇਰੇ ਸਾਹਮਣੇ ਵਾਲੀ ਸੀਟ ਉੱਤੇ ਆ ਬੈਠਾ। ਗੋਡਿਆਂ ਉਪਰ ਕੂਹਣੀਆਂ ਰੱਖ ਕੇ ਅੱਗੇ ਵੱਲ ਝੁਕ ਕੇ ਪੁਛਿਆ, "ਪਰ ਮਨੁੱਚ ਜਾਤੀ ਦਾ ਵਾਧਾ ਹੀ ਕਿਉਂ ਕੀਤਾ ਜਾਵੇ?"

"ਕਿਉਂ ? ਫੇਰ ਤਾਂ ਤੁਸੀਂ ਅਤੇ ਮੈਂ ਵੀ ਨਹੀਂ ਰਹਾਂਗੇ।"

"ਅਸੀਂ ਵੀ ਕਿਉਂ ਰਹੀਏ ?"

"ਜਿਉਣ ਵਾਸਤੇ।"

"ਪਰ ਕਾਹਦੇ ਲਈ ਜਿਉਣ ਵਾਸਤੇ ? ਜੇਕਰ ਜਿਉਣ ਦਾ ਉਦੇਸ਼ ਹੀ ਕੋਈ ਨਹੀਂ। ਜੇਕਰ ਜ਼ਿੰਦਗੀ ਆਪਣੇ ਆਪ ਹੀ ਇੱਕ ਉਦੇਸ਼ ਹੈ। ਫੇਰ ਜਿਉਣਾ ਕਾਹਦੇ ਵਾਸਤੇ ਹੋਇਆ। ਜੇਕਰ ਇਹ ਸੱਚ ਹੈ ਤਾਂ ਸ਼ਾਪਨਹਾਵਰ ਹਾਰਟਮਾਨ ਅਤੇ ਬੁੱਧਮੱਤ ਵਾਲੇ ਠੀਕ ਹਨ। ਜੇਕਰ ਜ਼ਿੰਦਗੀ ਦਾ ਕੋਈ ਉਦੇਸ਼ ਹੈ ਤਾਂ ਇਹ ਸਪਸ਼ਟ ਹੈ ਕਿ ਉਦੇਸ਼ ਪੂਰਾ ਹੋਣ ਉਪਰੰਤ ਜ਼ਿੰਦਗੀ ਖਤਮ ਹੋ ਜਾਵੇ। ਇਹੀ ਇੱਕੋ ਇੱਕ ਸਿੱਟਾ ਨਿਕਲਦਾ ਹੈ।" ਆਪਣੇ ਇਸ ਵਿਚਾਰ ਨੂੰ ਬਹੁਤ ਵਜ਼ਨਦਾਰ ਸਮਝਦਿਆਂ ਉਸਨੇ ਬੜੇ ਜੋਸ਼ ਨਾਲ ਆਖਿਆ, "ਇਹੀ ਇੱਕੋ ਇੱਕ ਨਿਸ਼ਕਰਸ਼ ਹੈ। ਜ਼ਰਾ ਗੌਰ ਕਰੋ। ਜੇਕਰ ਜ਼ਿੰਦਗੀ ਦਾ ਉਦੇਸ਼ ਨੇਕੀ, ਦਯਾ ਅਤੇ ਪਿਆਰ ਹੈ। ਜੇਕਰ ਜ਼ਿੰਦਗੀ ਦਾ ਉਦੇਸ਼ ਜਿਵੇਂ ਸਾਨੂੰ ਮਹਾਂਪੁਰਸ਼ਾਂ ਨੇ ਦੱਸਿਆ ਹੈ, ਇਹ ਹੈ ਕਿ ਇੱਕ ਦਿਨ ਸਾਰੇ ਲੋਕ ਪਿਆਰ ਵਿੱਚ ਪ੍ਰੋਤੇ ਜਾਣਗੇ। ਹਲ ਦਾ ਫਾਲਾ ਤਲਵਾਰ ਦੀ ਥਾਂ ਲੈ ਲਵੇਗਾ। ਅਤੇ ਹੋਰ ਅਜਿਹੀਆਂ ਭਵਿੱਖ ਬਾਣੀਆਂ ਕੀਤੀਆਂ ਹਨ ਕਿ ਆਖਰ ਉਹ ਕਿਹੜੀ ਚੀਜ਼ ਹੈ ਜਿਹੜੀ ਸਾਨੂੰ ਇਹ ਉਦੇਸ਼ ਪ੍ਰਾਪਤ ਕਰਨ ਤੋਂ ਰੋਕਦੀ ਹੈ ? ਉਦੇਸ਼ ਪ੍ਰਾਪਤੀ ਦੇ ਰਾਹ ਵਿੱਚ ਸਭ ਤੋਂ ਵੱਡੀ ਰੁਕਾਵਟ ਹਨ ਸਾਡੇ ਮਨੋਵੇਗ, ਸਾਡੇ ਪੈਸ਼ਨਜ਼। ਇਨ੍ਹਾਂ ਸਾਰੇ ਵੇਗਾਂ ਵਿੱਚੋਂ ਅੜੀਅਲ, ਮੂੰਹ ਜ਼ੋਰ ਭੈੜਾ ਅਤੇ ਸ਼ਕਤੀਸ਼ਾਲੀ ਹੈ, ਕਾਮਵੇਗ, ਸਰੀਰਕ ਪਿਆਰ ਦਾ ਵੇਗ। ਜੇਕਰ ਇੰਨ੍ਹਾਂ ਮਨੋਵੇਗਾਂ ਉੱਪਰ ਖਾਸਕਰ ਸਭ ਤੋਂ ਵੱਧ ਸ਼ਕਤੀਸ਼ਾਲੀ ਕਾਮ-ਵੇਗ ਉੱਪਰ ਕਾਬੂ ਪਾਇਆ ਜਾ ਸਕੇ ਤਾਂ ਭਵਿੱਖਬਾਣੀਆਂ ਸੱਚੀਆਂ ਹੋ ਸਕਦੀਆਂ ਹਨ। ਮਨੁੱਖ ਜਾਤੀ ਪਿਆਰ-ਧਾਗੇ ਵਿੱਚ ਪਰੁੱਚ ਕੇ ਇੱਕ ਹੋ ਸਕਦੀ ਹੈ। ਇਸ ਤਰ੍ਹਾਂ ਜ਼ਿੰਦਗੀ ਦਾ ਉਦੇਸ਼ ਪੂਰਾ ਹੋਣ ਪਿੱਛੋਂ ਜਿਉਣ ਦੀ ਲੋੜ ਮੁੱਕ ਸਕਦੀ ਹੈ। ਜਿੰਨਾ ਚਿਰ ਮਨੁੱਖਜਾਤੀ ਰਹੇਗੀ, ਇਹ ਆਦਰਸ਼ ਸਾਡੀ ਪ੍ਰੇਰਣਾ ਦਾ ਸੋਮਾ ਰਹੇਗਾ। ਪਰ ਇਹ ਆਦਰਸ਼ ਸੂਰਾਂ ਸਹਿਆਂ ਵਾਂਗ ਵੱਧ ਤੋਂ ਵੱਧ ਬੱਚੇ ਪੈਦਾ ਕਰਨ ਦਾ ਆਦਰਸ਼ ਨਹੀਂ ਹੋ ਸਕਦਾ। ਨਾ ਹੀ ਇਹ ਬਾਂਦਰਾਂ ਅਤੇ ਪੈਰਿਸ ਵਾਸੀਆਂ ਵਾਂਗ ਭੋਗ ਵਿਲਾਸ ਵਿੱਚੋਂ ਵੱਧ ਤੋਂ ਵੱਧ ਸੁਆਦ ਪ੍ਰਾਪਤ ਕਰਨ ਦਾ ਆਦਰਸ਼ ਹੋ ਸਕਦੈ। ਇਹ ਆਦਰਸ਼ ਤਾਂ ਕੇਵਲ ਨੇਕੀ ਦਾ ਆਦਰਸ਼ ਹੀ ਹੋ ਸਕਦੈ ਜਿਸ ਨੂੰ ਜਤ ਸਤ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦੈ। ਮਨੁੱਖ ਹਮੇਸ਼ਾ ਇਸ ਨੂੰ ਪ੍ਰਾਪਤ ਕਰਨ ਦਾ ਯਤਨ ਕਰਦਾ ਰਿਹੈ ਅਤੇ ਕਰਦਾ ਰਹੇਗਾ। ਪਰ ਦੇਖੋ ਸਿੱਟਾ ਕੀ ਨਿੱਕਲਦੈ।

"ਇਸਦਾ ਸਿੱਟਾ ਵੀ ਉਹੀ ਨਿਕਲਦੈ-ਸਰੀਰਕ ਪਿਆਰ। ਜਾਪਦੈ ਸਰੀਰਕ ਪਿਆਰ ਵੀ ਇੱਕ ਸੇਫਟੀ ਵਾਲਵ ਹੁੰਦੈ। ਜੇਕਰ ਵਰਤਮਾਨ ਪੀੜ੍ਹੀ ਆਪਣੇ ਮਨੋਵੇਗਾਂ ਖਾਸਕਰ ਸ਼ਕਤੀਸ਼ਾਲੀ ਕਾਮਵੇਗ ਕਾਰਨ ਮਨੁੱਖ ਜਾਤੀ ਦਾ ਉਦੇਸ਼ ਪ੍ਰਾਪਤ ਨਹੀਂ ਕਰ ਸਕਦੀ ਤਾਂ ਕਾਮਵੇਗ ਕਾਰਨ ਹੀ ਅਗਲੀ ਪੀੜ੍ਹੀ ਜਨਮ ਲਵੇਗੀ। ਨਵੀਂ ਪੀੜ੍ਹੀ ਨੂੰ ਉਦੇਸ਼ ਪ੍ਰਾਪਤ ਕਰਨ ਦਾ ਮੌਕਾ ਦਿੱਤਾ

ਜਾਵੇਗਾ। ਜੇਕਰ ਨਵੀਂ ਪੀੜ੍ਹੀ ਵੀ ਉਦੇਸ਼ ਪ੍ਰਾਪਤ ਨਹੀਂ ਕਰਦੀ ਤਾਂ ਇਹ ਮੌਕਾ ਇਸ ਤੋਂ ਅਗਲੀ ਪੀੜ੍ਹੀ ਨੂੰ ਦਿੱਤਾ ਜਾਵੇਗਾ। ਇਹ ਸਿਲਸਿਲਾ ਉਦੋਂ ਤੱਕ ਚਲਦਾ ਰਹੇਗਾ ਜਦ ਤੱਕ ਮਨੁੱਖ ਜਾਤੀ ਦਾ ਉਦੇਸ਼ ਪ੍ਰਾਪਤ ਨਹੀਂ ਹੁੰਦਾ। ਭਵਿੱਖਬਾਣੀਆਂ ਪੂਰੀਆਂ ਨਹੀਂ ਹੁੰਦੀਆਂ। ਮਨੁੱਖ ਜਾਤੀ ਪਿਆਰ ਦੇ ਧਾਗੇ ਵਿੱਚ ਪਰੁੱਚ ਕੇ ਇੱਕ ਨਹੀਂ ਹੋ ਜਾਂਦੀ।

"ਇਸ ਤੋਂ ਬਿਨਾਂ ਇਹ ਹੋਰ ਕਿਵੇਂ ਹੁੰਦਾ ? ਫਰਜ਼ ਕਰੋ ਮਨੁੱਖ ਜਾਤੀ ਦਾ ਖਾਸ ਉਦੇਸ਼ ਪ੍ਰਾਪਤ ਕਰਨ ਲਈ ਰੱਬ ਬੰਦੇ ਪੈਦਾ ਕਰਦਾ। ਉਹ ਜਾਂ ਤਾਂ ਕਾਮਵੇਗ ਤੋਂ ਬਿਨਾਂ ਨਾਸ਼ਵਾਨ ਹੁੰਦੇ ਜਾਂ ਅਮਰ ਹੁੰਦੇ ਕਦੇ ਨਾ ਮਰਨ ਵਾਲੇ। ਜੇਕਰ ਸਾਰੇ ਬੰਦੇ ਕਾਮਵੇਗ ਤੋਂ ਬਿਨਾਂ ਨਾਸ਼ਵਾਨ ਹੁੰਦੇ ਤਾਂ ਸਿੱਟਾ ਕੀ ਨਿਕਲਦਾ ? ਉਹ ਉਦੇਸ਼ ਪ੍ਰਾਪਤ ਕਰਨ ਤੋਂ ਬਿਨਾਂ ਹੀ ਮਰ ਜਾਂਦੇ ਅਤੇ ਰੱਬ ਨੂੰ ਨਵੇਂ ਬੰਦੇ ਪੈਦਾ ਕਰਨੇ ਪੈਂਦੇ। ਜੇਕਰ ਉਹ ਉਦੇਸ਼ ਪ੍ਰਾਪਤ ਕਰ ਲੈਂਦੇ (ਪਰ ਨਵੇਂ ਬੰਦੇ ਪੁਰਾਣਿਆਂ ਦੀਆਂ ਗਲਤੀਆਂ ਤਾਂ ਠੀਕ ਕਰ ਸਕਦੇ ਹਨ, ਆਪਣੀਆਂ ਗਲਤੀਆਂ ਠੀਕ ਕਰਨੀਆਂ ਔਖੀਆਂ ਹੁੰਦੀਆਂ ਹਨ) ਪਰ ਉਦੇਸ਼ ਪ੍ਰਾਪਤੀ ਪਿੱਛੋਂ ਉਹ ਅਮਰ ਲੋਕ ਕਿਸ ਕੰਮ ਆਉਂਦੇ ? ਉਹਨਾਂ ਦਾ ਕੀ ਬਣਦਾ ? ਇਸ ਲਈ ਜਿਵੇਂ ਹੈ, ਉਵੇਂ ਹੀ ਠੀਕ ਹੈ। ਪਰ ਜਾਪਦੈ ਤੁਸੀਂ ਇਸ ਗੱਲ ਨੂੰ ਇਸ ਤਰ੍ਹਾਂ ਵਰਨਣ ਕਰਨ ਦੇ ਹੱਕ ਵਿੱਚ ਨਹੀਂ ਹੋ। ਤੁਸੀਂ ਸ਼ਾਇਦ ਕਰਮ ਵਿਕਾਸ਼ ਸਿਧਾਂਤ ਦੇ ਸਮਰਥਕ ਹੋ ? ਪਰ ਉਸ ਹਾਲਤ ਵਿੱਚ ਵੀ ਸਿੱਟਾ ਇਹੀ ਨਿਕਲੇਗਾ। ਪ੍ਰਾਣੀਆਂ ਵਿੱਚੋਂ ਸਭ ਤੋਂ ਸ਼੍ਰੇਸ਼ਟ ਪ੍ਰਾਣੀ ਮਨੁੱਖਾਂ ਨੂੰ ਬਾਕੀ ਜਾਨਵਰਾਂ ਦੇ ਮੁਕਾਬਲੇ ਵਿੱਚ ਜਿਉਂਦਾ ਰਹਿਣ ਲਈ ਸੰਘਰਸ਼ ਵਿੱਚ ਸਫਲ ਹੋਣ ਲਈ ਸ਼ਹਿਦ ਦੀਆਂ ਮੱਖੀਆਂ ਵਾਂਗ ਇੱਕ ਮੁੱਠ ਹੋ ਜਾਣਾ ਚਾਹੀਦੈ। ਬੇਹਿਸਾਬੇ ਬੱਚੇ ਬਿਲਕੁਲ ਪੈਦਾ ਨਹੀਂ ਕਰਨੇ ਚਾਹੀਦੇ। ਸ਼ਹਿਦ ਦੀਆਂ ਮੱਖੀਆਂ ਵਾਂਗ ਮਨੁੱਖਾਂ ਵਿੱਚ ਵੀ ਕਾਮ ਰਹਿਤ ਮਨੁੱਖ ਵਿਕਸਿਤ ਹੋਣੇ ਚਾਹੀਦੇ ਹਨ ਜਿੰਨ੍ਹਾਂ ਦਾ ਆਦਰਸ਼ ਅੱਜ ਕੱਲ ਦੇ ਨੌਜਵਾਨਾਂ ਵਾਂਗ ਭੋਗ ਵਿਲਾਸ ਵਿੱਚ ਖੱਚਤ ਹੌਣ ਦੀ ਬਜਾਇ ਬ੍ਰਹਮਚਾਰੀ ਪਵਿਤ੍ਰਤਾ ਹੋਣਾ ਚਾਹੀਦੈ।" ਉਹ ਕੁਝ ਚਿਰ ਚੁੱਪ ਰਹਿਣ ਪਿੱਛੋਂ ਮੁੜ ਬੋਲਿਆ, "ਮਨੁੱਖ ਜਾਤੀ ਦਾ ਅੰਤ ? ਇਹ ਅਟੱਲ ਹੈ। ਕਿਸੇ ਦੇ ਵਿਚਾਰ ਭਾਵੇਂ ਕਿਹੋ ਜਿਹੇ ਵੀ ਹੋਣ ਕੀ ਕਿਸੇ ਨੂੰ ਮਨੁੱਖ ਜਾਤੀ ਦੇ ਅੰਤ ਦੀ ਅਟੱਲਤਾ ਬਾਰੇ ਸ਼ੱਕ ਹੋ ਸਕਦੈ ? ਮਨੁੱਖ ਜਾਤੀ ਦਾ ਅੰਤ ਵੀ ਮੌਤ ਵਾਂਗ ਅਟੱਲ ਹੈ। ਦੁਨੀਆਂ ਦੇ ਸਾਰੇ ਧਰਮਾਂ ਨੇ ਭਵਿਖਬਾਣੀ ਕੀਤੀ ਹੈ। ਵਿਗਿਆਨ ਵੀ ਇਹੀ ਕੁਝ ਆਖਦੈ। ਇਸ ਵਿੱਚ ਹੈਰਾਨ ਹੋਣ ਵਾਲੀ ਕਿਹੜੀ ਗੱਲ ਹੈ ਜੇਕਰ ਸਾਰੀਆਂ ਸਦਾਚਾਰਕ ਸਿਖਿਆਵਾਂ ਵੀ ਇਹੀ ਕੁਝ ਆਖਦੀਆਂ ਹੋਣ ?"

ਇਸ ਪਿੱਛੋਂ ਉਹ ਬਹੁਤ ਦੇਰ ਤੱਕ ਚੁੱਪ ਰਿਹਾ। ਉਸਨੇ ਹੋਰ ਚਾਹ ਪੀਤੀ। ਨਵੀਂ ਸਿਗਰਟ ਲਗਾ ਲਈ। ਸਿਗਰਟ ਕੇਸ ਮੁੜ ਥੈਲੇ ਵਿੱਚ ਪਾ ਲਿਆ।

"ਮੈਂ ਤੁਹਾਡਾ ਭਾਵ ਸਮਝ ਗਿਆ ਹਾਂ। ਸ਼ੇਕਰ ਮੱਤ ਵਾਲਿਆਂ ਦੇ ਵਿਚਾਰ ਵੀ ਅਜਿਹੇ ਹੀ ਹਨ।" ਮੈਂ ਆਖਿਆ।

"ਉਹ ਠੀਕ  ਹੀ ਤਾਂ ਹਨ।" ਉਸਨੇ ਕਿਹਾ,"ਕਾਮ ਵੇਗ ਭਾਵੇਂ ਕਿਸੇ ਵੀ ਰੂਪ ਵਿੱਚ ਪ੍ਰਗਟ ਹੋਵੇ-ਪਾਪ ਹੈ। ਬੜਾ ਖਤਰਨਾਕ ਪਾਪ। ਇਸਨੂੰ ਉਤੇਜਿਤ ਕਰਨ ਦੀ ਬਜਾਇ ਇਸ ਉੱਪਰ ਜ਼ਬਤ ਰੱਖਣਾ ਚਾਹੀਦੈ। ਬਾਈਬਲ ਵਿੱਚ ਲਿਖਿਆ ਹੈ,"ਜਿਹੜਾ ਕੋਈ ਕਿਸੇ ਇਸਤ੍ਰੀ ਵੱਲ ਵਾਸ਼ਨਾ ਭਰੀਆਂ ਨਜ਼ਰਾਂ ਨਾਲ ਦੇਖਦਾ ਹੈ, ਉਹ ਉਸ ਨਾਲ ਵਿਭਚਾਰ ਕਰਦਾ ਹੈ।" ਇਹ ਸ਼ਬਦ ਸਿਰਫ ਦੂਜੇ ਆਦਮੀਆਂ ਦੀਆਂ ਪਤਨੀਆਂ ਲਈ ਹੀ ਨਹੀਂ ਹਨ, ਸਗੋਂ ਸਾਡੀਆਂ ਆਪਣੀਆ ਪਤਨੀਆਂ ਵਾਸਤੇ ਵੀ ਹਨ।

## ਬਾਰਾਂ

"ਸਾਡੀ ਦੁਨੀਆਂ ਦੀ ਤਾਂ ਹਰ ਇੱਕ ਗੱਲ ਹੀ ਉਲਟੀ ਹੈ। ਕੰਵਾਰਪੁਣੇ ਵਿੱਚ ਸੰਜਮ ਅਤੇ ਬ੍ਰਮਚਾਰੀਏ ਦੀ ਪਾਲਣਾ ਕਰਨ ਵਾਲਾ ਆਦਮੀ ਵਿਆਹ ਹੋਣ ਸਾਰ ਅਜਿਹੇ ਸੰਜਮ ਦੀ ਕੋਈ ਲੋੜ ਹੀ ਨਹੀਂ ਸਮਝਦਾ। ਵਿਆਹ ਪਿੱਛੋਂ ਵੱਖ ਵੱਖ ਥਾਵਾਂ ਦੀਆਂ ਸੈਰਾਂ, ਮਾਪਿਆਂ ਦੀ ਸਹਿਮਤੀ



ਨਾਲ ਵਿਆਹੁਤਾ ਜੋੜੀ ਦਾ ਇਕਾਂਤ ਵਿੱਚ ਚਲੇ ਜਾਣਾ, ਵਿਭਚਾਰ ਨੂੰ ਪ੍ਰਵਾਨਗੀ ਦੇਣਾ ਨਹੀਂ ਤਾਂ ਹੋਰ ਕੀ ਹੈ। ਪਰ ਇਖਲਾਕੀ ਨਿਯਮਾਂ ਦੀ ਉਲੰਘਣਾ ਕਰਨ ਦੀ ਸਜ਼ਾ ਤਾਂ ਆਖਰਕਾਰ ਭੁਗਤਣੀ ਹੀ ਪੈਂਦੀ ਹੈ। ਹਨੀਮੂਨ ਸਮੇਂ ਮਿਲੀ ਵਿਹਲ ਨੂੰ ਮੈਂ ਆਨੰਦ ਭਰਪੂਰ ਘੜੀਆਂ ਵਿੱਚ ਬਦਲਣ ਦੀ ਬਥੇਰੀ ਕੋਸ਼ਿਸ਼ ਕੀਤੀ ਪਰ ਮੈਂ ਸਫਲ ਨਾ ਹੋ ਸਕਿਆ। ਮੁੱਢ ਤੋਂ ਹੀ ਇਹ ਸਾਰਾ ਸਮਾਂ ਬੇਸ਼ਰਮੀ, ਅਵਾਜ਼ਾਰੀ ਅਤੇ ਅਕੇਵੇਂ ਨਾਲ ਭਰਪੂਰ ਸੀ। ਬਹੁਤ ਛੇਤੀ ਇਹ ਸਮਾਂ ਮੇਰੇ ਲਈ ਕਠਨ ਅਜ਼ਮਾਇਸ਼ ਦਾ ਸਮਾਂ ਬਣ ਗਿਆ। ਤੀਜੇ ਜਾਂ ਚੌਥੇ ਦਿਨ ਮੈਂ ਦੇਖਿਆ ਮੇਰੀ ਪਤਨੀ ਉਦਾਸ ਸੀ। ਮੈਂ ਕਾਰਨ ਪੁੱਛਿਆ ਅਤੇ ਇਹ ਸੋਚਕੇ ਕਿ ਉਹ ਪਿਆਰ ਕਰਨਾ ਚਾਹੁੰਦੀ ਹੈ ਮੈਂ ਉਸਨੂੰ ਪਲੋਸਣ ਲੱਗ ਪਿਆ। ਪਰ ਉਸਨੇ ਮੇਰੀ ਬਾਂਹ ਪਰ੍ਹੇ ਧੱਕ ਦਿੱਤੀ ਤੇ ਰੋਣ ਲੱਗ ਪਈ। ਪਤਾ ਨਹੀਂ ਕਿਉਂ ? ਉਹ ਦੁਖੀ ਸੀ। ਖੁਸ਼ ਨਹੀਂ ਸੀ। ਪਰ ਉਹ ਮੈਨੂੰ ਦੱਸ ਨਹੀਂ ਸਕਦੀ ਸੀ। ਉਸਦਾ ਤਣਾਓਗ੍ਰਸਤ ਚਿਹਰਾ ਇਹ ਸਚਾਈ ਪ੍ਰਗਟ ਕਰ ਰਿਹਾ ਸੀ ਕਿ ਸਾਡੇ ਸੰਬੰਧ ਕਿੰਨੇ ਘਿਨਾਉਣੇ ਸਨ। ਪਰ ਉਹ ਆਪਣੇ ਮੂੰਹੋਂ ਨਹੀਂ ਆਖ ਸਕਦੀ ਸੀ। ਮੇਰੇ ਵਾਰ ਵਾਰ ਪੁੱਛਣ ਤੇ ਉਸਨੇ ਮੈਨੂੰ ਇਹ ਆਖ ਕੇ ਟਾਲਣ ਦੀ ਕੋਸ਼ਿਸ਼ ਕੀਤੀ ਕਿ ਉਸਨੂੰ ਮਾਂ ਯਾਦ ਆ ਰਹੀ ਸੀ। ਮੈਂ ਉਸਦੀ ਇਸ ਗੱਲ ਵੱਲ ਕੋਈ ਧਿਆਨ ਨਾ ਦਿੱਤਾ ਅਤੇ ਉਸ ਨਾਲ ਛੇੜ ਛਾੜ ਕਰਨ ਲੱਗ ਪਿਆ। ਮੈਨੂੰ ਵਿਸਵਾਸ਼ ਨਹੀਂ ਸੀ ਕਿ ਉਹ ਸੱਚਮੁੱਚ ਦੁਖੀ ਹੋ ਸਕਦੀ ਸੀ। ਮੈਂ ਸਮਝਿਆ ਮਾਂ ਦੀ ਯਾਦ ਦਾ ਐਵੇਂ ਬਹਾਨਾ ਬਣਾ ਰਹੀ ਸੀ। ਮੈਂ ਜਦ ਉਸਦੀ ਗੱਲ ਨੂੰ ਬਿਲਕੁਲ ਹੀ ਨਾ ਗੌਲਿਆ ਤਾਂ ਉਹ ਨਾਰਾਜ਼ ਹੋ ਗਈ ਕਿ ਮੈਂ ਉਸਦੀ ਗੱਲ ਦਾ ਵਿਸਵਾਸ਼ ਕਿਉਂ ਨਹੀਂ ਸੀ ਕੀਤਾ। ਲਾਲ ਪੀਲੀਆਂ ਅੱਖਾਂ ਕਰਕੇ ਬੋਲੀ, "ਹੁਣ ਮੈਨੂੰ ਯਕੀਨ ਹੋ ਗਿਐ, ਤੁਸੀਂ ਮੈਨੂੰ ਪਿਆਰ ਨਹੀਂ ਕਰਦੇ।" ਜਦ ਮੈਂ ਆਖਿਆ,"ਤੈਨੂੰ ਐਵੇਂ ਵਹਿਮ ਹੋ ਗਿਐ" ਤਾਂ ਉਸਦਾ ਚਿਹਰਾ ਇਕਦਮ ਬਦਲ ਗਿਆ। ਅੱਖਾਂ ਦੀ ਲਾਲੀ ਸਾਰੇ ਚਿਹਰੇ ਉੱਪਰ ਪਸਰ ਗਈ। ਗੁੱਸੇ ਵਿੱਚ ਉਹ ਮੈਨੂੰ ਨਿਰਦਈ, ਜ਼ਾਲਮ, ਖੁਦਗਰਜ਼ ਪਤਾ ਨਹੀਂ ਕੀ ਕੁਝ ਆਖ ਰਹੀ ਸੀ। ਉਸ ਕੋਲੋਂ ਮੈਨੂੰ ਅਜਿਹੇ ਕੌੜੇ ਸ਼ਬਦਾਂ ਦੀ ਆਸ ਨਹੀਂ ਸੀ। ਨਫਰਤ ਭਰੇ ਉਸਦੇ ਕਠੋਰ ਚਿਹਰੇ ਉੱਪਰ ਮੇਰੇ ਲਈ ਵੈਰ ਭਾਵਨਾਂ ਸਾਫ ਨਜ਼ਰ ਆ ਰਹੀ ਸੀ। ਮੈਂ ਠਠੰਬਰ ਗਿਆ। ਦਿਲ ਨੂੰ ਜ਼ਬਰਦਸਤ ਧੱਕਾ ਲੱਗਿਆ। ਸੋਚਿਆ ਇਹ ਕੀ ਹੋ ਗਿਆ ? ਪਿਆਰ ਵਿੱਚ ਦੋ ਆਤਮਾਵਾਂ ਦੇ ਇੱਕ ਹੋਣ ਦੀ ਥਾਂ ਇਹ ਕੀ ਭਾਣਾ ਵਰਤ ਗਿਆ। ਇੰਜ ਨਹੀਂ ਸੀ ਹੋਣਾ ਚਾਹੀਦਾ। ਉਹ ਆਪਣੇ ਆਪ ਵਿੱਚ ਨਹੀਂ ਸੀ। ਮੈਂ ਜਦ ਉਸਨੂੰ ਸ਼ਾਂਤ ਕਰਨ ਦਾ ਯਤਨ ਕੀਤਾ ਤਾਂ ਉਹ ਸਗੋਂ ਹੋਰ ਭੜਕ ਪਈ ਅਤੇ ਮੇਰੇ ਸਾਹਮਣੇ ਦੁਸ਼ਮਣੀ ਦੀ ਕੰਧ ਬਣ ਕੇ ਖਲੋ ਗਈ। ਮੈਨੂੰ ਵੀ ਗੁੱਸਾ ਆ ਗਿਆ। ਅਸੀਂ ਇੱਕ ਦੂਜੇ ਨੂੰ ਇੰਨੀਆਂ ਗੰਦੀਆਂ ਗੱਲਾਂ ਆਖੀਆਂ ਕਿ ਉਨ੍ਹਾਂ ਬਾਰੇ ਸੋਚਕੇ ਵੀ ਸ਼ਰਮ ਆਉਂਦੀ ਹੈ। ਇਹ ਸਾਡੀ ਪਹਿਲੀ ਲੜਾਈ ਸੀ। ਇਸ ਲੜਾਈ ਨੇ ਮੇਰੇ ਉੱਪਰ ਬਹੁਤ ਹੀ ਭਿਆਣਕ ਅਸਰ ਕੀਤਾ। ਮੈਂ ਉਸਨੂੰ ਲੜਾਈ ਆਖਦਾ ਹਾਂ ਪਰ ਉਹ ਸਾਡੇ ਵਿਚਕਾਰ ਬਣ ਚੁੱਕੀ ਡੂੰਘੀ ਖਾਈ ਦਾ ਪ੍ਰਗਟਾਵਾ ਸੀ। ਕਾਮ ਵਾਸ਼ਨਾ ਦੀ ਤ੍ਰਿਪਤੀ ਹੁੰਦਿਆਂ ਹੀ ਸਾਡਾ ਪਿਆਰ ਕਾਫੂਰ ਹੋ ਗਿਆ। ਹੁਣ ਅਸੀਂ ਇੱਕ ਦੂਜੇ ਦੇ ਸਾਹਮਣੇ ਖੜ੍ਹੇ ਅਜਿਹੇ ਦੋ ਖੁਦਗਰਜ਼ ਵਿਅਕਤੀ ਸਾਂ ਜਿਹੜੇ ਇੱਕ ਦੂਜੇ ਤੋਂ ਵੱਧ ਤੋਂ ਵੱਧ ਸੰਤੁਸ਼ਟਤਾ ਪ੍ਰਾਪਤ ਕਰਨ ਦੇ ਲਾਲਚ ਵਿੱਚ ਆਪਣੇ ਅਸਲੀ ਰੂਪ ਵਿੱਚ ਨੰਗੇ ਖੜ੍ਹੇ ਸਾਂ।

"ਜੋ ਕੁਝ ਓਦੋਂ ਵਾਪਰਿਆ ਮੈਂ ਉਸ ਨੂੰ ਲੜਾਈ ਆਖਿਆ ਹੈ। ਪਰ ਇਹ ਲੜਾਈ ਨਹੀਂ ਸੀ ਸਗੋਂ ਸਾਡੇ ਅਸਲੀ ਸੰਬੰਧਾਂ ਦਾ ਪ੍ਰਗਟਾਵਾ ਸੀ, ਜਿਹੜੇ ਵਾਸ਼ਨਾ ਭਰੀ ਸਰੀਰਾਂ ਦੀ ਖੇਡ ਠੰਢੀ ਹੁੰਦਿਆਂ ਸਾਰ ਨੰਗੇ ਹੋ ਗਏ ਸਨ। ਠੰਢੀ ਦੁਸ਼ਮਣੀ ਦਾ ਇਹੀ ਰਿਸ਼ਤਾ ਸਾਡਾ ਅਸਲ ਰਿਸ਼ਤਾ ਸੀ। ਮੈਂ ਇਸ ਨੂੰ ਉਸ ਸਮੇਂ ਅਨੁਭਵ ਨਾ ਕਰ ਸਕਿਆ ਕਿਉਂਕਿ ਵਾਸ਼ਨਾ ਭਰੇ ਪਿਆਰ ਦੀ ਨਵੀਂ ਛੱਲ ਨੇ ਇਸ ਨੂੰ ਮੇਰੀਆਂ ਨਜ਼ਰਾਂ ਤੋਂ ਓਹਲੇ ਕਰ ਦਿੱਤਾ ਸੀ।

"ਜਿੱਥੇ ਦੋ ਭਾਂਡੇ ਹੁੰਦੇ ਹਨ ਖੜਕਦੇ ਹੀ ਹਨ, ਸੋਚ ਕੇ ਸੁਲਾਹ ਸਫ਼ਾਈ ਕਰ ਲਈ ਅਤੇ ਫੈਸਲਾ ਕੀਤਾ ਕਿ ਅਗੋਂ ਲਈ ਅਜਿਹੀ ਗੱਲ ਦਾ ਮੌਕਾ ਨਹੀਂ ਦਿਆਂਗਾ। ਇੱਕ ਮਹੀਨਾ ਮਸਾਂ

ਲੰਘਿਆ ਹੋਣੈ ਅਸੀਂ ਫੇਰ ਇੱਕ ਦੂਜੇ ਤੋਂ ਉਕਤਾ ਗਏ। ਇੱਕ ਦੂਜੇ ਦੀ ਲੋੜ ਮੁੱਕ ਗਈ ਪ੍ਰਤੀਤ ਹੋਈ। ਸਿੱਟਾ ਉਹੀ ਹੋਇਆ ਜਿਸਦਾ ਮੈਨੂੰ ਡਰ ਸੀ। ਅਸੀਂ ਫੇਰ ਲੜ ਪਏ। ਇਹ ਲੜਾਈ ਮੇਰੇ ਲਈ ਪਹਿਲੀ ਲੜਾਈ ਨਾਲੋਂ ਵੀ ਵੱਧ ਦੁਖਦਾਈ ਸੀ। ਸਾਡੀ ਪਹਿਲੀ ਲੜਾਈ ਵੀ ਕੋਈ ਇਤਫਾਕੀਆ ਘਟਨਾ ਨਹੀਂ ਸੀ। ਇਸ ਨੇ ਤਾਂ ਵਾਪਰਨਾ ਹੀ ਸੀ। ਇਸ ਨੂੰ ਟਾਲਿਆ ਨਹੀਂ ਜਾ ਸਕਦਾ ਸੀ। ਪਰ ਦੂਜੀ ਲੜਾਈ ਤੋਂ ਮੈਂ ਇਸ ਲਈ ਬਹੁਤਾ ਦੁਖੀ ਹੋਇਆ ਕਿਉਂਕਿ ਇਸ ਦਾ ਕਾਰਨ ਬਿਲਕੁਲ ਨਿਗੂਣਾ ਸੀ। ਪੈਸਿਆਂ ਨਾਲ ਸੰਬੰਧਤ ਕੋਈ ਗੱਲ ਸੀ। ਪੈਸੇ ਦੀ ਮੈਂ ਕਦੇ ਪ੍ਰਵਾਹ ਨਹੀਂ ਕੀਤੀ ਅਤੇ ਆਪਣੇ ਵੱਲੋਂ ਮੈਂ ਪਤਨੀ ਨੂੰ ਕਦੇ ਇਸ ਗੱਲੋਂ ਸ਼ਿਕਾਇਤ ਦਾ ਮੌਕਾ ਨਹੀਂ ਸੀ ਦਿੱਤਾ। ਮੈਂ ਕੋਈ ਗੱਲ ਆਖੀ, ਉਸ ਨੇ ਸਮਝਿਆ ਮੈਂ ਆਪਣੀ ਅਮੀਰੀ ਕਾਰਨ ਉਸ ਉੱਤੇ ਰੋਅਬ ਛਾਂਟਦਾ ਸੀ। ਕਹਿਣ ਲੱਗੀ, 'ਸਿਰਫ਼ ਤੁਹਾਨੂੰ ਹੀ ਆਪਣਾ ਰੁਪਿਆ ਖਰਚਣ ਦਾ ਅਧਿਕਾਰ ਐ।' ਇਹੋ ਜਿਹੀਆਂ ਇਕ ਦੋ ਹੋਰ ਮੂਰਖਤਾ ਭਰੀਆਂ ਚੁਭਵੀਆਂ ਗੱਲਾਂ ਆਖੀਆਂ ਜਿਹੜੀਆਂ ਕਹਿਣੀਆਂ ਉਸ ਨੂੰ ਸ਼ੋਭਦੀਆਂ ਨਹੀਂ ਸਨ। ਸੁਣ ਕੇ ਮੈਨੂੰ ਗੁੱਸਾ ਆ ਗਿਆ। ਮੈਂ ਉਸ ਨੂੰ ਝਿੜਕ ਕੇ ਆਖਿਆ, 'ਭਲੀਏ ਲੋਕੇ ਕਦੇ ਤਾਂ ਅਕਲ ਦੀ ਗੱਲ ਕਰਿਆ ਕਰ।' ਅੱਗੋਂ ਉਹ ਬੋਲੀ, 'ਸਾਰੀ ਦੁਨੀਆਂ ਦੀ ਅਕਲ ਦਾ ਠੇਕਾ ਤਾਂ ਬੱਸ ਤੂੰ ਹੀ ਲੈ ਰੱਖਿਐ।' ਬੱਸ ਫੇਰ ਕੀ ਸੀ, ਦੋਹਾਂ ਪਾਸਿਓਂ ਸ਼ਬਦੀ ਬਾਣ ਚੱਲਣੇ ਸ਼ੁਰੂ ਹੋ ਗਏ। ਸਾਡਾ ਦੋਹਾਂ ਦਾ ਪਾਰਾ ਅਸਮਾਨੀ ਜਾ ਚੜ੍ਹਿਆ। ਉਸਦੇ ਮੂੰਹੋਂ ਅਜਿਹੇ ਦਿਲ-ਵਿੰਨਵੇਂ ਬੋਲ ਨਿਕਲੇ ਜਿੰਨ੍ਹਾਂ ਵਿੱਚੋਂ ਪਿਆਰ ਰਹਿਤ ਠੰਢੀ ਬੇਤਰਸ ਵੈਰ ਭਾਵਨਾ ਪ੍ਰਗਟ ਹੁੰਦੀ ਸੀ। ਸੁਣ ਕੇ ਮੈਂ ਏਨਾ ਦੁਖੀ ਹੋਇਆ, ਏਨਾ ਤੜਫਿਆ ਜ਼ਿੰਦਗੀ ਵਿੱਚ ਕਦੇ ਏਨਾ ਨਹੀਂ ਤੜਫਿਆ ਸੀ। ਮੈਂ ਹੋਰ ਬੰਦਿਆਂ ਨਾਲ ਵੀ ਲੜ ਪੈਂਦਾ ਸਾਂ। ਭੈਣ ਭਰਾਵਾਂ, ਦੋਸਤਾਂ ਨਾਲ ਲੜ ਪੈਂਦਾ ਸਾਂ। ਕਦੇ ਕਦੇ ਆਪਣੇ ਬਾਪ ਨਾਲ ਵੀ ਲੜ ਪੈਂਦਾ ਸਾਂ। ਪਰ ਕਿਸੇ ਨੇ ਵੀ ਕਦੇ ਇਹੋ ਜਿਹੀ ਜ਼ਹਿਰੀਲੀ ਵੈਰ ਭਾਵਨਾ ਦਾ ਪ੍ਰਗਟਾਵਾ ਨਹੀਂ ਕੀਤਾ ਸੀ ਜਿਹੋ ਜਿਹਾ ਉਹ ਕਰ ਰਹੀ ਸੀ।

"ਲੜਾਈ ਪਿੱਛੋਂ ਛੇਤੀ ਹੀ ਸਾਨੂੰ ਇੱਕ ਦੂਜੇ ਦੀ ਲੋੜ ਮਹਿਸੂਸ ਹੋਣ ਲੱਗ ਪਈ। ਦੁਪਾਸੀਂ ਪੈਦਾ ਹੋਈ ਕਾਮ ਵਾਸ਼ਨਾ ਦੀ ਛੱਲ ਨੇ ਸਾਡੀ ਵੈਰ ਭਾਵਨਾ ਨੂੰ ਢਕ ਲਿਆ ਅਤੇ ਅਸੀਂ ਇੱਕ ਵਾਰ ਫੇਰ ਘਿਓ ਖਿਚੜੀ ਹੋ ਗਏ। ਮੰਨ ਮਨਾਈ ਹੋ ਗਈ। ਦਿਲ ਨੂੰ ਇਸ ਖਿਆਲ ਨਾਲ ਤਸੱਲੀ ਦਿੱਤੀ ਕਿ ਇਹ ਲੜਾਈਆਂ ਅਜਿਹੀਆਂ ਗਲਤੀਆਂ ਹਨ ਜਿੰਨ੍ਹਾਂ ਨੂੰ ਦਰੁਸਤ ਕੀਤਾ ਜਾ ਸਕਦੈ। ਪਰ ਸਰੀਰਕ ਲੋੜ ਠੰਢੀ ਹੋਣ ਪਿੱਛੋਂ ਤੀਜੀ ਵਾਰ ਫੇਰ ਲੜਾਈ ਹੋ ਗਈ। ਫੇਰ ਚੌਥੀ ਵਾਰ। ਮੈਨੂੰ ਸਮਝ ਆ ਗਈ ਕਿ ਇਹ ਲੜਾਈਆਂ ਟਾਲੀਆਂ ਜਾ ਸਕਣ ਵਾਲੀਆਂ ਘਟਨਾਵਾਂ ਨਹੀਂ ਹਨ। ਇਨ੍ਹਾਂ ਤੋਂ ਬਚਿਆ ਨਹੀਂ ਜਾ ਸਕਦਾ। ਇਹ ਸੋਚ ਕੇ ਮੈਂ ਡਰ ਨਾਲ ਕੰਬ ਉੱਠਿਆ। ਮੈਂ ਸੋਚਿਆ ਸਭ ਲੋਕਾਂ ਦੇ ਵਿਆਹ ਕਾਮਯਾਬ ਸਨ ਸਿਰਫ਼ ਮੇਰਾ ਵਿਆਹ ਹੀ ਏਨਾ ਭੈੜਾ ਅਤੇ ਮੇਰੀਆਂ ਆਸਾਂ ਦੇ ਉਲਟ ਅਸਫਲ ਸਿੱਧ ਹੋ ਰਿਹਾ ਸੀ। ਇਸ ਸੋਚ ਨਾਲ ਵੀ ਮੈਂ ਬਹੁਤ ਦੁਖੀ ਹੋਇਆ। ਉਸ ਵੇਲੇ ਮੈਨੂੰ ਏਨਾ ਗਿਆਨ ਨਹੀਂ ਸੀ ਕਿ ਹਰ ਕਿਸੇ ਨਾਲ ਇੰਜ ਹੀ ਹੁੰਦੈ। ਪਰ ਮੈਂ ਸੋਚਦਾ ਸੀ ਕਿ ਮੇਰੀ ਬਦਕਿਸਮਤੀ ਹੀ ਉਚੇਚੀ ਬਦਕਿਸਮਤੀ ਸੀ। ਪਰ ਹੌਲੀ ਹੌਲੀ ਸਮਝ ਆ ਗਈ ਕਿ ਇਹ ਬਦਕਿਸਮਤੀ ਤਾਂ ਸਰਬ ਵਿਆਪਕ ਸੀ। ਹਰ ਕੋਈ ਇਸ ਅਸਾਧਾਰਨ, ਸ਼ਰਮਨਾਕ ਬਦਕਿਸਮਤੀ ਨੂੰ ਸਿਰਫ਼ ਦੂਜਿਆਂ ਤੋਂ ਹੀ ਛੁਪਾਉਣ ਦਾ ਯਤਨ ਨਹੀਂ ਸੀ ਕਰਦਾ, ਸਗੋਂ ਇਸ ਸੱਚਾਈ ਤੋਂ ਇਨਕਾਰ ਕਰਕੇ ਆਪਣੇ ਆਪ ਨੂੰ ਧੋਖਾ ਦੇਣ ਦਾ ਯਤਨ ਵੀ ਕਰਦਾ ਸੀ।

"ਵਿਆਹ ਹੋਣ ਸਾਰ ਹੀ ਸਾਡੀ ਵੈਰ ਭਾਵਨਾ ਜਾਗ ਪਈ ਸੀ ਅਤੇ ਦਿਨੋ ਦਿਨ ਵਧਦੀ ਹੀ ਨਹੀਂ ਜਾ ਰਹੀ ਸੀ ਸਗੋਂ ਹੋਰ ਡੂੰਘੀ ਅਤੇ ਬੇਕਿਰਕ ਹੁੰਦੀ ਜਾ ਰਹੀ ਸੀ। ਪਹਿਲੇ ਦਿਨ ਤੋਂ ਹੀ ਮੈਂ ਮਹਿਸੂਸ ਕਰਨ ਲੱਗ ਪਿਆ ਸੀ ਕਿ ਮੈਨੂੰ ਫਸਾਇਆ ਗਿਆ ਸੀ। ਸਭ ਕੁਝ ਮੇਰੀਆਂ ਆਸਾਂ ਦੇ ਉਲਟ ਹੋ ਰਿਹਾ ਸੀ। ਖੁਸ਼ੀ ਬਣਨ ਦੀ ਬਜਾਇ ਵਿਆਹ ਮੇਰੀ ਬਦਕਿਸਮਤੀ ਬਣ ਗਿਆ ਸੀ। ਪਰ ਦੂਜਿਆਂ ਵਾਂਗ ਮੈਂ ਵੀ ਇਹ ਗੱਲ ਮੰਨਣ ਲਈ ਤਿਆਰ ਨਹੀਂ ਸੀ। ਜੇਕਰ



ਇਸ ਤਰ੍ਹਾਂ ਦੀਆਂ ਗੱਲਾਂ ਨਾ ਵਾਪਰਦੀਆਂ ਮੈਂ ਕਦੇ ਮੰਨਣਾ ਵੀ ਨਹੀਂ ਸੀ। ਇਸ ਸੱਚਾਈ ਨੂੰ ਦੂਜਿਆਂ ਕੋਲੋਂ ਤਾਂ ਛੁਪਾਉਂਦਾ ਹੀ ਸੀ ਆਪਣੇ ਆਪ ਤੋਂ ਵੀ ਛੁਪਾਉਣ ਦਾ ਯਤਨ ਕਰਦਾ ਸੀ। ਹੁਣ ਜਦ ਮੈਂ ਇਨ੍ਹਾਂ ਸਾਰੀਆਂ ਗੱਲਾਂ ਬਾਰੇ ਸੋਚਦਾ ਹਾਂ ਤਾਂ ਹੈਰਾਨ ਹੁੰਦਾ ਹਾਂ ਕਿ ਮੈਂ ਚੀਜ਼ਾਂ ਨੂੰ ਉਨ੍ਹਾਂ ਦੇ ਅਸਲੀ ਰੂਪ ਵਿੱਚ ਦੇਖਣ ਤੋਂ ਕਿਉਂ ਅਸਮਰਥ ਰਿਹਾ। ਸਮਝਣ ਵਾਸਤੇ ਤਾਂ ਏਨੀ ਗੱਲ ਹੀ ਕਾਫੀ ਹੁੰਦੀ ਸੀ ਕਿ ਜਿੰਨ੍ਹਾਂ ਨਿਗੂਣੀਆਂ ਗੱਲਾਂ ਪਿੱਛੇ ਸਾਡੇ ਝਗੜੇ ਹੁੰਦੇ ਸਨ, ਪਿੱਛੋਂ ਉਹ ਸਾਨੂੰ ਯਾਦ ਹੀ ਨਹੀਂ ਰਹਿੰਦੀਆਂ ਸਨ। ਆਪਸੀ ਸਦੀਵੀ ਵੈਰ ਭਾਵਨਾ ਦੇ ਹੱਕ ਵਿੱਚ ਵੀ ਅਸੀਂ ਕਦੇ ਬਹੁਤੀਆਂ ਵਜ਼ਨਦਾਰ ਦਲੀਲਾਂ ਦੇਣ ਦੀ ਕੋਸ਼ਿਸ਼ ਨਹੀਂ ਕੀਤੀ ਸੀ। ਪਰ ਸੁਲਾਹ ਸਫਾਈ ਕਰਨ ਦੇ ਸਾਡੇ ਬਹਾਨੇ ਬਹੁਤ ਹੀ ਹਾਸੋ ਹੀਣੇ ਹੁੰਦੇ ਸਨ। ਅਸੀਂ ਬੜੀਆਂ ਗੱਲਾਂ ਕਰਦੇ, ਆਪਣੀ ਆਪਣੀ ਸਫ਼ਾਈ ਪੇਸ਼ ਕਰਦੇ ਕਰਦੇ ਕਈ ਵਾਰ ਅਸੀਂ ਦੋਵੇਂ ਹੀ ਰੋਣ ਲੱਗ ਪੈਂਦੇ। ਕੌੜੀਆਂ ਚੁਭਵੀਆਂ ਗੱਲਾਂ ਆਖਕੇ ਅਸੀਂ ਮੂੰਹ ਸੁਜਾ ਕੇ ਬੈਠ ਜਾਂਦੇ। ਫੇਰ ਚੋਰੀ ਚੋਰੀ ਅਸੀਂ ਇੱਕ ਦੂਜੇ ਵੱਲ ਦੇਖਣ ਦਾ ਯਤਨ ਕਰਦੇ। ਸਾਡਾ ਹਾਸਾ ਨਿਕਲ ਜਾਂਦਾ। ਸਭ ਗਿਲੇ ਸ਼ਿਕਵੇ ਖਤਮ ਹੋ ਜਾਂਦੇ। ਜੱਫੀਆਂ ਪੈ ਜਾਂਦੀਆਂ। ਇੱਕ ਦੂਜੇ ਨੂੰ ਇਉਂ ਚੁੰਮਦੇ ਚੱਟਦੇ ਜਿਵੇਂ ਪਹਿਲੀ ਵਾਰ ਮਿਲੇ ਹੋਈਏ। ਕਿੰਨੀ ਘਿਨਾਉਣੀ ਯਾਦ ਹੈ। ਹੈਰਾਨ ਹਾਂ ਮੈਂ ਇਹ ਸਾਰੀ ਨੀਚਤਾ, ਸਾਰਾ ਕਮੀਨਪੁਣਾ ਦੇਖਣ ਤੋਂ ਕਿਉਂ ਅਸਮਰਥ ਰਿਹਾ ?"

## ਤੇਰਾਂ

ਦੋ ਮੁਸਾਫਰ ਹੋਰ ਸਾਡੇ ਵਾਲੇ ਡੱਬੇ ਵਿੱਚ ਚੜ੍ਹੇ ਅਤੇ ਇੱਕ ਖੂੰਜੇ ਲੱਗ ਕੇ ਬਹਿ ਗਏ। ਉਨ੍ਹਾਂ ਦੇ ਚੰਗੀ ਤਰ੍ਹਾਂ ਬੈਠਣ ਤੱਕ ਉਹ ਚੁੱਪ ਰਿਹਾ। ਫੇਰ ਆਪਣੇ ਵਿਚਾਰਾਂ ਦੀ ਤੰਦ ਫੜ ਕੇ ਬੋਲਣ ਲੱਗ ਪਿਆ।

"ਇਸ ਬਾਰੇ ਸਭ ਤੋਂ ਘਿਰਣਤ ਗੱਲ ਇਹ ਹੈ ਕਿ ਪਿਆਰ ਨੂੰ ਇੱਕ ਆਦਰਸ਼ਕ ਜਿਹੀ, ਉੱਤਮ ਜਿਹੀ ਚੀਜ਼ ਸਮਝਿਆ ਜਾਂਦੈ। ਪਰ ਇਹ ਇਤਨਾ ਘਟੀਆ ਅਤੇ ਕਾਮ ਭਰਪੂਰ ਵੇਗ ਹੈ ਕਿ ਇਸ ਬਾਰੇ ਗੱਲ ਕਰਨਾ ਅਤੇ ਸੋਚਣਾ ਵੀ ਨੀਚਤਾ ਜਾਪਦੀ ਹੈ। ਕੁਦਰਤ ਨੇ ਵੀ ਤਾਂ ਇਸਨੂੰ ਸ਼ਰਮਨਾਕ ਨੀਚਤਾ ਭਰਪੂਰ ਖਾਸ ਕਾਰਨਾਂ ਕਰਕੇ ਹੀ ਬਣਾਇਆ ਹੈ। ਜਦ ਇਹ ਹੈ ਹੀ ਸ਼ਰਮਨਾਕ ਨੀਚਤਾ ਭਰਪੂਰ ਤਾਂ ਇਸ ਨੂੰ ਇੰਜ ਹੀ ਸਮਝਿਆ ਜਾਣਾ ਚਾਹੀਦੈ। ਪਰ ਲੋਕ ਇਸ ਨੂੰ ਸ਼ਰਮਨਾਕ ਅਤੇ ਨੀਚ ਮੰਨਣ ਦੀ ਬਜਾਇ ਸੁੰਦਰ ਅਤੇ ਉੱਤਮ ਸਮਝਦੇ ਹਨ।

"ਪਤਨੀ ਨਾਲ ਮੈਂ ਪਿਆਰ ਦੇ ਆਧਾਰ ਤੇ ਵਿਆਹ ਕਰਵਾਇਆ ਸੀ। ਪਰ ਮੇਰੇ ਪਿਆਰ ਦੇ ਪਹਿਲੇ ਚਿੰਨ੍ਹ ਕੀ ਸਨ ? ਬਿਨਾਂ ਕਿਸੇ ਸੰਗ ਸ਼ਰਮ ਦੇ ਪਸ਼ੂ ਕ੍ਰਿਆ ਵਿੱਚ ਖੱਚਤ ਹੋਣਾ ਅਤੇ ਇਨ੍ਹਾਂ ਜ਼ਿਆਦਤੀਆਂ ਲਈ ਆਪਣੇ ਆਪ ਤੇ ਫਖ਼ਰ ਕਰਨਾ। ਇੰਜ ਕਰਦਿਆਂ ਮੈਂ ਪਤਨੀ ਦੀ ਸਰੀਰਕ ਅਤੇ ਆਤਮਿਕ ਸਿਹਤ ਦਾ ਬਿਲਕੁਲ ਖਿਆਲ ਨਹੀਂ ਸੀ ਰੱਖਿਆ। ਮੈਨੂੰ ਸਮਝ ਨਾ ਆਇਆ ਕਰੇ ਅਸੀਂ ਇੱਕ ਦੂਜੇ ਨਾਲ ਏਨੇ ਖਿਝੇ ਖਿਝੇ ਕਿਉਂ ਰਹਿੰਦੇ ਸੀ। ਪਰ ਅਸਲੀਅਤ ਇਹ ਸੀ ਕਿ ਸਾਡਾ ਮਨੁੱਖੀ ਸੁਭਾਅ ਇਸ ਪਸ਼ੂ ਸੁਭਾਅ ਦੇ ਅਧੀਨ ਕੀਤੇ ਜਾਣ ਦੇ ਵਿਰੁੱਧ ਚਿੜਚਿੜੇਪਣ ਰਾਹੀਂ ਰੋਸ ਪ੍ਰਗਟ ਕਰਦਾ ਸੀ।

"ਇੱਕ ਦੂਜੇ ਪ੍ਰਤੀ ਸਾਡੀ ਘਿਰਣਾ ਹੈਰਾਨ ਕਰਨ ਵਾਲੀ ਸੀ। ਪਰ ਅਜਿਹੀ ਹਾਲਤ ਵਿੱਚ ਹੋਰ ਕਿਸੇ ਚੀਜ਼ ਦੀ ਆਸ ਵੀ ਨਹੀਂ ਸੀ ਰੱਖੀ ਜਾ ਸਕਦੀ। ਇਹ ਘਿਰਣਾ-ਜੁਰਮ ਵਿੱਚ ਸ਼ਾਮਲ ਦੋ ਧਿਰਾਂ - ਜੁਰਮ ਨੂੰ ਉਕਸਾਉਣ ਅਤੇ ਜੁਰਮ ਕਰਨ ਵਾਲੀਆਂ ਦੋ ਧਿਰਾਂ ਦੀ ਆਪਸੀ ਘਿਰਣਾ ਸੀ। ਕੀ ਇਹ ਸੱਚਮੁੱਚ ਹੀ ਜੁਰਮ ਨਹੀਂ ਸੀ ਕਿ ਪਹਿਲੇ ਹੀ ਮਹੀਨੇ ਉਸ ਦੇ ਗਰਭਵਤੀ ਹੋ ਜਾਣ ਪਿੱਛੋਂ ਵੀ ਅਸੀਂ ਪਸ਼ੂ ਕ੍ਰਿਆ ਵਿੱਚ ਖੱਚਤ ਰਹੇ ? ਕੀ ਤੁਸੀਂ ਇਨ੍ਹਾਂ ਗੱਲਾਂ ਨੂੰ ਕਹਾਣੀ ਨਾਲ ਸੰਬੰਧਤ ਨਹੀਂ ਸਮਝਦੇ ? ਜੇਕਰ ਅਜਿਹਾ ਹੈ ਤਾਂ ਤੁਸੀਂ ਗਲਤ ਹੋ। ਇਹ ਸਾਰਾ ਕੁਝ ਉਸੇ ਕਹਾਣੀ ਦਾ ਹਿੱਸਾ ਹੈ ਕਿ ਮੈਂ ਪਤਨੀ ਨੂੰ ਕਿਵੇਂ ਅਤੇ ਕਿਸ ਚੀਜ਼ ਨਾਲ ਕਤਲ ਕੀਤਾ। ਬੇਵਕੂਫ ਸਨ

ਉਹ ਲੋਕ ਜਿਹੜੇ ਸੋਚਦੇ ਸਨ ਕਿ ਪੰਜ ਅਕਤੂਬਰ ਵਾਲੀ ਰਾਤ ਨੂੰ ਮੈਂ ਪਤਨੀ ਨੂੰ ਚਾਕੂ ਨਾਲ ਮਾਰਿਆ। ਉਸਨੂੰ ਤਾਂ ਮੈਂ ਬਹੁਤ ਚਿਰ ਪਹਿਲਾਂ ਹੀ ਕਤਲ ਕਰ ਚੁੱਕਿਆ ਸਾਂ। ਉਸਨੂੰ ਮੈਂ ਬਿਲਕੁਲ ਉਸੇ ਢੰਗ ਨਾਲ ਕਤਲ ਕੀਤਾ ਜਿਵੇਂ ਬਾਕੀ ਦੁਨੀਆਂ ਕਰਦੀ ਹੈ।"

"ਕੀ ਮਤਲਬ ?" ਮੈਂ ਪੁੱਛਿਆ।

"ਇਹੀ ਤਾਂ ਹੈਰਾਨੀ ਵਾਲੀ ਗੱਲ ਹੈ। ਕੋਈ ਬੰਦਾ ਸਿੱਧੀ ਸਪਸ਼ਟ ਸੱਚਾਈ ਨੂੰ ਸਵੀਕਾਰ ਕਰਨ ਲਈ ਤਿਆਰ ਹੀ ਨਹੀਂ। ਇਹ ਇੱਕ ਅਜਿਹੀ ਸੱਚਾਈ ਹੈ ਜਿਸਦਾ ਡਾਕਟਰਾਂ ਨੂੰ ਪਤਾ ਹੋਣਾ ਚਾਹੀਦੈ ਅਤੇ ਉਨ੍ਹਾਂ ਨੂੰ ਇਸ ਦਾ ਪ੍ਰਚਾਰ ਕਰਨਾ ਚਾਹੀਦੈ। ਪਰ ਉਹ ਉਲਟਾ ਇਸ ਬਾਰੇ ਕੁਝ ਨਹੀਂ ਆਖਦੇ। ਗਰਭ ਠਹਿਰਨ ਪਿੱਛੋਂ ਸਰੀਰਕ ਪਿਆਰ ਵਿੱਚ ਖੱਚਤ ਹੋ ਕੇ ਆਦਮੀ ਅਤੇ ਤੀਵੀਆਂ ਪਸ਼ੂਆਂ ਨਾਲੋਂ ਵੀ ਭੈੜੇ ਬਣ ਜਾਂਦੇ ਹਨ। ਇਹ ਸਮਾਂ ਮਾਂ ਦੇ ਅੰਦਰ ਪਲ ਰਹੇ ਬੱਚੇ ਨੂੰ ਖੁਰਾਕ ਦੇਣ ਦਾ ਸਮਾਂ ਹੁੰਦੈ। ਇਸ ਸਮੇਂ ਸਰੀਰਕ ਪਿਆਰ ਮਾਂ ਅਤੇ ਬੱਚੇ ਦੋਹਾਂ ਲਈ ਘਾਤਕ ਹੁੰਦੈ। ਇਸ ਕੰਮ ਵਿੱਚ ਤੀਵੀਆਂ ਅਤੇ ਆਦਮੀ ਬਰਾਬਰ ਦੇ ਗੁਨਾਹਗਾਰ ਹਨ। ਇਸ ਸਭ ਕਾਸੇ 'ਚੋਂ ਕੀ ਸਬਕ ਮਿਲਦੈ ? ਇਹ ਗੱਲ ਸੋਚਣ ਲਈ ਬਹੁਤੀ ਅਕਲ ਦੀ ਲੋੜ ਨਹੀਂ ਕਿ ਬੰਦਿਆਂ ਨੂੰ ਵੀ ਪਸ਼ੂਆਂ ਵਾਂਗ ਸੰਜਮ ਵਰਤਣਾ ਚਾਹੀਦੈ। ਪਰ ਸੰਜਮ ਕੋਈ ਵਰਤਦਾ ਨਹੀਂ। ਸਾਇੰਸਦਾਨ ਏਨੇ ਸਿਆਣੇ ਹਨ ਕਿ ਉਨ੍ਹਾਂ ਨੇ ਖੂਨ ਵਿੱਚ ਤਰਨ ਵਾਲੇ ਕਣ ਲਿਊਟੋਸਾਈਟਸ ਤਾਂ ਲੱਭ ਲਏ ਪਰ ਇਸ ਗੱਲ ਦਾ ਇਲਾਜ ਨਹੀਂ ਲੱਭਿਆ। ਘੱਟੋ ਘੱਟ ਮੈਂ ਕਿਸੇ ਦੇ ਮੂੰਹੋਂ ਇਸਦਾ ਜ਼ਿਕਰ ਨਹੀਂ ਸੁਣਿਆ।

"ਇਸ ਤਰ੍ਹਾਂ ਇਸਤ੍ਰੀ ਦੇ ਸਾਹਮਣੇ ਦੋ ਹੀ ਰਾਹ ਹੁੰਦੇ ਹਨ। ਇੱਕ ਰਾਹ ਤਾਂ ਇਹ ਹੈ ਕਿ ਉਹ ਆਪਣੀ ਇਸਤ੍ਰੀਅਤ ਭਾਵ ਮਾਂ ਬਣਨ ਦੀ ਯੋਗਤਾ ਨੂੰ ਹੌਲੀ ਹੌਲੀ ਤਬਾਹ ਕਰ ਲਵੇ ਤਾਂ ਜੋ ਉਸ ਦਾ ਪਤੀ ਜਦੋਂ ਚਾਹੇ ਉਸ ਕੋਲੋਂ ਆਨੰਦ ਪ੍ਰਾਪਤ ਕਰ ਸਕੇ। ਦੂਜਾ ਰਾਹ ਜਿਸ ਨੂੰ ਰਾਹ ਵੀ ਨਹੀਂ ਆਖਿਆ ਜਾ ਸਕਦਾ ਇਹ ਹੈ ਕਿ ਦੰਦਾਂ 'ਚ ਜੀਭ ਲੈ ਕੇ ਬੇਕਿਰਕ ਹੋ ਕੇ ਕੁਦਰਤ ਦੇ ਨਿਯਮਾਂ ਦੀ ਉਲੰਘਣਾ ਕਰੇ ਜਿਵੇਂ ਚੰਗੇ ਆਖੇ ਜਾਂਦੇ ਪਰਿਵਾਰਾਂ ਵਿੱਚ ਆਮ ਹੁੰਦੈ। ਮਤਲਬ ਇਹ ਕਿ ਇਸਤਰੀ ਆਪਣੀ ਮਰਜ਼ੀ ਦੇ ਖਿਲਾਫ਼ ਇੱਕੋ ਸਮੇਂ ਗਰਭਵਤੀ ਮਾਂ, ਪਹਿਲੇ ਬੱਚੇ ਦੀ ਖਿਡਾਵੀ ਅਤੇ ਰਖੇਲ ਵਾਂਗ ਪਤੀ ਦੀ ਹਵਸ ਪੂਰਤੀ ਦਾ ਸਾਧਨ ਬਣਕੇ ਰਹੇ। ਅਜਿਹੀ ਨਿਰਦਈ ਸਜ਼ਾ ਨੂੰ ਤਾਂ ਪਸ਼ੂ ਵੀ ਸਵੀਕਾਰ ਨਹੀਂ ਕਰ ਸਕਦੇ। ਇਸਤਰੀ ਵਿੱਚ ਐਨਾ ਕੁਝ ਬਰਦਾਸ਼ਤ ਕਰਨ ਦੀ ਤਾਕਤ ਨਹੀਂ। ਇਹੀ ਕਾਰਨ ਹੈ ਕਿ ਕੁਲੀਨ ਵਰਗ ਦੀਆਂ ਇਸਤ੍ਰੀਆਂ ਛੇਤੀ ਘਬਰਾ ਜਾਣ ਵਾਲੀਆਂ ਅਤੇ ਹਿਸਟੀਰੀਏ ਦਾ ਸ਼ਿਕਾਰ ਹੋ ਜਾਂਦੀਆਂ ਹਨ। ਜਦ ਕਿ ਕਿਸਾਨ ਵਰਗ ਦੀਆਂ ਇਸਤਰੀਆਂ ਬਕੜਵਾਦ ਕਰਨ ਵਾਲੀਆਂ ਪਾਗਲ ਬਣ ਜਾਂਦੀਆਂ ਹਨ। ਅਸੀਂ ਦੇਖਦੇ ਹਾਂ ਕਿ ਕੁਆਰੀਆਂ ਮਾਸੂਮ ਮੁਟਿਆਰਾਂ ਬਕੜਵਾਦ ਕਰਨ ਵਾਲੀਆਂ ਪਾਗਲ ਨਹੀਂ ਹੁੰਦੀਆਂ, ਸਗੋਂ ਵਿਆਹੁਤਾ ਇਸਤ੍ਰੀਆਂ ਹੀ ਅਜਿਹੀ ਦਸ਼ਾ ਨੂੰ ਪਹੁੰਚਦੀਆਂ ਹਨ। ਇਹ ਹਾਲਤ ਸਿਰਫ਼ ਸਾਡੇ ਦੇਸ਼ ਦੀਆਂ ਇਸਤਰੀਆਂ ਦੀ ਹੀ ਨਹੀਂ। ਯੂਰਪ ਦੇ ਦੇਸ਼ਾਂ ਦੀਆਂ ਇਸਤ੍ਰੀਆਂ ਦਾ ਵੀ ਇਹੀ ਹਾਲ ਹੈ। ਹਸਪਤਾਲ ਅਜਿਹੀਆਂ ਔਰਤਾਂ ਨਾਲ ਭਰੇ ਪਏ ਹਨ ਜਿੰਨ੍ਹਾਂ ਨੂੰ ਕੁਦਰਤ ਦੇ ਨਿਯਮਾਂ ਦੀ ਉਲੰਘਣਾ ਕਰਨ ਕਾਰਨ ਹਿਸਟੀਰੀਏ ਦੇ ਦੌਰੇ ਪੈਂਦੇ ਹਨ। ਕੁਝ ਔਰਤਾਂ ਦਾ ਦਿਮਾਗ ਪੂਰੀ ਤਰ੍ਹਾਂ ਹਿੱਲ ਚੁੱਕਿਆ ਹੁੰਦੈ। ਦੁਨੀਆਂ ਵਿੱਚ ਅਜਿਹੀਆਂ ਇਸਤਰੀਆਂ ਦੀ ਵੀ ਘਾਟ ਨਹੀਂ ਜਿਹੜੀਆਂ ਅਜੇ ਅਜਿਹੀ ਦਸ਼ਾ ਨੂੰ ਨਹੀਂ ਪਹੁੰਚੀਆਂ।

"ਜ਼ਰਾ ਸੋਚੋ ਇਸਤ੍ਰੀ ਕਿੰਨਾ ਮਹਾਨ, ਮਹਿਮਾ ਪੂਰਨ ਕਾਰਜ ਕਰ ਰਹੀ ਹੁੰਦੀ ਹੈ ਜਦ ਉਹ ਨੌਂ ਮਹੀਨੇ ਬੱਚੇ ਨੂੰ ਪੇਟ ਵਿੱਚ ਰੱਖ ਕੇ ਵਿਕਸਤ ਕਰ ਰਹੀ ਹੁੰਦੀ ਹੈ ਅਤੇ ਫੇਰ ਉਸ ਨੂੰ ਜਨਮ ਦੇ ਕੇ ਪਾਲ ਰਹੀ ਹੁੰਦੀ ਹੈ। ਉਹ ਸਾਡੇ ਵਾਰਸਾਂ ਨੂੰ ਜਨਮ ਦਿੰਦੀ ਹੈ ਜਿੰਨ੍ਹਾਂ ਨੇ ਮਨੁੱਖ ਜਾਤੀ ਨੂੰ ਅੱਗੇ ਲਿਜਾਣਾ ਹੁੰਦੈ। ਪਰ ਇਸ ਪਵਿੱਤ੍ਰ ਕੰਮ ਉੱਤੇ ਕਿਹੜੀ ਗੱਲ ਡਾਕਾ ਮਾਰਦੀ ਹੈ ? ਉਸ ਬਾਰੇ ਸੋਚ ਕੇ ਹੀ ਕਾਂਬਾ ਛਿੜ ਜਾਂਦੈ। ਇਸ ਦੇ ਬਾਵਜੂਦ ਲੋਕ ਇਸਤ੍ਰੀ ਦੀ ਆਜ਼ਾਦੀ ਅਤੇ ਉਸ



ਦੇ ਅਧਿਕਾਰਾਂ ਦੀਆਂ ਗੱਲਾਂ ਕਰਦੇ ਹਨ। ਇਹ ਗੱਲਾਂ ਤਾਂ ਬਿਲਕੁਲ ਉਸੇ ਤਰ੍ਹਾਂ ਹਨ ਜਿਵੇਂ ਇੱਕ ਪਾਸੇ ਤਾਂ ਆਦਮਖੋਰ ਆਪਣੇ ਸ਼ਿਕਾਰ ਨੂੰ ਖਾਣ ਲਈ ਉਸ ਨੂੰ ਮੋਟਾ ਤਾਜ਼ਾ ਕਰਨ, ਨਾਲ ਹੀ ਆਖੀ ਜਾਣ ਕਿ ਉਨ੍ਹਾਂ ਨੂੰ ਉਸ ਦੀ ਆਜ਼ਾਦੀ ਅਤੇ ਅਧਿਕਾਰਾਂ ਦੀ ਚਿੰਤਾ ਹੈ।"

ਮੈਨੂੰ ਉਸਦੇ ਇਹ ਮੌਲਿਕ ਵਿਚਾਰ ਸਮਾਜ ਦੀਆਂ ਨੀਹਾਂ ਹਿਲਾਉਣ ਵਾਲੇ ਪ੍ਰਤੀਤ ਹੋਏ। ਮੈਂ ਆਖਿਆ, "ਪਰ ਕੀਤਾ ਕੀ ਜਾਵੇ ? ਜੇਕਰ ਜੋ ਕੁਝ ਤੁਸੀਂ ਆਖਦੇ ਹੋ ਠੀਕ ਹੈ ਤਾਂ ਆਦਮੀ ਆਪਣੀ ਪਤਨੀ ਨਾਲ ਦੋ ਸਾਲ ਵਿੱਚ ਸਿਰਫ਼ ਇੱਕ ਵਾਰ ਹੀ ਪਿਆਰ ਕਰ ਸਕਦੈ। ਪਰ ਆਦਮੀ......"

"ਆਦਮੀ ਇਸ ਤੋਂ ਬਿਨਾ ਰਹਿ ਨਹੀਂ ਸਕਦੇ।" ਉਹ ਵਿੱਚੋਂ ਹੀ ਬੋਲ ਪਿਆ। ਸਾਇੰਸ ਦੇ ਸਤਿਕਾਰਤ ਪ੍ਰੋਹਤਾਂ (ਡਾਕਟਰਾਂ) ਨੇ ਹਰ ਕਿਸੇ ਨੂੰ ਯਕੀਨ ਦੁਆ ਰੱਖਿਐ। ਜੇਕਰ ਸਾਇੰਸ ਦੇ ਇਨ੍ਹਾਂ ਵਿਦਵਾਨਾਂ ਨੂੰ ਤੀਵੀਆਂ ਵਾਲੇ ਉਹ ਸਾਰੇ ਕੰਮ ਆਪ ਕਰਨੇ ਪੈਣ ਜਿੰਨ੍ਹਾਂ ਨੂੰ ਕਰਨਾ ਉਹ ਆਦਮੀਆਂ ਦੀ ਸਿਹਤ ਲਈ ਜ਼ਰੂਰੀ ਸਮਝਦੇ ਹਨ ਤਾਂ ਮੈਂ ਫੇਰ ਪੁੱਛਾਂ ਉਹ ਕੀ ਉੱਤਰ ਦੇਣ। ਕਿਸੇ ਆਦਮੀ ਨੂੰ ਆਖੀ ਜਾਓ। ਸ਼ਰਾਬ ਅਫੀਮ ਤਮਾਖੂ ਤੇਰੇ ਲਈ ਜ਼ਰੂਰੀ ਹਨ ਇਹ ਚੀਜ਼ਾਂ ਜ਼ਰੂਰੀ ਬਣ ਜਾਣਗੀਆਂ। ਜਿਵੇਂ ਰੱਬ ਨੇ ਸਾਰੀਆਂ ਚੀਜ਼ਾਂ ਗਲਤ ਹੀ ਪੈਦਾ ਕੀਤੀਆਂ ਸਨ ਕਿਉਂਕ ਉਸ ਨੇ ਇਨ੍ਹਾਂ ਵਿਦਵਾਨਾਂ ਨੂੰ ਪੁੱਛਿਆ ਨਹੀਂ ਸੀ ਕਿ ਜ਼ਰੂਰੀ ਚੀਜ਼ਾਂ ਕਿਹੜੀਆਂ ਹੁੰਦੀਆਂ ਹਨ। ਅਸੀਂ ਦੇਖਦੇ ਹਾਂ ਕਿ ਬਹੁਤ ਗੱਲਾਂ ਆਪਸ ਵਿੱਚ ਮੇਲ ਨਹੀਂ ਖਾਂਦੀਆਂ। ਆਦਮੀਆਂ ਨੇ ਪੱਕਾ ਫੈਸਲਾ ਕੀਤਾ ਹੋਇਐ ਕਿ ਉਹ ਕਾਮ ਵਾਸ਼ਨਾ ਦੀ ਪੂਰਤੀ ਬਿਨਾਂ ਰਹਿ ਨਹੀਂ ਸਕਦੇ। ਪਰ ਬੱਚੇ ਦੀ ਪੈਦਾਇਸ਼ ਅਤੇ ਪ੍ਰਵਰਸ਼ ਉਨ੍ਹਾਂ ਦੀ ਕਾਮ-ਪੂਰਤੀ ਵਿੱਚ ਰੁਕਾਵਟ ਬਣ ਜਾਂਦੀ ਹੈ। ਫੇਰ ਕੀਤਾ ਕੀ ਜਾਵੇ ? ਮਹਾਂ ਵਿਦਵਾਨਾਂ ਨੂੰ ਅਪੀਲ ਕਰੋ, ਉਹ ਸਭ ਕਾਸੇ ਦਾ ਪ੍ਰਬੰਧ ਕਰ ਦੇਣਗੇ ਅਤੇ ਕਰਦੇ ਵੀ ਹਨ। ਗਜ਼ਬ ਸਾਂਈ ਦਾ! ਇਨ੍ਹਾਂ ਡਾਕਟਰਾਂ ਦੇ ਕੁਫਰਾਂ ਨੂੰ ਕਦੋਂ ਨੰਗਾ ਕੀਤਾ ਜਾਏਗਾ ? ਸਮਾਂ ਬਹੁਤ ਹੀ ਨਾਜ਼ੁਕ ਮੌੜ ਉੱਤੇ ਅਪੜ ਚੁੱਕਿਆ ਹੈ। ਅੱਜ ਕੱਲ ਬਹੁਤੇ ਲੋਕ ਸਿਰਫ਼ ਇਸੇ ਕਾਰਨ ਜਾਂ ਤਾਂ ਪਾਗਲ ਹੋ ਜਾਂਦੇ ਹਨ ਜਾਂ ਆਤਮ ਹੱਤਿਆ ਕਰ ਲੈਂਦੇ ਹਨ। ਇਸ ਨੂੰ ਕਿਵੇਂ ਰੋਕਿਆ ਜਾ ਸਕਦੈ ? ਸਾਡੇ ਨਾਲੋਂ ਤਾਂ ਇਉਂ ਜਾਪਦੈ ਪਸ਼ੂਆਂ ਨੂੰ ਜ਼ਿਆਦਾ ਪਤੈ ਕਿ ਬੱਚੇ ਨਸਲ ਦਾ ਵਾਧਾ ਕਰਨ ਲਈ ਪੈਦਾ ਕੀਤੇ ਜਾਂਦੇ ਹਨ। ਇਸ ਲਈ ਉਹ ਇਸ ਕਾਰਜ ਨਾਲ ਸੰਬੰਧਤ ਨਿਯਮਾਂ ਦੀ ਪਾਲਣਾ ਵੀ ਕਰਦੇ ਹਨ। ਪਰ ਇਕੱਲੇ ਆਦਮੀ ਦੀ ਅਕਲ ਉੱਤੇ ਹੀ ਪਰਦਾ ਪਿਆ ਹੋਇਐ। ਉਹ ਇਸ ਗੱਲ ਨੂੰ ਨਹੀਂ ਸਮਝਦਾ ਅਤੇ ਸਮਝਣ ਦੀ ਕੋਸ਼ਿਸ਼ ਵੀ ਨਹੀਂ ਕਰਦਾ। ਉਸ ਨੂੰ ਤਾਂ ਬੱਸ ਵੱਧ ਤੋਂ ਵੱਧ ਸੁਆਦ ਪ੍ਰਾਪਤ ਕਰਨ ਦੀ ਹੀ ਲੱਲ੍ਹ ਲੱਗੀ ਹੋਈ ਹੈ। ਪਰ ਆਦਮੀ ਹੈ ਕੌਣ ? ਸ੍ਰਿਸ਼ਟੀ ਦਾ ਬਾਦਸ਼ਾਹ! ਚੁਰਾਸੀ ਲੱਖ ਜੂਨਾਂ ਦਾ ਸਿਰਤਾਜ! ਅਸ਼ਰਫ਼-ਅਲ-ਮਖ਼ਲੂਕਾਤ! ਇਸ ਦਾ ਜ਼ਰਾ ਪਸ਼ੂਆਂ ਨਾਲ ਮੁਕਾਬਲਾ ਕਰਕੇ ਦੇਖੋ। ਪਸ਼ੂ ਸਿਰਫ਼ ਬੱਚੇ ਪੈਦਾ ਕਰਨ ਦੇ ਇਰਾਦੇ ਨਾਲ ਸੰਗਮ ਕਰਦੇ ਹਨ। ਪਰ ਸ੍ਰਿਸ਼ਟੀ ਦਾ ਇਹ ਨਾਪਾਕ ਬਾਦਸ਼ਾਹ ਸਿਰਫ਼ ਸੁਆਦ ਦੀ ਖਾਤਰ - ਜਦੋਂ ਵੀ ਜੀਅ ਕਰੇ ਕਾਮ-ਵਾਸ਼ਨਾ ਦੀ ਪੂਰਤੀ ਲਈ ਇਸਤ੍ਰੀ ਨੂੰ ਭੋਗਦਾ ਹੈ। ਸਥਿਤੀ ਦਾ ਵਿਅੰਗ ਦੇਖੋ। ਇਸ ਚੀਜ਼ ਨੂੰ ਉਹ ਅਤੀ ਉੱਤਮ ਜਜ਼ਬੇ ਪਿਆਰ ਨਾਲ ਇਕਮਿਕ ਕਰਨ ਦਾ ਯਤਨ ਕਰਦਾ ਹੈ। ਇਸ ਪਿਆਰ ਦੇ ਨਾਂ ਤੇ - ਆਪਣੇ ਲੁੱਚਪੁਣੇ ਖਾਤਰ - ਉਹ ਅੱਧੀ ਮਨੁੱਖ ਜਾਤੀ ਨੂੰ ਬਲੀ ਦਾ ਬੱਕਰਾ ਬਣਾਉਂਦਾ ਹੈ। ਆਪਣੇ ਸੁਆਦ ਦੀ ਖਾਤਰ ਇਸਤ੍ਰੀ ਨੂੰ ਆਪਣੀ ਦੁਸ਼ਮਣ ਬਣਾ ਲੈਂਦਾ ਹੈ ਜਿਹੜੀ ਅਸਲ ਵਿੱਚ ਮਨੁੱਖ ਜਾਤੀ ਨੂੰ ਸੱਚ ਅਤੇ ਨੇਕੀ ਦਾ ਰਾਹ ਦਿਖਾਉਣ ਲਈ ਉਸਦੀ ਸਾਥਣ ਹੋਣੀ ਚਾਹੀਦੀ ਹੈ। ਮੈਨੂੰ ਇੱਕ ਗੱਲ ਦੱਸੋ - ਮਨੁੱਖ ਜਾਤੀ ਨੂੰ ਅੱਗੇ ਵਧਣ ਤੋਂ ਕੌਣ ਰੋਕਦਾ ਹੈ ? ਇਸਤਰੀ। ਪਰ ਉਹ ਜੋ ਕੁਝ ਹੈ, ਕਿਉਂ ਹੈ ? ਸਿਰਫ਼ ਇਸੇ ਆਦਮੀ ਕਾਰਨ। ਹਾਂ, ਹਾਂ।" ਉਹ ਸਿਗਰਟ ਭਾਲਣ ਲਈ ਥੈਲੇ ਦੀ ਫਰੋਲਾ ਫਰਾਲੀ ਵੀ ਕਰੀ ਜਾ ਰਿਹਾ ਸੀ ਅਤੇ 'ਹਾਂ, ਹਾਂ' ਵੀ ਬੋਲੀ ਜਾ ਰਿਹਾ ਸੀ। ਉਸ ਨੇ ਆਪਣੇ ਵਿਚਾਰਾਂ ਨੂੰ ਇਕੱਤਰ ਕਰਨ ਲਈ ਸਿਗਰਟ ਪੀਣੀ ਸ਼ੁਰੂ ਕਰ ਦਿੱਤੀ।

## ਚੌਦਾਂ

"ਬੱਸ, ਇਸ ਤਰ੍ਹਾਂ ਦਾ ਪਸ਼ੂਆਂ ਵਰਗਾ ਮੰਦਾ ਜੀਵਨ ਸੀ ਮੇਰਾ।" ਉਸਨੇ ਪਹਿਲਾਂ ਵਰਗੇ ਲਹਿਜੇ ਵਿੱਚ ਆਖਿਆ। "ਇਸ ਵਿੱਚ ਵੀ ਸਭ ਤੋਂ ਭੈੜੀ ਗੱਲ ਇਹ ਸੀ ਕਿ ਇਸ ਤਰ੍ਹਾਂ ਦਾ ਗੰਦਾ ਜੀਵਨ ਜਿਉਂਦੇ ਹੋਏ ਵੀ ਮੈਂ ਸਮਝਦਾ ਸੀ ਕਿ ਮੈਂ ਆਪਣੀ ਪਤਨੀ ਪ੍ਰਤੀ ਵਫਾਦਾਰ ਸਾਂ ਕਿਉਂਕਿ ਮੈਂ ਦੂਜੀਆਂ ਤੀਵੀਂਆਂ ਦੇ ਜਾਲ ਵਿੱਚ ਨਹੀਂ ਫਸਦਾ ਸੀ। ਇਸ ਲਈ ਮੈਂ ਇੱਕ ਸਦਾਚਾਰੀ ਅਤੇ ਪਵਿਤ੍ਰ ਆਦਮੀ ਸੀ। ਜਦ ਕਦੇ ਵੀ ਸਾਡਾ ਝਗੜਾ ਹੁੰਦਾ ਮੈਂ ਉਸਨੂੰ ਜਾਂ ਉਸਦੇ ਸੁਭਾਅ ਨੂੰ ਦੋਸ਼ੀ ਠਹਿਰਾਉਂਦਾ।

"ਪਰ ਉਸ ਦਾ ਕਸੂਰ ਨਹੀਂ ਸੀ। ਉਹ ਹੋਰ ਇਸਤ੍ਰੀਆਂ ਨਾਲੋਂ ਵੱਖਰੀ ਨਹੀਂ ਸੀ। ਉਸਦੀ ਪ੍ਰਵਰਸ਼ ਵੀ ਉਸੇ ਤਰ੍ਹਾਂ ਹੋਈ ਸੀ ਜਿਵੇਂ ਕੁਲੀਨ ਵਰਗ ਦੀਆਂ ਇਸਤ੍ਰੀਆਂ ਦੀ ਹੁੰਦੀ ਹੈ। ਉਸਦਾ ਵਿਵਹਾਰ ਵੀ ਕੁਲੀਨ ਵਰਗ ਦੀਆਂ ਇਸਤ੍ਰੀਆਂ ਵਰਗਾ ਹੀ ਸੀ। ਅਸੀਂ ਇਸਤ੍ਰੀਆਂ ਦੀ ਆਧੁਨਿਕ ਵਿਦਿਆ ਬਾਰੇ ਗੱਲਾਂ ਤਾਂ ਬੜੀਆਂ ਸੁਣਦੇ ਹਾਂ ਪਰ ਇਹ ਸਭ ਫੋਕੀਆਂ ਗੱਲਾਂ ਹਨ। ਜਿੰਨਾਂ ਚਿਰ ਇਸਤ੍ਰੀ ਵੱਲ ਸਾਡਾ ਰਵੱਈਆ ਨਹੀਂ ਬਦਲਦਾ (ਨਾ ਕਿ ਜਿਸ ਤਰਾਂ ਦੇ ਰਵੱਈਏ ਦਾ ਅਸੀਂ ਦਿਖਾਵਾ ਕਰਦੇ ਹਾਂ) ਇਸਤ੍ਰੀਆਂ ਦੀ ਵਿਦਿਆ ਪਹਿਲਾਂ ਵਰਗੀ ਹੀ ਰਹੇਗੀ।

"ਇਸਤ੍ਰੀਆਂ ਦੀ ਵਿਦਿਆ ਹਮੇਸ਼ਾ ਆਦਮੀਆਂ ਦੇ ਉਨ੍ਹਾਂ ਵੱਲ ਰਵੱਈਏ ਅਨੁਸਾਰ ਹੀ ਹੋਵੇਗੀ। ਅਸੀਂ ਸਾਰੇ ਜਾਣਦੇ ਹਾਂ ਕਿ ਆਦਮੀ ਇਸਤ੍ਰੀਆਂ ਨੂੰ ਕੀ ਸਮਝਦੇ ਹਨ। ਕਵੀਆਂ ਦੇ ਗੀਤਾਂ ਵਿੱਚ ਸ਼ਰਾਬ ਨਾਲ ਔਰਤ ਦਾ ਵੀ ਜ਼ਿਕਰ ਹੁੰਦਾ ਹੈ। ਆਦਮੀਆਂ ਲਈ ਸ਼ਰਾਬ ਅਤੇ ਔਰਤ ਆਨੰਦ ਪ੍ਰਾਪਤੀ ਦੀਆਂ ਚੀਜ਼ਾਂ ਹਨ। ਸਾਰੀ ਕਵਿਤਾ ਨੂੰ ਲੈ ਲਵੋ। ਸਾਰੀ ਚਿਤ੍ਰਕਾਰੀ ਅਤੇ ਮੂਰਤੀਕਲਾ ਨੂੰ ਲੈ ਲਵੋ। ਪ੍ਰੇਮ ਗੀਤਾਂ ਅਤੇ ਵੀਨਸ ਵਰਗੀਆਂ ਸੁੰਦਰ ਇਸਤੀਆਂ ਦੇ ਬੁੱਤਾਂ ਅਤੇ ਚਿਤਰਾਂ ਤੇ ਨਿਗਾਹ ਮਾਰੋ। ਇਸਤ੍ਰੀਆਂ ਪ੍ਰਤੀ ਹਰ ਥਾਂ ਇਹੀ ਰਵੱਈਆ ਨਜ਼ਰ ਆਵੇਗਾ। ਹਰ ਥਾਂ ਇਸਤ੍ਰੀਆਂ ਨੂੰ ਆਨੰਦ ਪ੍ਰਾਪਤੀ ਦੇ ਸਾਧਨ ਵਜੋਂ ਹੀ ਦੇਖਿਆ ਜਾਂਦਾ ਹੈ। ਇਸਤ੍ਰੀਆਂ ਪ੍ਰਤੀ ਇਹ ਰਵੱਈਆ ਕੇਵਲ ਰਾਜ ਦਰਬਾਰੀ ਅਤੇ ਕੁਲੀਨ ਵਰਗੀ ਨਾਚ-ਮਹਿਫਲਾਂ ਵਿੱਚ ਹੀ ਨਹੀਂ ਅਪਨਾਇਆ ਜਾਂਦਾ ਸਗੋਂ ਗਲੀਆਂ ਬਜ਼ਾਰਾਂ ਵਿੱਚ ਵੀ ਇਸਤ੍ਰੀ ਨੂੰ ਇਸੇ ਨਜ਼ਰੀਏ ਨਾਲ ਦੇਖਿਆ ਜਾਂਦਾ ਹੈ। ਇਸ ਸ਼ੈਤਾਨ ਆਦਮੀ ਦੀ ਇੱਕ ਹੋਰ ਸ਼ੈਤਾਨੀਅਤ ਵੱਲ ਧਿਆਨ ਦਿਓ। ਜੇਕਰ ਇਸਤ੍ਰੀ ਸਿਰਫ ਆਨੰਦ ਪ੍ਰਾਪਤੀ ਦਾ ਹੀ ਸਾਧਨ ਹੁੰਦੀ, ਅਸੀਂ ਇਸਨੂੰ ਸੁਆਦਲੀ ਬੁਰਕੀ ਸਮਝਣ ਤੋਂ ਬਿਨਾਂ ਹੋਰ ਕੁਝ ਨਾ ਸਮਝਦੇ। ਪਰ ਅਸੀਂ ਏਥੇ ਹੀ ਬੱਸ ਨਹੀਂ ਕੀਤੀ। ਯੂਰਪੀ ਦੇਸ਼ਾਂ ਦੇ ਮੱਧਕਾਲੀ ਹਥਿਆਰਬੰਦ ਸੂਰਮੇ ਨਾਈਟ, ਪਹਿਲੇ ਆਦਮੀ ਸਨ ਜਿਹੜੇ ਇਸਤ੍ਰੀ ਨੂੰ ਆਪਣੇ ਨਾਲੋਂ ਉਚੇਰੀ ਸਮਝਕੇ ਉਸਦੀ ਪੂਜਾ ਕਰਿਆ ਕਰਦੇ ਸਨ। (ਪਰ ਸਮਝਦੇ ਉਹ ਵੀ ਇਸਨੂੰ ਆਨੰਦ ਪ੍ਰਾਪਤੀ ਨੂੰ ਦਾ ਸਾਧਨ ਹੀ ਸਨ)। ਅੱਜਕੱਲ ਵੀ ਆਦਮੀ ਇਸਤ੍ਰੀ ਦਾ ਸਤਿਕਾਰ ਕਰਨ ਦੀ ਡੀਂਗ ਮਾਰਦੇ ਹਨ। ਕਈ ਆਦਮੀ ਇਸਤ੍ਰੀ ਵਾਸਤੇ ਕੁਰਸੀ ਛੱਡ ਕੇ ਖਲੋ ਜਾਂਦੇ ਹਨ। ਕਈ ਉਸਦੇ ਡਿੱਗੇ ਹੋਏ ਰੁਮਾਲ ਚੁੱਕ ਕੇ ਫੜਾਉਂਦੇ ਹਨ। ਇਸਤ੍ਰੀ ਦੇ ਅਧਿਕਾਰਾਂ ਲਈ ਲੰਮੇ ਚੌੜੇ ਭਾਸ਼ਨ ਕਰਦੇ ਹਨ। ਉਸਨੂੰ ਪ੍ਰਬੰਧਕੀ ਅਤੇ ਰਾਜਨੀਤਿਕ ਪਦਵੀਆਂ ਪ੍ਰਾਪਤ ਕਰਨ ਦੇ ਅਧਿਕਾਰਾਂ ਦੀਆਂ ਗੱਲਾਂ ਕਰਦੇ ਹਨ। ਪਰ ਰਵੱਈਆ ਉਹਨਾਂ ਦਾ ਉਹੀ ਰਹਿੰਦਾ ਹੈ। ਇਸਤ੍ਰੀ ਉਨ੍ਹਾਂ ਦੀਆਂ ਨਜ਼ਰਾਂ ਵਿੱਚ ਆਨੰਦ ਪ੍ਰਾਪਤੀ ਦਾ ਵਸੀਲਾ ਹੈ ਅਤੇ ਸਰੀਰ ਉਸਦਾ ਆਨੰਦ ਪ੍ਰਾਪਤੀ ਦਾ ਸਾਧਨ ਹੈ। ਇਸਤ੍ਰੀ ਵੀ ਇਸ ਗੱਲ ਨੂੰ ਜਾਣਦੀ ਹੈ। ਇਹ ਵੀ ਉਸਦੀ ਗੁਲਾਮੀ ਦਾ ਇੱਕ ਰੂਪ ਹੈ।

"ਗੁਲਾਮੀ ਕੀ ਹੈ ? ਗੁਲਾਮੀ ਉਹ ਅਵਸਥਾ ਹੈ ਜਿਸ ਵਿੱਚ ਕੁਝ ਬੰਦੇ ਦੂਜਿਆਂ ਤੋਂ ਕੰਮ ਕਰਵਾਕੇ ਜ਼ਬਰਦਸਤੀ ਉਨ੍ਹਾਂ ਦੀ ਮਿਹਨਤ ਦਾ ਫਲ ਖਾਂਦੇ ਹਨ। ਗੁਲਾਮੀ ਉਸੇ ਹਾਲਤ ਵਿੱਚ ਖਤਮ ਹੋ ਸਕਦੀ ਹੈ ਜਦ ਲੋਕ ਦੂਜਿਆਂ ਦੀ ਮਿਹਨਤ ਦਾ ਫਲ ਖਾਣਾ ਪਾਪ ਅਤੇ ਸ਼ਰਮਨਾਕ ਗੱਲ ਸਮਝਕੇ ਅਜਿਹਾ ਕਰਨ ਦੀ ਇੱਛਾ ਹੀ ਤਿਆਗ ਦੇਣਗੇ। ਲੋਕ ਗੁਲਾਮੀ ਦਾ ਬਾਹਰਲਾ



ਰੂਪ, ਗੁਲਾਮਾਂ ਦੀ ਵਿਕਰੀ ਬੰਦ ਕਰਕੇ ਸਮਝਦੇ ਹਨ ਕਿ ਗੁਲਾਮੀ ਖਤਮ ਹੋ ਗਈ। ਉਹ ਇਹ ਨਹੀਂ ਦੇਖਦੇ, ਨਾ ਹੀ ਦੇਖਣ ਦੀ ਇੱਛਾ ਕਰਦੇ ਕਿ ਗੁਲਾਮੀ ਪਹਿਲਾਂ ਵਾਂਗ ਹੀ ਕਾਇਮ ਰਹਿੰਦੀ ਹੈ ਕਿਉਂਕਿ ਉਹ ਦੂਜਿਆਂ ਦੀ ਮਿਹਨਤ ਦਾ ਫਲ ਖਾਣ ਦੀ ਇੱਛਾ ਦਾ ਤਿਆਗ ਨਹੀਂ ਕਰ ਸਕਦੇ। ਸਗੋਂ ਅਜਿਹੀ ਅਵਸਥਾ ਨੂੰ ਠੀਕ ਅਤੇ ਨਿਆਂਪੂਰਨ ਸਮਝਦੇ ਰਹਿੰਦੇ ਹਨ। ਜਿੰਨਾਂ ਚਿਰ ਇਸ ਅਵਸਥਾ ਨੂੰ ਠੀਕ ਸਮਝਿਆ ਜਾਂਦਾ ਰਹੇਗਾ, ਅਜਿਹੇ ਲੋਕ ਮਿਲਦੇ ਰਹਿਣਗੇ ਜਿਹੜੇ ਦੂਜਿਆਂ ਨਾਲੋਂ ਜ਼ਿਆਦਾ ਤਾਕਤਵਰ ਅਤੇ ਚਤਰ ਹੋਣ ਕਾਰਨ ਗੁਲਾਮੀ ਕਾਇਮ ਰੱਖਣਗੇ।

"ਆਦਮੀ ਦੇ ਇਸ ਰਵੱਈਏ ਕਾਰਨ ਇਸਤ੍ਰੀਆਂ ਦੀ ਮੁਕਤੀ ਦਾ ਵੀ ਇਹੀ ਹਾਲ ਹੈ। ਇਸਤ੍ਰੀ ਦੀ ਗੁਲਾਮੀ ਇਸ ਗੱਲ ਵਿੱਚ ਹੈ ਕਿ ਆਦਮੀ ਉਸਨੂੰ ਆਪਣੇ ਸੁਆਦ ਲਈ ਵਰਤਣਾ ਠੀਕ ਅਤੇ ਵਾਜਬ ਸਮਝਦਾ ਹੈ। ਫੇਰ ਉਹ ਉਸਨੂੰ ਆਜ਼ਾਦੀ ਦੇਣ ਦੀਆਂ ਕੋਸ਼ਿਸ਼ਾਂ ਕਰਦਾ ਹੋਇਆ ਉਸਨੂੰ ਬਰਾਬਰ ਦੇ ਅਧਿਕਾਰ ਤਾਂ ਦੇ ਦਿੰਦਾ ਹੈ ਪਰ ਸਮਝਦਾ ਉਸਨੂੰ ਆਨੰਦ ਪ੍ਰਾਪਤੀ ਦਾ ਸਾਧਨ ਹੀ ਰਹਿੰਦਾ ਹੈ। ਲੋਕ ਰਾਇ ਦੀ ਸਹਾਇਤਾ ਨਾਲ ਇਸੇ ਕੰਮ ਲਈ ਉਸਨੂੰ ਤਿਆਰ ਕਰਦਾ ਰਹਿੰਦਾ ਹੈ। ਸਿੱਟਾ ਇਹ ਹੁੰਦੈ ਕਿ ਇਸਤ੍ਰੀ ਪਹਿਲਾਂ ਵਾਂਗ ਹੀ ਨਿਰਾਦਰੀ ਦਾ ਸ਼ਿਕਾਰ, ਵਿਭਚਾਰ ਦੀ ਗੁਲਾਮ ਬਣੀ ਰਹਿੰਦੀ ਹੈ ਅਤੇ ਆਦਮੀ ਪਹਿਲਾਂ ਵਾਂਗ ਗੁਲਾਮਾਂ ਦੇ ਮਾਲਕ ਹੋਣ ਦੇ ਨਾਤੇ ਵਿਭਚਾਰੀ ਜੀਵ ਬਣੇ ਰਹਿੰਦੇ ਹਨ।

"ਉਹ ਇਸਤ੍ਰੀ ਨੂੰ ਕਾਲਜਾਂ ਅਤੇ ਕਚਹਿਰੀਆਂ ਵਿੱਚ ਆਜ਼ਾਦੀ ਬਖਸ਼ ਦਿੰਦੇ ਹਨ ਪਰ ਉਸਨੂੰ ਪਹਿਲਾਂ ਵਾਂਗ ਹੀ ਆਨੰਦ ਪ੍ਰਾਪਤੀ ਦਾ ਵਸੀਲਾ ਸਮਝਦੇ ਰਹਿੰਦੇ ਹਨ। ਜਿੰਨਾ ਚਿਰ ਅਸੀਂ ਇਸਤ੍ਰੀ ਨੂੰ ਸਿਖਾਉਂਦੇ ਰਹਾਂਗੇ ਕਿ ਕਿ ਉਹ ਆਪਣੇ ਆਪ ਨੂੰ ਇਸ ਨਜ਼ਰੀਏ ਨਾਲ ਦੇਖੇ, ਉਹ ਘਟੀਆ ਪ੍ਰਾਣੀ ਹੀ ਬਣੀ ਰਹੇਗੀ। ਹੁਣ ਉਸਦੇ ਸਾਹਮਣੇ ਦੋ ਹੀ ਰਸਤੇ ਹਨ। ਇੱਕ ਜਾਂ ਤਾਂ ਉਹ ਇੰਨ੍ਹਾਂ ਕਮੀਨੇ ਡਾਕਟਰਾਂ ਦੀ ਸਹਾਇਤਾ ਨਾਲ ਮਾਂ ਬਨਣ ਦੀ ਖੇਚਲ ਤੋਂ ਬਚ ਜਾਵੇ, ਜਿਸਦਾ ਸਪਸ਼ਟ ਭਾਵ ਇਹ ਹੈ ਕਿ ਉਹ ਖੁੱਲ੍ਹਮ ਖੁੱਲ੍ਹਾ ਵੇਸਵਾ ਬਣ ਜਾਵੇ ਅਤੇ ਪਸ਼ੂਆਂ ਨਾਲੋਂ ਵੀ ਬਦਤਰ ਹਾਲਤ ਵਿੱਚ ਪਹੁੰਚ ਜਾਵੇ। ਦੂਜਾ ਜਾਂ ਫੇਰ ਵਰਤਮਾਨ ਦਸ਼ਾ ਨੂੰ ਸਵੀਕਾਰ ਕਰ ਲਵੇ ਅਤੇ ਆਪਣੇ ਨਾਲ ਉਹੀ ਵਰਤਾਓ ਹੋਣ ਦੇਵੇ ਜੋ ਸੱਚਮੁੱਚ ਬਹੁ-ਗਿਣਤੀ ਇਸਤ੍ਰੀਆਂ ਨਾਲ ਹੁੰਦੈ। ਇਸ ਤਰ੍ਹਾਂ ਸਰੀਰਕ ਅਤੇ ਮਾਨਸਿਕ ਸੰਤੁਲਣ ਖੋ ਕੇ ਮੁਸੀਬਤਾਂ ਮਾਰੀ, ਹਿਸਟੀਰੀਏ ਦੀ ਮਰੀਜ਼ ਬਣਕੇ ਆਤਮਿਕ ਵਿਕਾਸ ਦੇ ਯੋਗ ਹੋਣ ਦੀਆਂ ਸਾਰੀਆਂ ਆਸਾਂ ਉਮੀਦਾਂ ਤਿਆਗ ਦੇਵੇ।

"ਇਸ ਸਬੰਧ ਵਿੱਚ ਸਕੂਲ ਕਾਲਜ ਕੁਝ ਨਹੀਂ ਕਰ ਸਕਦੇ। ਆਦਮੀ ਦਾ ਇਸਤ੍ਰੀ ਵੱਲ ਰਵੱਈਆ ਅਤੇ ਇਸਤ੍ਰੀ ਦਾ ਆਪਣੇ ਆਪ ਰਵੱਈਆ ਹੀ ਇਸ ਸਥਿਤੀ ਨੂੰ ਬਦਲ ਸਕਦੈ। ਇਹ ਰਵੱਈਆ ਵੀ ਉਸੇ ਹਾਲਤ ਵਿੱਚ ਬਦਲਿਆ ਜਾ ਸਕਦੈ ਜਦ ਇਸਤ੍ਰੀਆਂ ਹੁਣ ਵਾਂਗ ਕੰਵਾਰਪੁਣੇ ਨੂੰ ਸ਼ਰਮਨਾਕ ਅਪਮਾਨ ਜਨਕ ਸਮਝਣ ਦੀ ਬਜਾਇ ਇਸ ਨੂੰ ਉਚਤਮ ਅਵਸਥਾ ਸਮਝਣ ਲੱਗ ਪੈਣਗੀਆਂ। ਅਜਿਹਾ ਸਮਾਂ ਆਉਣ ਤੱਕ ਹਰ ਲੜਕੀ ਦੀ ਅਭਿਲਾਸ਼ਾ ਇਹੀ ਰਹੇਗੀ, ਭਾਵੇਂ ਉਹ ਕਿੰਨੀ ਹੀ ਪੜ੍ਹ ਲਿਖ ਜਾਵੇ, ਕਿ ਉਹ ਵੱਧ ਤੋਂ ਵੱਧ ਆਦਮੀਆਂ ਦਾ ਧਿਆਨ ਆਪਣੇ ਵੱਲ ਖਿੱਚ ਸਕੇ ਤਾਂ ਜੋ ਉਨ੍ਹਾਂ ਵਿੱਚੋਂ ਉਸਨੂੰ ਜੀਵਨ ਸਾਥੀ ਚੁਨਣ ਦਾ ਅਵਸਰ ਮਿਲ ਸਕੇ।

"ਇਸ ਗੱਲ ਨਾਲ ਬਹੁਤਾ ਫਰਕ ਨਹੀਂ ਪੈਂਦਾ ਕਿ ਕਿਸੇ ਕੁੜੀ ਨੂੰ ਬਹੁਤਾ ਹਿਸਾਬ ਆਉਂਦਾ ਹੈ ਜਾਂ ਉਹ ਕੋਈ ਸਾਜ਼ ਵਜਾਉਣਾ ਜਾਣਦੀ ਹੈ। ਕੁੜੀ ਜਦ ਕਿਸੇ ਮੁੰਡੇ ਨੂੰ ਫਸਾ ਲੈਂਦੀ ਹੈ ਤਾਂ ਉਸਨੂੰ ਆਪਣੀ ਜ਼ਿੰਦਗੀ ਦਾ ਮਹਾਨ ਉਦੇਸ਼ ਪੂਰਾ ਕਰ ਲੈਣ ਦੀ ਬੇਹੱਦ ਖੁਸ਼ੀ ਹੁੰਦੀ ਹੈ। ਇਸ ਲਈ ਉਸਦੀ ਜ਼ਿੰਦਗੀ ਦਾ ਉਦੇਸ਼ ਵੱਧ ਤੋਂ ਵੱਧ ਆਦਮੀਆਂ ਨੂੰ ਫਸਾਉਣ ਦੀ ਯੋਗਤਾ ਹੋਣਾ ਹੈ। ਪਿਛਲੇ ਜ਼ਮਾਨੇ ਵਿੱਚ ਇਸਤ੍ਰੀਆਂ ਦਾ ਇਹੀ ਉਦੇਸ਼ ਰਿਹਾ ਹੈ ਅਤੇ ਭਵਿਸ਼ ਵਿੱਚ ਵੀ ਰਹੇਗਾ। ਇਹ ਗੱਲ ਕੁਆਰੀਆਂ ਅਤੇ ਵਿਆਹੀਆਂ ਦੋਹਾਂ ਤਰ੍ਹਾਂ ਦੀਆਂ ਇਸਤ੍ਰੀਆਂ ਤੇ ਲਾਗੂ ਹੁੰਦੀ ਹੈ। ਕੁਆਰੀਆਂ ਕੁੜੀਆਂ ਨੂੰ ਆਪਣੇ ਲਈ ਵਰ ਦੀ ਚੋਣ ਕਰਨ ਲਈ ਇਸ ਯੋਗਤਾ ਦੀ ਲੋੜ ਹੁੰਦੀ ਹੈ। ਵਿਆਹੀਆਂ ਇਸਤ੍ਰੀਆਂ ਆਪਣੇ ਪਤੀਆਂ ਨੂੰ ਕਾਬੂ ਵਿੱਚ ਰੱਖਣ ਲਈ ਇਸ ਯੋਗਤਾ

ਦੀ ਲੋੜ ਮਹਿਸੂਸ ਕਰਦੀਆਂ ਹਨ।

"ਇੱਕ ਗੱਲ ਜਿਹੜੀ ਇਸ ਦਿਸ਼ਾ ਵੱਲ ਜਾਣ ਲਈ ਇਸਤ੍ਰੀਆਂ ਦੇ ਰਾਹ ਦਾ ਰੋੜਾ ਬਣਦੀ ਹੈ ਜਾਂ ਆਰਜ਼ੀ ਤੌਰ ਤੇ ਰੁਕਾਵਟ ਸਾਬਤ ਹੁੰਦੀ ਹੈ। ਉਹ ਹੈ ਬੱਚੇ ਦਾ ਜਨਮ। ਉਹ ਵੀ ਇਸ ਹਾਲਤ ਵਿੱਚ ਜੇਕਰ ਉਸਦੇ ਅੰਦਰ ਮਾਂ ਦੀ ਮਮਤਾ ਹੋਵੇ ਅਤੇ ਆਪਣੇ ਬੱਚੇ ਨੂੰ ਆਪਣਾ ਦੁੱਧ ਚੁੰਘਾਉਂਦੀ ਹੋਵੇ। ਪਰ ਇੱਥੇ ਵੀ ਡਾਕਟਰ ਬਿਨ-ਬੁਲਾਏ ਮਹਿਮਾਨ ਵਾਂਗ ਖਾਹਮਖਾਹ ਉਸਦੀ ਸਹਾਇਤਾ ਕਰਨ ਲਈ ਆ ਧਮਕਦੇ ਹਨ।

"ਮੇਰੀ ਪਤਨੀ ਆਪਣੇ ਬੱਚਿਆਂ ਨੂੰ ਆਪਣਾ ਹੀ ਦੁੱਧ ਪਿਲਾਉਣਾ ਚਾਹੁੰਦੀ ਸੀ। ਉਸਨੇ ਪੰਜ ਬੱਚਿਆਂ ਨੂੰ ਆਪਣਾ ਦੁੱਧ ਚੁੰਘਾ ਕੇ ਪਾਲਿਆ ਵੀ। ਪਰ ਪਹਿਲੇ ਬੱਚੇ ਦੇ ਜਨਮ ਪਿੱਛੋਂ ਉਹ ਬਿਮਾਰ ਹੋ ਗਈ। ਡਾਕਟਰਾਂ ਨੇ ਬੜੀ ਬੇਸ਼ਰਮੀ ਨਾਲ ਉਸਨੂੰ ਨੰਗੀ ਕਰਕੇ ਉਸਦੇ ਸਾਰੇ ਸਰੀਰ ਨੂੰ ਟੋਹਿਆ। ਇਸ ਕੰਮ ਲਈ ਉਹ ਮੈਥੋਂ ਆਸ ਕਰਦੇ ਸਨ ਕਿ ਮੈਂ ਉਨ੍ਹਾਂ ਦਾ ਧੰਨਵਾਦ ਵੀ ਕਰਾਂ ਅਤੇ ਉਨ੍ਹਾਂ ਨੂੰ ਫੀਸ ਵੀ ਦੇਵਾਂ। ਇੰਨ੍ਹਾਂ ਸਤਿਕਾਰਤ ਡਾਕਟਰਾਂ ਨੇ ਮੇਰੀ ਪਤਨੀ ਨੂੰ ਸਲਾਹ ਦਿੱਤੀ ਕਿ ਉਹ ਬੱਚੇ ਨੂੰ ਆਪਣਾ ਦੁੱਧ ਨਾ ਚੁੰਘਾਵੇ। ਪਤਨੀ ਮੇਕਅਪ ਕਰਨ ਅਤੇ ਹਾਰ ਸ਼ਿੰਗਾਰ ਲਾਉਣ ਲਈ ਵਿਹਲੀ ਹੋ ਗਈ। ਬੱਚੇ ਨੂੰ ਦੁੱਧ ਚੁੰਘਾਉਣ ਵਾਸਤੇ ਇੱਕ ਚੁੰਘਾਵੀ ਰੱਖ ਲਈ। ਯਾਨੀ ਅਸੀਂ ਇੱਕ ਗਰੀਬ ਇਸਤ੍ਰੀ ਦੀ ਗਰੀਬੀ ਦਾ ਲਾਭ ਉਠਾਉਂਦਿਆਂ ਉਸਨੂੰ ਲਾਲਚ ਦਿੱਤਾ ਕਿ ਉਹ ਆਪਣੇ ਬੱਚੇ ਦੇ ਮੂੰਹੋਂ ਦੁੱਧ ਖੋਹਕੇ ਸਾਡੇ ਬੱਚੇ ਨੂੰ ਪਿਆਵੇ। ਅਸੀਂ ਉਸਨੂੰ ਘਰ ਦੀ ਮਾਣ-ਮਰਿਆਦਾ ਅਨੁਸਾਰ ਵਧੀਆ ਸਫੈਦ ਵਰਦੀ ਸੁਆਕੇ ਦਿੱਤੀ। ਸਿਰ ਉੱਪਰ ਰੱਖਣ ਲਈ ਨਰਸਾਂ ਵਰਗੀ ਟੋਪੀ ਦਾ ਪ੍ਰਬੰਧ ਕੀਤਾ। ਪਰ ਅਸਲ ਗੱਲ ਨਾਲ ਇਸ ਦਾ ਬਹੁਤਾ ਸਬੰਧ ਨਹੀਂ। ਅਸਲੀ ਨੁਕਤਾ ਤਾਂ ਇਹ ਹੈ ਕਿ ਜਦ ਮੇਰੀ ਪਤਨੀ ਦਾ ਚਲੀਹਾ ਖਤਮ ਹੋਇਆ, ਉਹ ਬੱਚੇ ਦੀ ਸਾਂਭ ਸੰਭਾਲ ਵਲੋਂ ਵਿਹਲੀ ਹੋ ਗਈ। ਹਾਰ ਸ਼ਿੰਗਾਰ ਕਰਕੇ ਅਕਾਰਸ਼ਤ ਬਣਨ ਦੀ ਦਬੀ ਹੋਈ ਉਸਦੀ ਗੀਝ ਅਸਾਧਾਰਨ ਸ਼ਕਤੀ ਨਾਲ ਜਾਗ ਉੱਠੀ। ਜਿਉਂ ਜਿਉਂ ਮੇਕਅਪ ਕਰਨ ਕਾਰਨ ਉਸਦੇ ਨਾਜ਼ ਨਖਰਿਆਂ ਅਤੇ ਚਟਕ ਮਟਕ ਵਿੱਚ ਨਿਖਾਰ ਆਉਂਦਾ ਗਿਆ ਮੇਰੇ ਅੰਦਰ ਈਰਖਾ ਦੇ ਭਾਂਬੜ ਬਲਣੇ ਸ਼ੁਰੂ ਹੋ ਗਏ। ਉਹੀ ਈਰਖਾ ਜਿਸਨੇ ਵਿਆਹ ਵਾਲੇ ਦਿਨ ਤੋਂ ਹੀ ਮੈਨੂੰ ਚੈਨ ਨਹੀਂ ਸੀ ਲੈਣ ਦਿੱਤਾ। ਮੇਰੀ ਈਰਖਾ ਭਰੀ ਬੇਚੈਨੀ ਉਨ੍ਹਾਂ ਸਾਰੇ ਪਤੀਆਂ ਵਰਗੀ ਸੀ ਜਿਹੜੇ ਮੇਰੇ ਵਾਂਗ ਹੀ ਆਪਣੀਆਂ ਪਤਨੀਆਂ ਨਾਲ ਇਖਲਾਕ ਤੋਂ ਗਿਰਿਆ ਹੋਇਆ ਵਿਭਚਾਰੀ ਜੀਵਨ ਜਿਉਂਦੇ ਸਨ।

## ਪੰਦਰਾਂ

"ਆਪਣੇ ਵਿਆਹੁਤਾ ਜੀਵਨ ਵਿੱਚ ਮੈਨੂੰ ਇੱਕ ਮਿੰਟ ਲਈ ਵੀ ਈਰਖਾ ਦੀਆਂ ਪੀੜਾਂ ਤੋਂ ਮੁਕਤੀ ਨਹੀਂ ਸੀ ਮਿਲੀ। ਸਗੋਂ ਕਈ ਵਾਰ ਤਾਂ ਅਜਿਹੇ ਮੌਕੇ ਆਉਂਦੇ ਜਦ ਮੇਰੀਆਂ ਪੀੜਾਂ ਅਸਹਿ ਹੋ ਜਾਂਦੀਆਂ। ਅਜਿਹੇ ਮੌਕਿਆਂ ਵਿੱਚੋਂ ਇੱਕ ਮੌਕਾ ਉਹ ਸੀ ਜਦ ਪਹਿਲੇ ਜਣੇਪੇ ਵੇਲੇ ਮੇਰੀ ਪਤਨੀ ਨੇ ਡਾਕਟਰਾਂ ਦੀ ਸਲਾਹ ਮੰਨਕੇ ਬੱਚੇ ਨੂੰ ਦੁੱਧ ਚੁੰਘਾਉਣਾ ਬੰਦ ਕਰ ਦਿੱਤਾ। ਉਸ ਸਮੇਂ ਮੈਨੂੰ ਖਾਸ ਤੌਰ ਤੇ ਈਰਖਾ ਹੋਈ ਜਿਸਦਾ ਇੱਕ ਕਾਰਨ ਤਾਂ ਇਹ ਸੀ ਕਿ ਮੇਰੀ ਪਤਨੀ ਨੂੰ ਅਜਿਹੀ ਚਿੰਤਾ ਚਿੰਬੜ ਗਈ ਜਿਹੜੀ ਆਮ ਮਾਵਾਂ ਨੂੰ ਚਿੰਬੜ ਜਾਂਦੀ ਹੈ। ਜਦੋਂ ਬਿਨਾਂ ਕਿਸੇ ਵਿਸ਼ੇਸ਼ ਕਾਰਨ ਦੇ ਚੀਜ਼ਾਂ ਦੇ ਕੁਦਰਤੀ ਵਹਿਣ ਨੂੰ ਰੋਕ ਦਿੱਤਾ ਜਾਂਦਾ ਹੈ। ਦੂਜਾ ਕਾਰਨ ਇਹ ਸੀ ਕਿ ਅਚੇਤ ਹੀ ਮੇਰੇ ਅੰਦਰ ਇੱਕ ਡਰ ਪੈਦਾ ਹੋ ਗਿਆ ਕਿ ਜਿਸ ਆਸਾਨੀ ਨਾਲ ਉਸਨੇ ਬੱਚੇ ਪ੍ਰਤੀ ਮਾਂ ਦੀਆਂ ਇਖਲਾਕੀ ਜ਼ਿੰਮੇਵਾਰੀਆਂ ਨੂੰ ਗਲੋਂ ਲਾਹ ਸੁੱਟਿਐ, ਉਸੇ ਆਸਾਨੀ ਨਾਲ ਉਹ ਦੰਪਤੀ ਫਰਜ਼ਾਂ ਨੂੰ ਵੀ ਲਾਹ ਸਕਦੀ ਹੈ। ਖਾਸ ਕਰ ਇਸ ਲਈ ਕਿ ਉਹ ਬਿਲਕੁਲ ਤੰਦਰੁਸਤ ਸੀ। ਪਿੱਛੋਂ ਉਸਨੇ ਡਾਕਟਰ ਮਹਾਸ਼ਿਆਂ ਦੀਆਂ ਨਸੀਹਤਾਂ ਦੇ ਬਾਵਜੂਦ ਬਾਕੀ ਬੱਚਿਆਂ ਨੂੰ ਆਪਣਾ ਦੁੱਧ ਚੁੰਘਕੇ ਪਾਲਿਆ। ਉਸਦੀ ਸਿਹਤ ਉੱਤੇ ਕੋਈ ਮਾੜਾ ਅਸਰ ਨਹੀਂ ਹੋਇਆ।"



"ਡਾਕਟਰਾਂ ਪ੍ਰਤੀ ਤੁਹਾਡੇ ਦਿਲ ਵਿੱਚ ਭੋਰਾ ਭਰ ਵੀ ਪਿਆਰ ਨਹੀਂ।" ਡਾਕਟਰਾਂ ਦਾ ਜ਼ਿਕਰ ਕਰਨ ਸਮੇਂ ਉਸਦੀਆਂ ਅੱਖਾਂ ਵਿੱਚ ਨਫਰਤ ਭਰੀ ਖਾਸ ਚਮਕ ਦੇਖਕੇ ਮੈਂ ਪੁੱਛਿਆ।

"ਸਵਾਲ ਉਹਨਾਂ ਨੂੰ ਨਫਰਤ ਜਾਂ ਪਿਆਰ ਕਰਨ ਦਾ ਨਹੀਂ। ਹਜ਼ਾਰਾਂ ਲੱਖਾਂ ਜ਼ਿੰਦਗੀਆਂ ਵਾਂਗ ਉਨ੍ਹਾਂ ਨੇ ਮੇਰੀ ਜ਼ਿੰਦਗੀ ਨੂੰ ਵੀ ਬਰਬਾਦ ਕੀਤੈ। ਇਸ ਲਈ ਮੈਂ ਕਾਰਨ ਨੂੰ ਕਾਰਜ ਨਾਲੋਂ ਵੱਖ ਨਹੀਂ ਕਰ ਸਕਦਾ। ਮੈਂ ਤਾਂ ਸਗੋਂ ਇਹ ਸਮਝਦਾਂ ਕਿ ਡਾਕਟਰਾਂ ਨੂੰ ਵੀ ਵਕੀਲਾਂ ਵਾਂਗ ਮਰੀਜ਼ਾਂ ਕੋਲੋਂ ਵੱਧ ਤੋਂ ਵੱਧ ਪੈਸੇ ਖਿਸਕਾਉਣ ਦਾ ਫਿਕਰ ਰਹਿੰਦੈ। ਜੇਕਰ ਮੈਂ ਪੈਸੇ ਨਾਲ ਉਨ੍ਹਾਂ ਨੂੰ ਆਪਣੀ ਪਰਿਵਾਰਕ ਜ਼ਿੰਦਗੀ ਵਿੱਚ ਦਖਲ ਦੇਣੋ ਰੋਕ ਸਕਦਾ ਹੁੰਦਾ ਜਿਵੇਂ ਅਸਲੀਅਤ ਨੂੰ ਸਮਝਣ ਲਈ ਹਰ ਸਮਝਦਾਰ ਬੰਦਾ ਕਰਦੈ, ਤਾਂ ਮੈਂ ਉਨ੍ਹਾਂ ਨੂੰ ਆਪਣੀ ਅੱਧੀ ਆਮਦਨ ਦੇ ਦਿੰਦਾ। ਮੈਂ ਅੰਕੜੇ ਤਾਂ ਇੱਕਠੇ ਨਹੀਂ ਕੀਤੇ ਪਰ ਮੈਨੂੰ ਬੀਸੀਆਂ ਮਿਸਾਲਾਂ ਯਾਦ ਹਨ ਜਦ ਡਾਕਟਰਾਂ ਨੇ ਇਹ ਆਖ ਕੇ ਬੱਚੇ ਨੂੰ ਮਾਂ ਦੇ ਪੇਟ ਵਿੱਚ ਹੀ ਖਤਮ ਕਰ ਦਿੱਤਾ ਸੀ ਕਿ ਮਾਂ ਬੱਚਾ ਜੰਮਣ ਲਈ ਤੰਦਰੁਸਤ ਨਹੀਂ, ਪਿੱਛੋਂ ਭਾਵੇਂ ਉਹੀ ਮਾਂ ਬੱਚੇ ਜੰਮਦੀ ਰਹੀ। ਕਈ ਹਾਲਤਾਂ ਵਿੱਚ ਗਲਤ ਉਪਰੇਸ਼ਨ ਕਰਕੇ ਮਾਂ ਨੂੰ ਹੀ ਮਾਰ ਦਿੱਤਾ। ਅਜਿਹੀਆਂ ਮੌਤਾਂ ਨੂੰ ਕਤਲ ਨਹੀਂ ਆਖਿਆ ਜਾਂਦਾ। ਬਿਲਕੁਲ ਉਸੇ ਤਰ੍ਹਾਂ ਜਿਵੇਂ ਮੱਧਕਾਲ ਵਿੱਚ ਧਰਮ ਅਦਾਲਤਾਂ ਵਲੋਂ ਕੀਤੇ ਕਤਲਾਂ ਨੂੰ ਕਤਲ ਨਹੀਂ ਸੀ ਆਖਿਆ ਜਾਂਦਾ ਸਗੋਂ ਉਨ੍ਹਾਂ ਨੂੰ ਮਨੁੱਖ ਜਾਤੀ ਦੀ ਭਲਾਈ ਲਈ ਮਾਰੇ ਗਏ ਆਖਿਆ ਜਾਂਦਾ ਸੀ। ਇਸ ਤਰ੍ਹਾਂ ਡਾਕਟਰ ਲੋਕ ਵੀ ਅਣਗਿਣਤ ਜੁਰਮ ਕਰਦੇ ਹਨ। ਪਰ ਇਸਤ੍ਰੀਆਂ ਰਾਹੀਂ ਜਿਸ ਕਿਸਮ ਦਾ ਪਦਾਰਥਵਾਦੀ ਇਖਲਾਕ, ਭ੍ਰਿਸ਼ਟਾਚਾਰ ਇਹ ਡਾਕਟਰ ਲੋਕ ਦੁਨੀਆਂ ਵਿੱਚ ਫੈਲਾਉਂਦੇ ਹਨ, ਉਸਦੀ ਤੁਲਨਾ ਵਿੱਚ ਇਹ ਸਾਰੇ ਜੁਰਮ ਤੁੱਛ ਹਨ। ਹੋਰ ਸੁਣੋ, ਜੇਕਰ ਅਸੀਂ ਉਹਨਾਂ ਦੀਆਂ ਸਾਰੀਆਂ ਨਸੀਹਤਾਂ ਤੇ ਅਮਲ ਕਰਨ ਲੱਗ ਪਈਏ ਤਾਂ ਅਸੀਂ ਮਨੁੱਖ ਜਾਤੀ ਦੀ ਏਕਤਾ ਪ੍ਰਾਪਤ ਕਰਨ ਦੀ ਬਜਾਇ ਅਜਿਹੀ ਇਕਾਂਤਵਾਦੀ ਅਵਸਥਾ ਵਿੱਚ ਪਹੁੰਚ ਜਾਵਾਂਗੇ ਜਿਥੇ ਹਰ ਥਾਂ ਹਰ ਚੀਜ਼ ਵਿੱਚ ਮੌਜੂਦ ਬਿਮਾਰੀ ਦੇ ਜਰਾਸੀਮਾਂ ਤੋਂ ਬਚਣ ਲਈ ਅਸੀਂ ਆਪਣੇ ਆਪਣੇ ਘੋਰਣਿਆਂ ਵਿੱਚ ਵੜ ਕੇ ਬੈਠ ਜਾਵਾਂਗੇ। ਡਾਕਟਰਾਂ ਦੀਆਂ ਨਸੀਹਤਾਂ ਅਨੁਸਾਰ ਹਰ ਕਿਸੇ ਨੂੰ ਕਾਰਬਨਿਕ ਤਿਜ਼ਾਬ ਮੂੰਹ ਵਿੱਚ ਪਾ ਕੇ ਅੱਡ ਅੱਡ ਬੈਠਣਾ ਪਵੇਗਾ। ਲੋਕ ਇੱਕ ਦੂਜੇ ਨਾਲ ਗੱਲ ਵੀ ਨਹੀਂ ਕਰ ਸਕਣਗੇ। ਇਹ ਵੀ ਕੁਝ ਨਹੀਂ। ਮੁਖ ਗੱਲ ਤਾਂ ਇਹ ਹੈ ਕਿ ਉਹ ਲੋਕਾਂ ਨੂੰ, ਖਾਸਕਰ ਇਸਤ੍ਰੀਆਂ ਨੂੰ ਗੁੰਮਰਾਹ ਕਰਦੇ ਹਨ।

"ਅੱਜ ਕੱਲ ਕੋਈ ਕਿਸੇ ਨੂੰ ਇਹ ਨਹੀਂ ਆਖ ਸਕਦਾ,'ਤੇਰੇ ਲੱਛਣ ਠੀਕ ਨਹੀਂ, ਤੂੰ ਆਪਣੇ ਲੱਛਣ ਠੀਕ ਕਰ ਲੈ,' ਅਜਿਹੀ ਗੱਲ ਨਾ ਹੀ ਕੋਈ ਆਪਣੇ ਆਪ ਨੂੰ ਆਖਦੈ, ਨਾ ਹੀ ਕਿਸੇ ਹੋਰ ਨੂੰ। ਜੇਕਰ ਤੁਹਾਡੇ ਲੱਛਣ ਖਰਾਬ ਹਨ ਤਾਂ ਇਸ ਦਾ ਕਾਰਨ ਤੰਤੂ ਪ੍ਰਬੰਧ ਦੀ ਗੜਬੜ ਜਾਂ ਅਜਿਹਾ ਕੁਝ ਹੋਰ ਦੱਸਿਆ ਜਾਂਦੈ ਤੇ ਤੁਹਾਨੂੰ ਡਾਕਟਰ ਕੋਲ ਜਾਣ ਦੀ ਸਲਾਹ ਦਿੱਤੀ ਜਾਂਦੀ ਹੈ। ਤੁਸੀਂ ਡਾਕਟਰ ਕੋਲ ਜਾਂਦੇ ਹੋ। ਉਹ ਅੱਗੋਂ ਦਸ ਵੀਹ ਰੁਪਏ ਦੀ ਦਵਾਈ ਲਿਖ ਦਿੰਦੇ ਹਨ ਜਿਹੜੀ ਤੁਹਾਨੂੰ ਖਾਣੀ ਪੈਂਦੀ ਹੈ। ਤੁਹਾਡੀ ਹਾਲਤ ਹੋਰ ਵੀ ਖਰਾਬ ਹੋ ਜਾਂਦੀ ਹੈ। ਤੁਸੀਂ ਹੋਰ ਡਾਕਟਰ ਕੋਲ ਜਾਂਦੇ ਹੋ। ਹੋਰ ਦਵਾਈਆਂ ਖਾਂਦੇ ਹੋ। ਇਸ ਤਰ੍ਹਾਂ ਡਾਕਟਰਾਂ ਦੀ ਸ਼ਾਨਦਾਰ ਪ੍ਰੈਕਟਿਸ ਚਲਦੀ ਰਹਿੰਦੀ ਹੈ।

"ਪਰ ਅਸਲ ਗੱਲ ਇਹ ਨਹੀਂ। ਮੈਂ ਦੱਸਣਾ ਚਾਹੁੰਦਾ ਸਾਂ ਕਿ ਮੇਰੀ ਪਤਨੀ ਨੇ ਬਾਕੀ ਬੱਚਿਆਂ ਨੂੰ ਬੜੀ ਸਫਲਤਾ ਨਾਲ ਦੁੱਧ ਚੁੰਘਾਇਆ। ਉਸਦਾ ਗਰਭ ਸਮਾਂ ਅਤੇ ਬੱਚਿਆਂ ਨੂੰ ਦੁੱਧ ਚੁੰਘਾਉਣ ਦਾ ਸਮਾਂ ਹੀ ਅਜਿਹੀਆਂ ਅਵਸਥਾਵਾਂ ਸਨ ਜਿਹੜੀਆਂ ਮੈਨੂੰ ਈਰਖਾ ਦੀਆਂ ਪੀੜਾਂ ਤੋਂ ਬਚਾਉਂਦੀਆਂ ਸਨ। ਜੇਕਰ ਅਜਿਹੇ ਸਮੇਂ ਵੀ ਵਿੱਚ ਵਿੱਚ ਨਾ ਆਉਂਦੇ ਤਾਂ ਜੋ ਕੁਝ ਅਖੀਰ ਵਿੱਚ ਵਾਪਰਿਆ, ਬਹੁਤ ਸਮਾਂ ਪਹਿਲਾਂ ਹੀ ਵਾਪਰ ਜਾਣਾ ਸੀ। ਬੱਚਿਆਂ ਨੇ ਸਾਨੂੰ ਦੋਹਾਂ ਨੂੰ ਬਚਾਈ ਰੱਖਿਆ। ਅੱਠ ਸਾਲਾਂ ਵਿੱਚ ਉਸਨੇ ਪੰਜ ਬੱਚਿਆਂ ਨੂੰ ਜਨਮ ਦਿੱਤਾ। ਉਨ੍ਹਾਂ ਨੂੰ ਦੁੱਧ ਚੁੰਘਾ ਕੇ ਪਾਲਿਆ।"

"ਹੁਣ ਤੁਹਾਡੇ ਬੱਚੇ ਕਿੱਥੇ ਹਨ ?" ਮੈਂ ਪੁੱਛਿਆ।

"ਮੇਰੇ ਬੱਚੇ ?" ਉਹ ਤ੍ਰਬਕ ਕੇ ਬੋਲਿਆ। ਉਸਦੀਆਂ ਅੱਖਾਂ ਡਰ ਨਾਲ ਟੱਡੀਆਂ ਗਈਆਂ।

"ਖਿਮਾ ਕਰਨਾ, ਉਹਨਾਂ ਦੀ ਯਾਦ ਦੁਆਕੇ ਮੈਂ ਸ਼ਾਇਦ ਤੁਹਾਨੂੰ ਦੁਖੀ ਕੀਤੈ।"

"ਨਹੀਂ, ਅਜਿਹੀ ਕੋਈ ਗੱਲ ਨਹੀਂ। ਬੱਚਿਆਂ ਨੂੰ ਉਹਨਾਂ ਦੇ ਮਾਮਾ ਮਾਮੀ ਲੈ ਗਏ ਸਨ। ਬੱਚਿਆਂ ਨੂੰ ਉਹ ਮੇਰੇ ਕੋਲ ਨਹੀਂ ਰਹਿਣ ਦਿੰਦੇ। ਮੈਂ ਆਪਣੀ ਸਾਰੀ ਜਾਇਦਾਦ ਉਹਨਾਂ ਨੂੰ ਦੇ ਦਿੱਤੀ ਹੈ। ਪਰ ਬੱਚਿਆਂ ਨੂੰ ਉਹ ਮੇਰੇ ਕੋਲ ਨਹੀਂ ਭੇਜਦੇ। ਮੈਨੂੰ ਉਹ ਪਾਗਲ ਸਮਝਦੇ ਹਨ। ਮੈਂ ਬੱਚਿਆਂ ਨੂੰ ਮਿਲਕੇ ਆ ਰਿਹਾ ਹਾਂ। ਉਨ੍ਹਾਂ ਨਾਲ ਗੱਲਾਂ ਵੀ ਕੀਤੀਆਂ ਸਨ। ਪਰ ਉਹਨਾਂ ਦੇ ਮਾਮਾ ਮਾਮੀ ਉਨ੍ਹਾਂ ਨੂੰ ਮੇਰੇ ਕੋਲ ਨਹੀਂ ਰਹਿਣ ਦਿੰਦੇ। ਤੁਹਾਨੂੰ ਪਤਾ ਹੀ ਹੈ ਮੈਂ ਉਨ੍ਹਾਂ ਨੂੰ ਮਾਂ ਬਾਪ ਨਾਲੋਂ ਵੱਖਰੀ ਕਿਸਮ ਦੇ ਬਣਾਉਣ ਦੀ ਕੋਸ਼ਿਸ਼ ਕਰਾਂਗਾ। ਪਰ ਉਹ ਵੱਖਰੇ ਬਨਣਗੇ ਨਹੀਂ। ਚਲੋ, ਕੀ ਕੀਤਾ ਜਾਵੇ ? ਕੁਦਰਤੀ ਹੈ ਉਹ ਬੱਚੇ ਮੈਨੂੰ ਨਹੀਂ ਦੇਣਗੇ ਕਿਉਂਕਿ ਉਨ੍ਹਾਂ ਨੂੰ ਮੇਰੇ ਤੇ ਵਿਸਵਾਸ਼ ਨਹੀਂ। ਮੈਨੂੰ ਖੁਦ ਵੀ ਵਿਸਵਾਸ਼ ਨਹੀਂ ਕਿ ਮੈਂ ਉਹਨਾਂ ਨੂੰ ਪਾਲ ਵੀ ਸਕਦਾ ਹਾਂ ਜਾਂ ਨਹੀਂ। ਡਰਦਾ ਹਾਂ, ਮੈਂ ਉਹਨਾਂ ਨੂੰ ਪਾਲ ਨਹੀਂ ਸਕਾਂਗਾ ਕਿਉਂਕਿ ਮੈਂ ਬਰਬਾਦੀ ਦਾ ਢੇਰ ਹਾਂ, ਇੱਕ ਖੰਡਰ ਹਾਂ। ਪਰ ਮੇਰੇ ਕੋਲ ਗਿਆਨ ਹੈ। ਮੇਰੇ ਕੋਲ ਅਜਿਹਾ ਗਿਆਨ ਹੈ ਜਿਹੜਾ ਹੋਰ ਲੋਕਾਂ ਨੂੰ ਜਾਨਣ ਲਈ ਬਹੁਤ ਸਮਾਂ ਲੱਗੇ ਗਾ।

"ਮੇਰੇ ਬੱਚੇ ਜਿਸ ਤਰ੍ਹਾਂ ਰਹਿ ਰਹੇ ਸਨ, ਉਹ ਵੀ ਹੋਰ ਬੱਚਿਆਂ ਵਾਂਗ ਜਾਂਗਲੀ ਬਣ ਰਹੇ ਹਨ। ਮੈਂ ਉਹਨਾਂ ਨੂੰ ਤਿੰਨ ਵਾਰ ਮਿਲ ਚੁੱਕਿਆ ਹਾਂ। ਪਰ ਮੈਂ ਉਹਨਾਂ ਖਾਤਰ ਕੁਝ ਵੀ ਨਹੀਂ ਕਰ ਸਕਦਾ। ਕੁਝ ਵੀ ਤਾਂ ਨਹੀਂ। ਹੁਣ ਮੈਂ ਦੱਖਣ ਵੱਲ ਜਾ ਰਿਹਾ ਹਾਂ। ਉਥੇ ਮੇਰਾ ਬਾਗ ਅਤੇ ਨਿੱਕਾ ਜਿਹਾ ਘਰ ਹੈ।

"ਹਾਂ, ਜੋ ਕੁਝ ਮੈਂ ਜਾਣਦਾ ਹਾਂ, ਉਹ ਕੁਝ ਜਾਨਣ ਲਈ ਹੋਰ ਲੋਕਾਂ ਨੂੰ ਬਹੁਤ ਸਮਾਂ ਲੱਗੇਗਾ। ਸੂਰਜ ਅਤੇ ਤਾਰਿਆਂ ਵਿਚ ਲੋਹੇ ਅਤੇ ਹੋਰ ਧਾਤਾਂ ਜਾਨਣ ਲਈ ਬਹੁਤ ਸਮਾਂ ਲੱਗੇਗਾ ਪਰ ਸਾਡੇ ਵਹਿਸ਼ੀਪੁਣੇ ਨੂੰ ਨਸ਼ਰ ਕਰਨ ਵਾਲੀਆਂ ਗੱਲਾਂ ਦਾ ਪਤਾ ਲਾਉਣਾ ਬਹੁਤ ਹੀ ਕਠਨ ਹੈ......ਬਹੁਤ ਹੀ ਕਠਨ ਹੈ......।

"ਜੋ ਕੁਝ ਮੈਂ ਕਹਿ ਰਿਹਾ ਹਾਂ, ਤੁਸੀਂ ਘੱਟੋ ਘੱਟ ਸੁਣ ਤਾਂ ਰਹੇ ਹੋ। ਇਸ ਲਈ ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ।

## ਸੋਲਾਂ

"ਤੁਸੀਂ ਮੇਰੇ ਬੱਚਿਆਂ ਦਾ ਜ਼ਿਕਰ ਕੀਤੈ। ਪਰ ਦੇਖੋ, ਬੱਚਿਆਂ ਬਾਰੇ ਵੀ ਕਿੰਨਾ ਗਲਤ ਰਵੱਈਆ ਅਖਤਿਆਰ ਕੀਤਾ ਜਾਂਦੈ। ਬੱਚਿਆਂ ਨੂੰ ਖੁਸ਼ੀ ਸਮਝਿਆ ਜਾਂਦੈ। ਨਿਰਾ ਝੂਠ। ਹੁੰਦੇ ਹੋਣਗੇ ਕਿਸੇ ਸਮੇਂ ਖੁਸ਼ੀ ਜਾਂ ਰੱਬ ਦੀ ਦਾਤ ਬੱਚੇ ! ਪਰ ਅੱਜ ਕੱਲ ਨਹੀਂ। ਸਿਵਾਏ ਮੁਸੀਬਤ ਦੇ ਉਹ ਹੋਰ ਕੁਝ ਵੀ ਨਹੀਂ। ਸਾਰੀਆਂ ਮਾਵਾਂ ਇਸ ਸੱਚ ਨੂੰ ਚੰਗੀ ਤਰ੍ਹਾਂ ਸਮਝਦੀਆਂ ਹਨ। ਜੇਕਰ ਓਹਲੇ ਖੜ੍ਹਕੇ ਉਨ੍ਹਾਂ ਦੀਆਂ ਗੱਲਾਂ ਸੁਣੀਆਂ ਜਾਣ ਤਾਂ ਉਨ੍ਹਾਂ ਨੂੰ ਅਜਿਹੀਆਂ ਗੱਲਾਂ ਕਰਦੇ ਸੁਣਿਆਂ ਵੀ ਜਾ ਸਕਦੈ। ਵਿਸ਼ੇਸ਼ ਅਧਿਕਾਰਾਂ ਵਾਲੀਆਂ ਜਮਾਤਾਂ ਦੀ ਕਿਸੇ ਇਸਤ੍ਰੀ ਨਾਲ ਗੱਲ ਕਰਕੇ ਦੇਖੋ ਉਹ ਤੁਹਾਨੂੰ ਦੱਸੇਗੀ, ਬੱਚੇ ਕਿਉਂਕਿ ਬਿਮਾਰ ਹੋ ਜਾਂਦੇ ਹਨ, ਮਰ ਜਾਂਦੇ ਹਨ, ਇਸ ਲਈ ਬੱਚਾ ਜੰਮਣ ਤੋਂ ਉਸਨੂੰ ਡਰ ਲਗਦੈ। ਜੇਕਰ ਔਖੀ ਸੌਖੀ ਉਹ ਬੱਚਾ ਜੰਮ ਵੀ ਲਵੇ ਤਾਂ ਬੱਚੇ ਨੂੰ ਇਸ ਲਈ ਆਪਣਾ ਦੁੱਧ ਨਹੀਂ ਚੁੰਘਾਉਂਦੀ ਮਤੇ ਉਸਨੂੰ ਬੱਚੇ ਨਾਲ ਪਿਆਰ ਹੋ ਜਾਵੇ ਅਤੇ ਫੇਰ ਬੱਚੇ ਕਾਰਨ ਉਸਨੂੰ ਦੁਖੀ ਹੋਣਾ ਪਵੇ। ਬੱਚੇ ਦਾ ਗੋਭਲਾ ਸੁੰਦਰ ਚਿਹਰਾ, ਉਸਦਾ ਨਿੱਕਾ ਜਿਹਾ ਸਰੀਰ, ਉਸਦੇ ਨਿੱਕੇ ਨਿੱਕੇ ਹੱਥ ਪੈਰ ਦੇਖਕੇ ਅਸੀਂ ਬਹੁਤ ਖੁਸ਼ ਹੁੰਦੇ ਹਾਂ। ਪਰ ਬੱਚੇ ਕਾਰਨ ਮਿਲੀ ਇਹ ਖੁਸ਼ੀ ਉਸ ਦੁੱਖ ਦੇ ਮੁਕਾਬਲੇ ਬਹੁਤ ਥੋੜ੍ਹੀ ਹੁੰਦੀ ਹੈ। ਜਿਹੜਾ ਦੁੱਖ ਉਸਦੇ ਬਿਮਾਰ ਹੋਣ ਜਾਂ ਮਰ ਜਾਣ ਕਾਰਨ ਅਸੀਂ ਭੋਗਦੇ ਹਾਂ। ਜਾਂ ਉਹ ਦੁੱਖ ਜਿਹੜਾ ਸਿਰਫ ਉਸਦੇ ਬਿਮਾਰ



ਹੋਣ ਜਾਂ ਮਰ ਜਾਣ ਦੇ ਡਰ ਕਾਰਨ ਸਾਨੂੰ ਹੁੰਦਾ ਹੈ। ਬੱਚਿਆਂ ਪ੍ਰਤੀ ਖੁਸ਼ੀਆਂ ਗਮੀਆਂ ਜੇਕਰ ਅਸੀਂ ਤੋਲ ਕੇ ਦੇਖੀਏ ਤਾਂ ਗਮੀਆਂ ਹਮੇਸ਼ਾ ਭਾਰੀ ਸਾਬਤ ਹੋਣਗੀਆਂ। ਇਸ ਲਈ ਚੰਗੀ ਗੱਲ ਤਾਂ ਇਹੀ ਹੈ ਕਿ ਬੱਚੇ ਹੋਣ ਹੀ ਨਾ। ਇਸਤ੍ਰੀਆਂ ਇਹ ਗੱਲ ਬੜੀ ਸਪਸ਼ਟਤਾ ਨਾਲ ਖੁਲ੍ਹਕੇ ਆਖਦੀਆਂ ਹਨ ਕਿ ਜੇਕਰ ਬੱਚੇ ਹੋਣ ਤਾਂ ਰਾਜ਼ੀ ਖੁਸ਼ੀ ਰਹਿਣ, ਨਹੀਂ ਤਾਂ ਨਾ ਹੀ ਹੋਣ। ਉਨ੍ਹਾਂ ਦੀ ਇਸ ਸੋਚ ਅਨੁਸਾਰ ਅਜਿਹੀ ਗੱਲ ਬੱਚਿਆਂ ਪ੍ਰਤੀ ਉਨ੍ਹਾਂ ਦੀ ਉਸ ਭਾਵਨਾ ਦੀ ਉਪਜ ਹੈ ਜਿਸਨੂੰ ਸਰਾਹਣਯੋਗ ਪਵਿਤ੍ਰ ਪਿਆਰ ਆਖਿਆ ਜਾਂਦੈ, ਜਿਸਦਾ ਉਹਨਾਂ ਨੂੰ ਮਾਣ ਹੈ। ਪਰ ਇਹ ਗੱਲ ਆਖਣ ਵੇਲੇ ਉਹ ਇਹ ਮਹਿਸੂਸ ਨਹੀਂ ਕਰਦੀਆਂ ਕਿ ਉਨ੍ਹਾਂ ਦੀ ਅਜਿਹੀ ਸੋਚ ਪਿਆਰ ਦਾ ਖੰਡਣ ਅਤੇ ਖੁਦਗਰਜ਼ੀ ਦਾ ਪ੍ਰਗਟਾਵਾ ਹੈ। ਬੱਚੇ ਕਾਰਨ ਹੋਣ ਵਾਲੀ ਖੁਸ਼ੀ ਕਿਉਂਕਿ ਉਸ ਕਾਰਨ ਹੋਣ ਵਾਲੇ ਦੁੱਖਾਂ ਨਾਲੋਂ ਘੱਟ ਹੁੰਦੀ ਹੈ, ਇਸ ਲਈ ਉਹ ਬੱਚਾ ਹੀ ਨਹੀਂ ਜੰਮਣਾ ਚਾਹੁੰਦੀਆਂ। ਉਹ ਬੱਚਿਆਂ ਖਾਤਰ ਜਿੰਨ੍ਹਾਂ ਨੂੰ ਉਹ ਪਿਆਰ ਕਰਦੀਆਂ ਹਨ ਕੋਈ ਕੁਰਬਾਨੀ ਨਹੀਂ ਕਰਦੀਆਂ। ਸਗੋਂ ਆਪਣੀ ਖੁਦਗਰਜ਼ੀ ਕਾਰਨ ਬੱਚਿਆਂ ਨੂੰ ਕੁਰਬਾਨ ਕਰ ਦਿੰਦੀਆਂ ਹਨ।

"ਇਸ ਤੋਂ ਸਾਫ ਪ੍ਰਗਟ ਹੈ ਕਿ ਇਹ ਪਿਆਰ ਨਹੀਂ ਸਗੋਂ ਖੁਦਗਰਜ਼ੀ ਹੈ। ਪਰ ਅਮੀਰ ਮਾਵਾਂ ਨੂੰ ਅਸੀਂ ਇਸ ਖੁਦਗਰਜ਼ੀ ਲਈ ਬਹੁਤਾ ਦੋਸ਼ ਨਹੀਂ ਦੇ ਸਕਦੇ ਕਿਉਂਕਿ ਅਸੀਂ ਜਾਣਦੇ ਹਾਂ ਕਿ ਅਮੀਰ ਪਰਿਵਾਰਾਂ ਵਿੱਚ ਬੱਚਿਆਂ ਦੀ ਸਿਹਤ ਮਾਵਾਂ ਨੂੰ ਬਹੁਤ ਮਹਿੰਗੀ ਪੈਂਦੀ ਹੈ। ਇੱਕ ਵਾਰ ਫੇਰ ਮੈਂ ਡਾਕਟਰਾਂ ਦਾ ਧੰਨਵਾਦ ਕਰਦਾ ਹਾਂ। ਅਸੀਂ ਇੱਕ ਵੀ ਸ਼ਬਦ ਉਹਨਾਂ ਮਾਵਾਂ ਦੇ ਖਿਲਾਫ ਨਹੀਂ ਬੋਲ ਸਕਦੇ । ਸ਼ੁਰੂ ਸ਼ੁਰੂ ਵਿੱਚ ਮੇਰੀ ਪਤਨੀ ਨੂੰ ਤਿੰਨ ਚਾਰ ਬੱਚਿਆਂ ਦੀ ਸੰਭਾਲ ਕਰਨੀ ਪੈਂਦੀ ਸੀ। ਉਸਦੀ ਸਾਰੀ ਸ਼ਕਤੀ, ਸਾਰਾ ਸਮਾਂ, ਉਨ੍ਹਾਂ ਦੀ ਦੇਖ ਭਾਲ ਵਿੱਚ ਲੰਘ ਜਾਂਦਾ ਸੀ। ਹੁਣ ਜਦ ਮੈਂ ਉਸਦੀ ਉਸ ਸਮੇਂ ਦੀ ਮਾਨਸਿਕਤਾ ਬਾਰੇ ਸੋਚਦਾ ਹਾਂ ਤਾਂ ਮੈਨੂੰ ਕਾਂਬਾ ਛਿੜ ਜਾਂਦੈ। ਮੇਰੇ ਲਈ ਉਸ ਕੋਲ ਇੱਕ ਮਿੰਟ ਦੀ ਵੀ ਫੁਰਸਤ ਨਹੀਂ ਸੀ। ਸਾਡੇ ਵਾਸਤੇ ਬੱਚਿਆਂ ਕਾਰਨ ਕੋਈ ਨਾ ਕੋਈ ਮੁਸੀਬਤ ਖੜ੍ਹੀ ਹੀ ਰਹਿੰਦੀ ਸੀ। ਇੱਕ ਬਿਪਤਾ ਮੁਕਦੀ, ਦੂਜੀ ਖੜ੍ਹੀ ਹੋ ਜਾਂਦੀ। ਦੂਜੀ ਨਿਬੜਦੀ, ਤੀਜੀ ਨਿਕਲ ਆਉਂਦੀ। ਇਸ ਤਰ੍ਹਾਂ ਅਸੀਂ ਮੁਸੀਬਤਾਂ ਦੇ ਸਮੁੰਦਰ ਵਿੱਚ ਫਸੇ ਡੁੱਬ ਰਹੇ ਜਹਾਜ਼ ਦੇ ਮੁਸਾਫਰਾਂ ਵਾਗ ਹੱਥ ਪੈਰ ਮਾਰਦੇ ਰਹਿੰਦੇ। ਕਈ ਵਾਰ ਮੈਨੂੰ ਅਜਿਹਾ ਮਹਿਸੂਸ ਹੁੰਦਾ ਜਿਵੇਂ ਅਜਿਹਾ ਸੰਕਟਮਈ ਵਾਤਾਵਰਣ ਜਾਣ ਬੁੱਝਕੇ ਪੈਦਾ ਕੀਤਾ ਜਾਂਦਾ ਹੋਵੇ। ਇੰਜ ਜਾਪਦਾ ਜਿਵੇਂ ਮੇਰੀ ਪਤਨੀ ਮੇਰੇ ਉੱਪਰ ਆਪਣੇ ਕਬਜ਼ੇ ਦੀ ਪਕੜ ਕਾਇਮ ਰੱਖਣ ਲਈ ਬੱਚਿਆਂ ਦੇ ਸੁੱਖ ਆਰਾਮ ਦੀ ਚਿੰਤਾ ਦਾ ਢੌਂਗ ਰਚਾਉਂਦੀ ਹੋਵੇ। ਆਪਣੀ ਮਰਜ਼ੀ ਅਨੁਸਾਰ ਸਾਰੀਆਂ ਗੱਲਾਂ ਮੈਥੋਂ ਕਰਵਾਉਣ ਲਈ ਉਸ ਕੋਲ ਇੱਕ ਸਾਧਾਰਨ ਪਰ ਕਾਮਯਾਬ ਤਰੀਕਾ ਸੀ। ਮੈਂ ਕਈ ਵਾਰ ਸੋਚਦਾ ਕਿ ਜੋ ਕੁਝ ਕਰਦੀ ਜਾਂ ਕਹਿੰਦੀ ਹੈ ਸਭ ਮਕਰ ਹੈ। ਪਰ ਮੈਂ ਗਲਤ ਸਾਂ। ਉਹ ਸੱਚਮੁੱਚ ਹੀ ਭਿਆਨਕ ਹੱਦ ਤੱਕ ਪ੍ਰੇਸ਼ਾਨ ਰਹਿੰਦੀ ਸੀ। ਉਸਨੂੰ ਹਰ ਵੇਲੇ ਬੱਚਿਆਂ ਦੀ ਸਿਹਤ, ਉਨ੍ਹਾਂ ਦੀਆਂ ਬਿਮਾਰੀਆਂ ਦੀ ਚਿੰਤਾ ਚਿੰਬੜੀ ਰਹਿੰਦੀ ਸੀ। ਉਹ ਦੁਖੀ ਸੀ। ਨਾਲ ਮੈਂ ਵੀ ਦੁਖੀ ਹੁੰਦਾ ਸਾਂ। ਦੁਖੀ ਹੋਣ ਤੋਂ ਬਿਨਾਂ ਉਸ ਕੋਲ ਕੋਈ ਰਾਹ ਹੀ ਨਹੀਂ ਸੀ। ਪਸ਼ੂਆਂ ਵਾਂਗ ਆਪਣੇ ਬੱਚਿਆਂ ਨੂੰ ਰੱਜੇ ਪੁੱਜੇ ਦੇਖਣਾ, ਹਸਦੇ ਖੇਡਦੇ, ਆਰਾਮ ਕਰਦੇ, ਸੁਰੱਖਿਅਤ ਦੇਖਣਾ। ਬੱਚਿਆਂ ਵਾਸਤੇ ਉਸਦੀ ਚਿੰਤਾ ਆਮ ਇਸਤ੍ਰੀਆਂ ਵਾਂਗ ਹੀ ਪਰਬਲ ਸੀ। ਪਰ ਉਸ ਵਿੱਚ ਵਿਚਾਰ ਸ਼ਕਤੀ ਸੀ, ਕਲਪਣਾ ਸ਼ਕਤੀ ਸੀ ਜਿਹੜੀ ਪਸ਼ੂਆਂ ਵਿੱਚ ਨਹੀਂ ਹੁੰਦੀ। ਇੱਕ ਮੁਰਗੀ ਇਹ ਨਹੀਂ ਸੋਚ ਸਕਦੀ ਕਿ ਉਸਦੇ ਬੱਚੇ ਨੂੰ ਕੀ ਹੋ ਜਾਏਗਾ। ਕਿਹੜੀਆਂ ਕਿਹੜੀਆਂ ਬਿਮਾਰੀਆਂ ਲੱਗਣਗੀਆਂ। ਨਾ ਹੀ ਉਸ ਨੂੰ ਇਹ ਪਤਾ ਹੁੰਦੈ ਕਿ ਇੰਨ੍ਹਾਂ ਬਿਮਾਰੀਆਂ ਦਾ ਇਲਾਜ ਕਿਵੇਂ ਹੋਵੇਗਾ। ਕਿਹੜੀਆਂ ਕਿਹੜੀਆਂ ਦਵਾਈਆਂ ਦੇਣੀਆਂ ਪੈਣਗੀਆਂ। ਦਵਾਈਆਂ ਜਿੰਨ੍ਹਾਂ ਬਾਰੇ ਲੋਕਾਂ ਦਾ ਖਿਆਲ ਹੈ ਕਿ ਉਨ੍ਹਾਂ ਨਾਲ ਬਿਮਾਰੀਆਂ ਤੋਂ ਬਚਿਆ ਜਾ ਸਕਦੈ ਜਾਂ ਮੌਤ ਨੂੰ ਟਾਲਿਆ ਜਾ ਸਕਦੈ।

"ਇਸ ਲਈ ਮੁਰਗੀ ਵਾਸਤੇ ਬੱਚੇ ਮੁਸੀਬਤ ਨਹੀਂ ਹੁੰਦੇ। ਉਹ ਉਹਨ੍ਹਾਂ ਲਈ ਉਹੀ ਕੁਝ ਕਰਦੀ ਹੈ ਜਿਹੜਾ ਉਸਨੂੰ ਕਰਨਾ ਚਾਹੀਦੈ। ਅਜਿਹਾ ਕਰਨ ਵਿੱਚ ਕਿਉਂਕਿ ਉਸਨੂੰ ਆਨੰਦ

ਮਿਲਦੈ, ਇਸ ਲਈ ਬੱਚੇ ਉਸ ਦੀ ਖੁਸ਼ੀ ਹਨ। ਜਦ ਬੱਚਾ ਬਿਮਾਰ ਹੋ ਜਾਂਦਾ ਹੈ, ਉਸਨੂੰ ਪਤਾ ਹੁੰਦੈ ਉਸਨੇ ਕੀ ਕਰਨਾ ਹੈ। ਉਹ ਉਸਨੂੰ ਖਾਣਾ ਦਿੰਦੀ ਹੈ, ਗਰਮ ਰੱਖਦੀ ਹੈ। ਅਜਿਹਾ ਕਰਦੀ ਹੋਈ ਉਹ ਜਾਣਦੀ ਹੁੰਦੀ ਹੈ ਕਿ ਜੋ ਕੁਝ ਉਸ ਨੂੰ ਕਰਨਾ ਚਾਹੀਦੈ, ਕਰ ਰਹੀ ਹੈ। ਜੇਕਰ ਬੱਚਾ ਮਰ ਵੀ ਜਾਵੇ ਤਾਂ ਉਹ ਆਪਣੇ ਆਪ ਨੂੰ ਇਹ ਨਹੀਂ ਪੁਛਦੀ ਕਿ ਬੱਚਾ ਮਰ ਕਿਉਂ ਗਿਆ। ਮਰਕੇ ਕਿੱਥੇ ਚਲਾ ਗਿਆ। ਥੋੜਾ ਚਿਰ ਕੁੜ ਕੁੜ ਕਰਕੇ ਆਪੇ ਚੁੱਪ ਕਰ ਜਾਏਗੀ। ਪਹਿਲਾਂ ਵਾਂਗ ਹੀ ਤੁਰਨ ਫਿਰਨ ਲੱਗ ਜਾਏਗੀ। ਪਰ ਸਾਡੀਆਂ ਬਦਕਿਸਮਤ ਇਸਤ੍ਰੀਆਂ ਲਈ ਇੰਨਾਂ ਕੁਝ ਕਾਫੀ ਨਹੀਂ। ਖਾਸ ਕਰ ਮੇਰੀ ਪਤਨੀ ਲਈ ਤਾਂ ਕਾਫੀ ਨਹੀਂ ਸੀ। ਉਸਨੇ ਬੱਚਿਆਂ ਦੀ ਪੜ੍ਹਾਈ ਲਿਖਾਈ, ਉਨ੍ਹਾਂ ਨੂੰ ਪਾਲਣ ਦੇ ਨਿਯਮਾਂ ਬਾਰੇ ਤਾਂ ਬਹੁਤ ਕੁਝ ਪੜ੍ਹਿਆ ਸੁਣਿਆ ਸੀ। ਪਰ ਬੱਚਿਆਂ ਦੀਆਂ ਬਿਮਾਰੀਆਂ ਬਾਰੇ, ਦਵਾਈਆਂ ਬਾਰੇ, ਉਸਨੂੰ ਕੁਝ ਪਤਾ ਨਹੀਂ ਸੀ। ਬੱਚਿਆਂ ਨੂੰ ਇਹ ਖੁਆਉਣਾ ਚਾਹੀਦੈ, ਔਹ ਖੁਆਉਣਾ ਚਾਹੀਦੈ, ਨਹੀਂ ਇਹ ਨਹੀਂ ਖੁਆਉਣਾ ਚਾਹੀਦਾ। ਇੰਨ੍ਹਾਂ ਗੱਲਾਂ ਬਾਰੇ ਖਾਸਕਰ ਮੇਰੀ ਪਤਨੀ ਹਰ ਹਫਤੇ ਕੋਈ ਨਾ ਕੋਈ ਨਵੀਂ ਗੱਲ ਲੱਭ ਲੈਂਦੀ ਕਿ ਬੱਚਿਆਂ ਨੂੰ ਕਿਵੇਂ ਖੁਆਉਣਾ ਪਿਆਉਣਾ, ਕਪੜੇ ਪਾਉਣੇ, ਨੁਹਾਉਣਾ ਧੁਆਉਣਾ, ਸੈਰ ਲਈ ਲਿਜਾਣਾ, ਤਾਜ਼ੀ ਹਵਾ ਲੁਆਉਣੀ ਚਾਹੀਦੀ ਹੈ। ਜਿਵੇਂ ਬੱਚੇ ਕੱਲ ਹੀ ਜੰਮਣੇ ਸ਼ੁਰੂ ਹੋਏ ਹੋਣ। ਜਦ ਕੋਈ ਬੱਚਾ ਬਿਮਾਰ ਹੋ ਜਾਂਦਾ ਤਾਂ ਇਸਦਾ ਕਾਰਨ ਇਹ ਸਮਝਿਆ ਜਾਂਦਾ ਕਿ ਜਾਂ ਤਾਂ ਇਸਨੂੰ ਠੀਕ ਢੰਗ ਨਾਲ ਖੁਆਇਆ ਪਿਲਾਇਆ ਨਹੀਂ ਗਿਆ, ਜਾਂ ਠੀਕ ਢੰਗ ਨਾਲ ਨੁਹਾਇਆ ਨਹੀਂ ਗਿਆ। ਗੱਲ ਕੀ, ਕਸੂਰ ਪਤਨੀ ਦਾ ਹੀ ਸਮਝਿਆ ਜਾਂਦਾ ਸੀ ਕਿਉਂਕਿ ਉਸਨੂੰ ਜੋ ਕੁਝ ਕਰਨਾ ਚਾਹੀਦਾ ਸੀ ਉਸਨੇ ਨਹੀਂ ਕੀਤਾ ਸੀ।

"ਜਦ ਬੱਚੇ ਰਾਜ਼ੀ ਖੁਸ਼ੀ ਹੁੰਦੇ ਹਾਲਾਤ ਉਦੋਂ ਵੀ ਬਹੁਤੇ ਚੰਗੇ ਨਹੀਂ ਸਨ ਹੁੰਦੇ। ਪਰ ਜਦ ਉਹ ਬਿਮਾਰ ਹੋ ਜਾਂਦੇ ਤਾਂ ਜ਼ਿੰਦਗੀ ਨਰਕ ਬਣ ਜਾਂਦੀ। ਇਹ ਆਮ ਧਾਰਨਾ ਹੈ ਕਿ ਬਿਮਾਰੀਆਂ ਦਾ ਇਲਾਜ ਹੋ ਸਕਦੈ। ਸਾਇੰਸ ਦੀ ਇੱਕ ਸਾਖ ਹੈ ਜਿਹੜੀ ਬਿਮਾਰੀਆਂ ਦਾ ਇਲਾਜ ਲੱਭਦੀ ਹੈ। ਡਾਕਟਰ ਆਖੇ ਜਾਣ ਵਾਲੇ ਕੁਝ ਲੋਕ ਜਾਣਦੇ ਹਨ ਕਿ ਇਲਾਜ ਕਿਵੇਂ ਕੀਤਾ ਜਾਂਦੈ। ਉਨ੍ਹਾਂ ਵਿੱਚੋਂ ਸਾਰੇ ਤਾਂ ਨਹੀਂ ਪਰ ਚੰਗੇ ਚੰਗੇ ਜ਼ਰੂਰ ਜਾਣਦੇ ਹਨ। ਫਰਜ਼ ਕਰੋ ਸਾਡਾ ਬੱਚਾ ਬਿਮਾਰ ਹੋ ਜਾਂਦੈ। ਜੇਕਰ ਅਸੀਂ ਸਭ ਤੋਂ ਚੰਗੇ ਡਾਕਟਰ ਦਾ ਇਲਾਜ ਕਰਵਾਉਂਦੇ ਹਾਂ, ਤਾਂ ਬੱਚਾ ਬਚ ਸਕਦੈ। ਪਰ ਜੇਕਰ ਸਾਨੂੰ ਉਹ ਖਾਸ ਡਾਕਟਰ ਨਾ ਮਿਲੇ ਜਾਂ ਅਸੀਂ ਉਸ ਸ਼ਹਿਰ ਵਿੱਚ ਹੀ ਨਹੀਂ ਰਹਿੰਦੇ ਜਿੱਥੇ ਉਹ ਰਹਿੰਦਾ ਹੈ। ਫੇਰ ਬੱਚਾ ਨਹੀਂ ਬਚ ਸਕਦਾ। ਸਿਰਫ ਮੇਰੀ ਪਤਨੀ ਨੂੰ ਹੀ ਇਸ ਗੱਲ ਵਿੱਚ ਵਿਸਵਾਸ਼ ਨਹੀਂ ਸੀ ਸਗੋਂ ਸਾਡੀ ਸ਼੍ਰੇਣੀ ਦੀਆਂ ਸਾਰੀਆਂ ਇਸਤ੍ਰੀਆਂ ਦਾ ਇਹੀ ਵਿਸਵਾਸ਼ ਹੈ। ਹਰ ਕਿਸੇ ਕੋਲੋਂ ਮੇਰੀ ਪਤਨੀ ਇਹੋ ਜਿਹੀਆਂ ਗੱਲਾਂ ਹੀ ਸੁਣਦੀ ਰਹਿੰਦੀ। ਯੇਕਾਤਰੀਨਾ ਦੇ ਦੋ ਬੱਚੇ ਮਰ ਗਏ। ਕਿਉਂਕਿ ਡਾ. ਈਵਾਨ ਜ਼ਖਾਰਿਚ ਨੂੰ ਛੇਤੀ ਨਾ ਬੁਲਾਇਆ ਗਿਆ। ਈਵਾਨ ਜ਼ਖਾਰਿਚ ਨੇ ਮਾਰੀਆ ਈਵਾਨੋਵਨਾ ਨੂੰ ਬਚਾ ਲਿਆ। ਡਾਕਟਰ ਦੀ ਸਲਾਹ ਮੰਨ ਕੇ ਪੀਤਰੋਵ ਪਰਿਵਾਰ ਨੂੰ ਭਾਂਤ ਭਾਂਤ ਦੇ ਹੋਟਲਾਂ ਵਿੱਚ ਰਹਿਣਾ ਪਿਆ। ਪਰ ਅਜਿਹਾ ਕਰਕੇ ਉਨ੍ਹਾਂ ਨੇ ਆਪਣੇ ਬੱਚੇ ਬਚਾ ਲਏ। ਫਲਾਣਿਆਂ ਦਾ ਬੱਚਾ ਬਹੁਤ ਹੀ ਨਾਜ਼ਕ ਜਿਹਾ ਸੀ। ਡਾਕਟਰ ਦੀ ਸਲਾਹ ਮੰਨ ਕੇ ਉਹ ਦੱਖਣ ਵੱਲ ਚਲੇ ਗਏ ਤੇ ਬੱਚਾ ਬਚ ਗਿਆ।

"ਮੇਰੀ ਪਤਨੀ ਸਾਰਾ ਦਿਨ ਦੁਖੀ, ਪ੍ਰੇਸ਼ਾਨ ਹੋਣੋ ਕਿਵੇਂ ਬਚ ਸਕਦੀ ਸੀ ਜਦ ਕਿ ਆਪਣੇ ਬੱਚਿਆਂ ਦੀ ਜ਼ਿੰਦਗੀ ਬਾਰੇ ਉਸਨੂੰ ਪਸ਼ੂਆਂ ਵਾਂਗ ਚਿੰਤਾ ਸੀ। ਉਸ ਅਨੁਸਾਰ ਬੱਚਿਆਂ ਦੀ ਜ਼ਿੰਦਗੀ ਛੇਤੀ ਤੋਂ ਛੇਤੀ ਇਹ ਗੱਲ ਜਾਣਨ ਉਤੇ ਨਿਰਭਰ ਸੀ ਕਿ ਕਿਸੇ ਗੱਲ ਬਾਰੇ ਡਾ. ਈਵਾਨ ਜ਼ਖਾਰਿਚ ਦੀ ਕੀ ਰਾਇ ਸੀ। ਪਰ ਡਾ. ਈਵਾਨ ਜ਼ਖਾਰਿਚ ਕੀ ਮਸ਼ਵਰਾ ਦੇਵੇਗਾ ਕਿਸੇ ਨੂੰ ਕੁਝ ਪਤਾ ਨਹੀਂ ਸੀ। ਡਾਕਟਰ ਨੂੰ ਖੁਦ ਵੀ ਇਸ ਗੱਲ ਦਾ ਪਤਾ ਸੀ ਕਿ ਉਸਨੂੰ ਕੁਝ ਨਹੀਂ ਆਉਂਦਾ ਅਤੇ ਉਹ ਕੁਝ ਨਹੀਂ ਕਰ ਸਕਦਾ। ਕਿਸੇ ਸਮੇਂ ਰੱਬ ਸਬੱਬੀ ਬਣੇ ਚੰਗੇ ਪ੍ਰਭਾਵ ਦਾ ਲਾਭ ਪ੍ਰਾਪਤ ਕਰਦਾ ਹੋਇਆ ਉਹ ਲੋਕਾਂ ਦਾ ਇਹ ਵਿਸਵਾਸ਼ ਟੁੱਟਣ ਨਹੀਂ ਸੀ ਦਿੰਦਾ ਕਿ ਉਹ ਇਲਾਜ ਕਰਨਾ



ਜਾਣਦਾ ਹੈ। ਮੇਰੀ ਪਤਨੀ ਜੇਕਰ ਪੂਰੀ ਤਰ੍ਹਾਂ ਪਸ਼ੂ ਹੀ ਹੁੰਦੀ ਤਾਂ ਉਸਨੂੰ ਇਹ ਕਸ਼ਟ ਝੱਲਣੇ ਨਾ ਪੈਂਦੇ। ਜੇਕਰ ਉਹ ਪੂਰੀ ਤਰ੍ਹਾਂ ਮਨੁੱਖੀ ਜੀਵ ਹੀ ਹੁੰਦੀ ਤਾਂ ਉਹ ਪੂਰੀ ਤਰ੍ਹਾਂ ਪ੍ਰਮਾਤਮਾ ਉੱਤੇ ਭਰੋਸਾ ਰਖਦੀ ਅਤੇ ਭਰੋਸਾ ਰੱਖਣ ਵਾਲਿਆਂ ਵਾਂਗ ਇਉਂ ਸੋਚਦੀ, "ਰੱਬ ਦਿੰਦਾ ਹੈ, ਰੱਬ ਵਾਪਸ ਲੈ ਲੈਂਦਾ ਹੈ। ਰੱਬ ਦੀ ਮਰਜ਼ੀ ਬਿਨਾਂ ਕੁਝ ਨਹੀਂ ਹੁੰਦਾ।" ਉਹ ਇਹ ਵੀ ਸੋਚਦੀ ਸੀ ਕਿ ਲੋਕਾਂ ਅਤੇ ਉਹਨਾਂ ਦੇ ਬੱਚਿਆਂ ਦੀ ਜ਼ਿੰਦਗੀ ਅਤੇ ਮੌਤ ਆਦਮੀ ਦੇ ਨਹੀਂ, ਰੱਬ ਦੇ ਹੱਥ ਹੈ। ਫੇਰ ਉਸਨੂੰ ਇਸ ਖਿਆਲ ਨਾਲ ਕੋਈ ਕਸ਼ਟ ਨਾ ਹੁੰਦਾ ਕਿ ਉਹ ਆਪਣੇ ਬੱਚਿਆਂ ਨੂੰ ਬਿਮਾਰੀ ਜਾਂ ਮੌਤ ਤੋਂ ਬਚਾ ਸਕਦੀ ਸੀ ਅਤੇ ਅਜਿਹਾ ਕਰਨ ਦਾ ਯਤਨ ਵੀ ਨਾ ਕਰਦੀ। ਪਰ ਉਹ ਤਾਂ ਇਹ ਸਮਝਦੀ ਸੀ ਕਿ ਉਸਨੂੰ ਅਤੀ ਨਾਜ਼ਕ ਕਮਜ਼ੋਰ ਜੀਵਾਂ ਦੀ ਜ਼ਿੰਮੇਵਾਰੀ ਸੌਂਪੀ ਗਈ ਸੀ ਜਿਹੜੇ ਅਣਗਿਣਤ ਬਿਮਾਰੀਆਂ ਦਾ ਸ਼ਿਕਾਰ ਹੋ ਸਕਦੇ ਸਨ। ਉਹ ਬੱਚਿਆਂ ਨੂੰ ਲਾਡ ਲਡਾਉਂਦੀ। ਉਨ੍ਹਾਂ ਖਾਤਰ ਮਰ ਮਰ ਜਾਂਦੀ ਤੇ ਉਹਨਾਂ ਨੂੰ ਤੰਦਰੁਸਤ ਰੱਖਣ ਲਈ ਆਪਣੀ ਪੂਰੀ ਜ਼ਿੰਮੇਵਾਰੀ ਨਿਭਾਉਂਦੀ। ਪਰ ਉਨ੍ਹਾਂ ਨੂੰ ਤੰਦਰੁਸਤ ਰੱਖਣ ਦੇ ਸਾਧਨ ਕੁਝ ਕੁ ਵਿਦਵਾਨਾਂ ਤੋਂ ਬਿਨਾਂ ਕੋਈ ਨਹੀਂ ਸੀ ਜਾਣਦਾ। ਉਹਨਾਂ ਮਹਾਂ ਵਿਦਵਾਨਾਂ ਦੀਆਂ ਸੇਵਾਵਾਂ ਵੀ ਕੇਵਲ ਮੋਟੀਆਂ ਫੀਸਾਂ ਤਾਰ ਕੇ ਹੀ ਪ੍ਰਾਪਤ ਕੀਤੀਆਂ ਜਾ ਸਕਦੀਆਂ ਸਨ। ਉਹ ਵੀ ਹਮੇਸ਼ਾ ਨਹੀਂ।

"ਬੱਚਿਆਂ ਕਾਰਨ ਪਤਨੀ ਦਾ ਜੀਵਨ, ਉਸਦੇ ਨਾਲ ਹੀ ਮੇਰਾ ਵੀ ਖੁਸ਼ੀ ਦੀ ਬਜਾਇ ਮੁਸੀਬਤਾਂ ਨਾਲ ਭਰਿਆ ਹੋਇਆ ਸੀ। ਹੋਰ ਤਰ੍ਹਾਂ ਇਹ ਹੋ ਵੀ ਕਿਵੇਂ ਸਕਦਾ ਸੀ ? ਉਸਨੂੰ ਚੌਵੀ ਘੰਟੇ ਬੱਚਿਆਂ ਦੀ ਚਿੰਤਾ ਲੱਗੀ ਰਹਿੰਦੀ। ਜੇ ਕਦੇ ਚੀਕ ਚਿਹਾੜੇ ਜਾਂ ਸਧਾਰਨ ਤੂੰ ਤੂੰ ਮੈਂ ਮੈਂ ਪਿੱਛੋਂ ਥੋੜ੍ਹੀ ਬਹੁਤ ਸ਼ਾਂਤੀ ਹੁੰਦੀ ਤਾਂ ਮੇਰਾ ਜੀਅ ਕਰਦਾ ਕਿ ਆਰਾਮ ਨਾਲ ਬਹਿ ਕੇ ਕੁਝ ਪੜ੍ਹਾਂ ਜਾਂ ਸੋਚਾਂ। ਪਰ ਜਿਉਂ ਹੀ ਮੈਂ ਇਕਾਗਰ ਚਿੱਤ ਹੁੰਦਾ ਤਾਂ ਆਵਾਜ਼ ਆਉਂਦੀ,"ਮੈਂ ਕਿਹਾ ਜੀ ! ਵੈਸੀਆ ਨੇ ਉਲਟੀ ਕਰ ਦਿੱਤੀ ਜਾਂ ਆ ਕੇ ਦੇਖੋ ਜੀ ਮਾਸ਼ਾ ਨੂੰ ਟੱਟੀ ਨਾਲ ਖੂਨ ਆਇਐ, ਜਾਂ ਸੁਣਦੇ ਓ ਜੀ, ਐਂਡਰੀ ਦੇ ਸਰੀਰ ਤੇ ਧੱਫੜ ਹੋ ਗਏ।" ਮੇਰੀਆਂ ਸ਼ਾਂਤੀ ਨਾਲ ਬਹਿ ਕੇ ਪੜ੍ਹਨ ਦੀਆਂ ਸਾਰੀਆਂ ਉਮੀਦਾਂ ਮਿੱਟੀ 'ਚ ਮਿਲ ਜਾਂਦੀਆਂ। ਸੋਚਦਾ ਕਿੱਥੇ ਜਾਵਾਂ ? ਕਿਹੜੇ ਡਾਕਟਰ ਨੂੰ ਬੁਲਾਵਾਂ ? ਬਿਮਾਰ ਬੱਚਿਆਂ ਨੂੰ ਦੂਜਿਆਂ ਨਾਲੋਂ ਵੱਖਰਾ ਕਿਵੇਂ ਰੱਖਿਆ ਜਾਵੇ ? ਫੇਰ ਦਵਾਈਆਂ, ਥਰਮਾਮੀਟਰ, ਅਨੀਮਿਆਂ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ। ਬੜੀ ਮੁਸ਼ਕਲ ਨਾ 'ਇੱਕ ਮੋਰਚਾ ਸਰ ਹੁੰਦਾ।' ਦੂਜਾ ਖੁੱਲ੍ਹ ਜਾਂਦਾ। ਸਾਵੀਂ ਪੱਧਰੀ ਜ਼ਿੰਦਗੀ ਦਾ ਕਿਧਰੇ ਨਾਉਂ ਨਿਸ਼ਾਨ ਨਹੀਂ ਸੀ। ਸਗੋਂ ਇਸ ਦੀ ਬਜਾਇ ਅਸੀਂ ਕਲਪਤ ਖਤਰਿਆਂ ਤੋਂ ਬਚਣ ਦਾ ਯਤਨ ਕਰਦੇ ਰਹਿੰਦੇ। ਬਹੁਤੇ ਪਰਿਵਾਰਾਂ ਦਾ ਇਹੀ ਹਾਲ ਹੈ। ਪਰ ਸਾਡੇ ਪਰਿਵਾਰ ਦਾ ਤਾਂ ਇਹ ਨਿੱਤ ਦਾ ਸੰਕਟ ਸੀ। ਕਿਉਂਕਿ ਮੇਰੀ ਪਤਨੀ ਕੰਨਾਂ ਦੀ ਕੱਚੀ ਸੀ। ਉਹ ਬੱਚਿਆਂ ਨੂੰ ਬਹੁਤਾ ਹੀ ਪਿਆਰ ਕਰਦੀ ਸੀ।

"ਇਸ ਤਰ੍ਹਾਂ ਸਾਡੀ ਜ਼ਿੰਦਗੀ ਬੱਚਿਆਂ ਕਾਰਨ ਪਹਿਲਾਂ ਨਾਲੋਂ ਵੀ ਵੱਧ ਨਰਕ ਬਣ ਗਈ। ਬੱਚੇ ਸਾਡੇ ਲਈ ਝਗੜਿਆਂ ਦੇ ਨਵੇਂ ਕਾਰਨ ਬਣ ਗਏ। ਇਹ ਗੱਲ ਉਹਨਾਂ ਦੇ ਜਨਮ ਸਮੇਂ ਤੋਂ ਹੀ ਪ੍ਰਗਟ ਹੋ ਗਈ ਸੀ। ਪਰ ਜਿਉਂ ਜਿਉਂ ਉਹ ਵੱਡੇ ਹੁੰਦੇ ਗਏ ਸਾਡੀ ਤੂੰ ਤੂੰ ਮੈਂ ਮੈਂ ਦੇ ਨਵੇਂ ਕਾਰਨ ਪੈਦਾ ਹੁੰਦੇ ਗਏ। ਇਸ ਤੋਂ ਇਲਾਵਾ ਅਸੀਂ ਉਹਨਾਂ ਨੂੰ ਲੜਾਈ ਵਿਚ ਹਥਿਆਰਾਂ ਵਜੋਂ ਵਰਤਣ ਲੱਗ ਪਏ। ਸਾਡਾ ਦੋਹਾਂ ਦਾ ਆਪਣਾ ਆਪਣਾ ਲਾਡਲਾ ਬੱਚਾ ਸੀ। ਜਦ ਅਸੀਂ ਲੜਦੇ ਤਾਂ ਆਪਣੇ ਲਾਡਲਿਆਂ ਨੂੰ ਹਥਿਆਰ ਬਣਾ ਕੇ ਵਰਤਦੇ। ਮੈਂ ਆਮ ਤੌਰ ਤੇ ਸਭ ਤੋਂ ਵੱਡੇ ਲੜਕੇ ਵੈਸੀਆ ਨੂੰ ਬੁਰਾ ਭਲਾ ਆਖਦਾ। ਉਹ ਆਪਣੇ ਤੀਰ ਬੇਟੀ ਲਿਜ਼ਾ ਵੱਲ ਸੇਧ ਲੈਂਦੀ। ਵੱਡੇ ਹੋ ਕੇ ਆਪਣੇ ਆਪਣੇ ਸੁਭਾਅ ਅਨੁਸਾਰ ਬੱਚੇ ਸਾਡੇ ਚੰਗੇ ਖਾਸੇ ਹਿਮਾਇਤੀ ਸਾਬਤ ਹੋਣ ਲੱਗੇ। ਅਸੀਂ ਦੋਵੇਂ ਹੀ ਬੱਚਿਆਂ ਦੀ ਹਮਾਇਤ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਦੇ। ਇਸ ਖਿੱਚ ਧੂਹ ਵਿੱਚ ਬੱਚੇ ਵਿਚਾਰੇ ਬਹੁਤ ਦੁਖੀ ਹੁੰਦੇ। ਪਰ ਸਾਨੂੰ ਨਿੱਤ ਦੀ ਲੜਾਈ ਵਿੱਚੋਂ ਬਾਹਰ ਨਿਕਲ ਕੇ ਉਨ੍ਹਾਂ ਬਾਰੇ ਸੋਚਣ ਦੀ ਵਿਹਲ ਹੀ ਕਿੱਥੇ ਸੀ। ਬੇਟੀ ਲਿਜ਼ਾ ਹਮੇਸ਼ਾ ਮੇਰਾ ਪੱਖ ਪੂਰਦੀ ਸੀ। ਅਤੇ ਵੈਸੀਆ ਜਿਸਦੀ ਸ਼ਕਲ ਮਾਂ ਨਾਲ ਮਿਲਦੀ ਸੀ ਤੇ ਉਹ ਉਸਦਾ ਲਾਡਲਾ ਸੀ, ਉਸ ਵੱਲ ਹੁੰਦਾ ਸੀ।

ਉਹ ਮੈਨੂੰ ਅਕਸਰ ਨਫਰਤ ਦੀ ਨਿਗਾਹ ਨਾਲ ਦੇਖਦਾ ਸੀ।

## ਸਤਾਰਾਂ

"ਇਸ ਤਰ੍ਹਾਂ ਸਾਡੀ ਜੀਵਨ ਗੱਡੀ ਰੁੜ੍ਹਦੀ ਗਈ ਤੇ ਸਾਡੇ ਆਪਸੀ ਸੰਬੰਧ ਜ਼ਹਿਰੀਲੇ ਹੁੰਦੇ ਗਏ। ਅਖੀਰ ਇੱਕ ਐਸੀ ਸੀਮਾ ਆ ਗਈ ਜਦ ਸਾਡੇ ਮੱਤ ਭੇਦਾਂ ਕਾਰਨ ਵੈਰ ਭਾਵਨਾ ਪੈਦਾ ਨਹੀਂ ਹੁੰਦੀ ਸੀ ਸਗੋਂ ਵੈਰ ਭਾਵਨਾ ਕਾਰਨ ਮੱਤ ਭੇਦ ਪੈਦਾ ਹੁੰਦੇ ਸਨ। ਉਹ ਕੋਈ ਗੱਲ ਕਰਨ ਲੱਗਦੀ ਮੈਂ ਝੱਟ ਵਿਰੋਧਤਾ ਸ਼ੁਰੂ ਕਰ ਦਿੰਦਾ ਤੇ ਉਹੀ ਹਾਲ ਉਸਦਾ ਸੀ।

"ਚੌਥੇ ਸਾਲ ਅਸੀਂ ਇਸ ਨਤੀਜੇ ਤੇ ਪਹੁੰਚ ਗਏ ਕਿ ਅਸੀਂ ਇੱਕ ਦੂਜੇ ਨੂੰ ਨਹੀਂ ਸਮਝ ਸਕਦੇ। ਅਤੇ ਨਾ ਹੀ ਇੱਕ ਦੂਜੇ ਨਾਲ ਸਹਿਮਤ ਹੋ ਸਕਦੇ ਹਾਂ। ਅਸੀਂ ਇੱਕ ਦੂਜੇ ਨੂੰ ਸਮਝਣ ਦੀ ਵੀ ਕੋਸ਼ਿਸ਼ ਨਾ ਕੀਤੀ। ਬਿਲਕੁਲ ਨਿਗੂਣੀਆਂ ਗੱਲਾਂ ਵਿੱਚ ਖਾਸਕਰ ਜਿੰਨ੍ਹਾਂ ਦਾ ਸੰਬੰਧ ਬੱਚਿਆਂ ਨਾਲ ਹੁੰਦਾ ਅਸੀਂ ਆਪਣੇ ਆਪਣੇ ਅਲਚਕ ਵਿਚਾਰਾਂ ਤੇ ਡਟੇ ਰਹਿੰਦੇ। ਮੈਨੂੰ ਯਾਦ ਹੈ ਜਿੰਨ੍ਹਾਂ ਵਿਚਾਰਾਂ ਦਾ ਮੈਂ ਸਮਰਥਨ ਕਰਦਾ ਸਾਂ ਉਹ ਮੈਨੂੰ ਇੰਨੇ ਪਿਆਰੇ ਨਹੀਂ ਸਨ ਕਿ ਮੈਂ ਉਹਨਾਂ ਨੂੰ ਛੱਡ ਨਹੀਂ ਸਕਦਾ ਸੀ ਪਰ ਕਿਉਂਕਿ ਉਸਦੇ ਵਿਚਾਰ ਮੇਰੇ ਵਿਚਾਰਾਂ ਨਾਲੋਂ ਵੱਖਰੇ ਹੁੰਦੇ ਸਨ, ਇਸ ਲਈ ਆਪਣੇ ਵਿਚਾਰਾਂ ਨੂੰ ਛੱਡਣ ਦਾ ਭਾਵ ਸੀ ਉਸ ਅੱਗੇ ਆਪਣੀ ਹਾਰ ਮੰਨ ਲੈਣੀ। ਹਾਰ ਮੈਂ ਮੰਨ ਨਹੀਂ ਸਕਦਾ ਸੀ। ਨਾ ਹੀ ਉਹ ਮੰਨ ਸਕਦੀ ਸੀ। ਉਹ ਆਪਣੇ ਆਪ ਨੂੰ ਠੀਕ ਸਮਝਦੀ ਸੀ। ਮੈਂ ਆਪਣੇ ਆਪ ਨੂੰ ਠੀਕ ਸਮਝਦਾ ਸੀ। ਜਦ ਅਸੀਂ ਇੱਕਠੇ ਹੁੰਦੇ ਤਾਂ ਅਸੀਂ ਚੁੱਪ ਚਾਪ ਬੈਠੇ ਰਹਿੰਦੇ। ਜੇਕਰ ਕੋਈ ਗੱਲ ਬਾਤ ਛਿੜਦੀ ਤਾਂ ਬਹੁਤ ਨੀਵੇਂ ਪੱਧਰ ਦੀ। ਜਿਵੇਂ, "ਕੀ ਵਕਤ ਹੋਣੈ ? ਸੌਣ ਦਾ ਵੇਲਾ ਹੋ ਗਿਐ ? ਸ਼ਾਮ ਦੇ ਖਾਣੇ 'ਚ ਕੀ ਬਣ ਰਿਹੈ ? ਆਪਾਂ ਕਿੱਥੇ ਜਾਵਾਂਗੇ ? ਅੱਜ ਦਾ ਅਖਬਾਰ ਕੀ ਆਖਦੈ ? ਡਾਕਟਰ ਨੂੰ ਜ਼ਰੂਰ ਬੁਲਾਉਣਾ ਚਾਹੀਦੈ । ਲਿਜ਼ਾ ਦਾ ਗਲਾ ਪੱਕ ਗਿਐ ? ਆਦਿ।" ਜਦ ਅਸੀਂ ਅਜਿਹੀਆ ਨਿੱਕੀਆਂ ਨਿੱਕੀਆਂ ਗੱਲਾਂ ਛੱਡ ਕੇ ਕੋਈ ਹੋਰ ਗੱਲ ਸ਼ੁਰੂ ਕਰਦੇ ਤਾਂ ਸਾਡਾ ਪਾਰਾ ਚੜ੍ਹ ਜਾਂਦਾ ਤੇ ਅਸੀਂ ਆਪਣੇ ਆਪੇ ਤੋਂ ਬਾਹਰ ਹੋ ਜਾਂਦੇ। ਕੌਫ਼ੀ, ਮੇਜ਼ਪੋਸ਼, ਗੱਡੀ, ਤਾਸ਼ ਵਰਗੀਆਂ ਨਿਗੂਣੀਆਂ ਚੀਜ਼ਾਂ ਦੀ ਆੜ ਲੈ ਕੇ ਜਿੰਨ੍ਹਾਂ ਦੀ ਸਾਡੇ ਲਈ ਕੋਈ ਮਹੱਤਤਾ ਨਹੀਂ ਸੀ ਹੁੰਦੀ, ਇੱਕ ਦੂਜੇ ਨੂੰ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੰਦੇ। ਮੈਨੂੰ ਇਹ ਮੰਨਣ ਵਿੱਚ ਕੋਈ ਝਿਜਕ ਨਹੀਂ ਕਿ ਕਦੇ ਕਦੇ ਮੇਰੀ ਨਫਤਰ ਪਾਗਲਪਣ ਦੀ ਹੱਦ ਤੱਕ ਅੱਪੜ ਜਾਂਦੀ। ਕਈ ਵਾਰ ਜਦ ਮੈਂ ਉਸਨੂੰ ਚਾਹ ਪਾਉਂਦੀ ਨੂੰ, ਲੱਤ ਹਿਲਾਉਂਦੀ ਨੂੰ, ਮੂੰਹ ਵੱਲ ਚਮਚਾ ਲਿਜਾਂਦੀ ਨੂੰ ਜਾਂ ਚਾਹ ਪੀਂਦੀ ਨੂੰ ਦੇਖਦਾ ਤਾਂ ਮੈਨੂੰ ਉਸਦੀ ਹਰ ਹਰਕਤ ਉਤੇ ਖਿਝ ਚੜ੍ਹਦੀ। ਮੇਰੇ ਅੰਦਰ ਉਸ ਪ੍ਰਤੀ ਅਜਿਹੀ ਘਿਰਣਾ ਜਾਗਦੀ ਜਿਵੇਂ ਇਹ ਹਰਕਤਾਂ ਨਾ ਬਖਸ਼ੇ ਜਾਣ ਵਾਲੇ ਗੁਨਾਹ ਹੋਣ। ਉਸ ਸਮੇਂ ਮੈਂ ਇਸ ਗੱਲ ਵੱਲ ਧਿਆਨ ਦੇਣੋਂ ਅਸਮਰਥ ਸੀ ਕਿ ਮੇਰੇ ਅੰਦਰ ਨਫਰਤ ਦਾ ਉਬਾਲ ਆਉਣ ਪਿੱਛੋਂ ਉਹੀ ਚੀਜ਼ ਕਿਉਂ ਜਾਗ ਪੈਂਦੀ ਜਿਸਨੂੰ ਪਿਆਰ ਆਖਿਆ ਜਾਂਦੈ। ਪਿਆਰ ਦਾ ਦੌਰਾ, ਨਫਰਤ ਦਾ ਦੌਰਾ। ਪਿਆਰ ਦਾ ਛੋਟਾ ਦੌਰਾ, ਨਫਰਤ ਦਾ ਛੋਟਾ ਦੌਰਾ। ਪਿਆਰ ਦਾ ਤੀਬਰ ਦੌਰਾ, ਨਫਰਤ ਦਾ ਲੰਬਾ ਦੌਰਾ। ਉਸ ਸਮੇਂ ਸਾਨੂੰ ਇਸ ਗੱਲ ਦਾ ਗਿਆਨ ਨਹੀਂ ਸੀ ਕਿ ਪਿਆਰ ਅਤੇ ਨਫਰਤ ਇੱਕੋ ਪਸ਼ੂ ਜ਼ਜ਼ਬੇ ਦੇ ਸਿੱਕੇ ਦੇ ਦੋ ਸਿੱਧੇ ਪੁੱਠੇ ਪਾਸੇ ਸਨ।

"ਜੇਕਰ ਅਸੀਂ ਉਦੋਂ ਇਸ ਅਸਲੀਅਤ ਨੂੰ ਸਮਝ ਜਾਂਦੇ ਤਾਂ ਸਾਡੀ ਜ਼ਿੰਦਗੀ ਇੱਕ ਡਰਾਉਣਾ ਸੁਪਨਾ ਬਣ ਜਾਂਦੀ। ਪਰ ਅਸੀਂ ਸਮਝੇ ਨਾ ਤੇ ਅਸਲੀਅਤ ਤੋਂ ਬੇਖ਼ਬਰ ਰਹੇ। ਇਸ ਵਿੱਚ ਬੰਦੇ ਦੀ ਮੁਕਤੀ ਵੀ ਹੈ ਤੇ ਸਜ਼ਾ ਵੀ। ਬੰਦੇ ਦਾ ਜੀਵਨ ਢੰਗ ਕਿੰਨਾ ਵੀ ਗਲਤ ਕਿਉਂ ਨਾ ਹੋਵੇ ਉਹ ਆਪਣੀ ਦਸ਼ਾ ਦੇ ਦੁਖਾਂਤ ਉੱਪਰ ਪਰਦਾ ਪਾਉਣ ਲਈ ਆਪਣੇ ਆਪ ਨੂੰ ਧੋਖਾ ਦੇ ਲੈਂਦਾ ਹੈ। ਇਹੀ ਕੁਝ ਅਸੀਂ ਕੀਤਾ। ਪਤਨੀ ਘਰ ਦੇ ਕੰਮਾਂ ਧੰਦਿਆਂ ਦੀ ਭੱਜ ਨੱਠ ਵਿੱਚ, ਕਮਰੇ ਸਜਾਉਣ ਵਿੱਚ, ਆਪਣੀ ਮੇਕਅਪ ਕਰਨ ਵਿੱਚ, ਬੱਚਿਆਂ ਨੂੰ ਕੱਪੜੇ ਪੁਆਉਣ ਵਿੱਚ,



ਉਨ੍ਹਾਂ ਦੀ ਸਿਹਤ ਦੀ ਦੇਖ ਭਾਲ ਕਰਨ ਵਿੱਚ ਅਤੇ ਪੜ੍ਹਨ ਵਿੱਚ ਆਪਣਾ ਮਨ ਲਗਾਈ ਰੱਖਦੀ। ਮੇਰੇ ਦਿਲ ਬਹਿਲਾਵੇ ਦੇ ਸਾਧਨ ਸਨ, ਕੰਮ, ਸ਼ਿਕਾਰ ਅਤੇ ਤਾਸ਼। ਅਸੀਂ ਸਾਰਾ ਸਮਾਂ ਕਿਸੇ ਨਾ ਕਿਸੇ ਕੰਮ ਵਿੱਚ ਰੁੱਝੇ ਰਹਿੰਦੇ। ਅਸੀਂ ਦੋਵੇਂ ਅਨੁਭਵ ਕਰਦੇ ਕਿ ਜਿੰਨਾ ਜ਼ਿਆਦਾ ਅਸੀਂ ਰੁੱਝੇ ਹੋਵਾਂਗੇ ਉੱਨਾ ਹੀ ਬਹੁਤਾ ਅਸੀਂ ਅਗਲੇ ਨੂੰ ਦੁਖੀ ਕਰ ਸਕਾਂਗੇ। ਮੈਂ ਮਨ ਹੀ ਮਨ ਖਿਝਦਾ। ਉਸਨੂੰ ਸੁਣਾਏ ਬਗੈਰ ਮਨ ਹੀ ਮਨ ਆਖਦਾ,"ਵਿੰਗਾ ਟੇਡਾ ਮੂੰਹ ਬਣਾਕੇ ਮੇਰੇ ਵੱਲ ਕੀ ਦੇਖੀ ਜਾਨੀ ਐਂ ਤੇਰੇ ਚੀਕ ਚਿਹਾੜੇ ਨੇ ਮੈਨੂੰ ਸਾਰੀ ਰਾਤ ਨਹੀਂ ਸੌਣ ਦਿੱਤਾ। ਹੁਣ ਮੈਂ ਇੱਕ ਕਾਨਫਰੰਸ ਤੇ ਜਾਣੈ।" ਪਰ ਉਹ ਮੈਨੂੰ ਸੁਣਾ ਕੇ ਆਖਦੀ, "ਤੂੰ ਤਾਂ ਸਾਰੀ ਰਾਤ ਘੁਰਾੜੇ ਮਾਰਦਾ ਰਿਹੈ, ਮੈਨੂੰ ਬੱਚੇ ਨੇ ਸਾਰੀ ਰਾਤ ਨਹੀਂ ਸੌਣ ਦਿੱਤਾ।"

"ਇਸ ਤਰ੍ਹਾਂ ਧੋਖਿਆਂ ਦੀ ਧੁੰਦ ਵਿੱਚ ਰਹਿਣ ਕਾਰਨ ਅਸੀਂ ਚੀਜ਼ਾਂ ਦੀ ਅਸਲੀਅਤ ਨਾ ਦੇਖ ਸਕੇ। ਜੋ ਕੁਝ ਪਿੱਛੋਂ ਜਾ ਕੇ ਵਾਪਰਿਆ, ਜੇਕਰ ਨਾ ਵਾਪਰਦਾ ਤਾਂ ਮੈਂ ਅਖੀਰ ਤੱਕ ਇਹੀ ਸਮਝਦੇ ਰਹਿਣਾ ਸੀ ਕਿ ਹਰ ਕਿਸੇ ਵਾਂਗ ਮੈਂ ਖਾਸਾ ਚੰਗੀ ਜੀਵਨ ਜੀਵਿਆ ਹਾਂ। ਮੈਨੂੰ ਕਦੇ ਵੀ ਇਹ ਗੱਲ ਸਮਝ ਨਹੀਂ ਆਉਣੀ ਸੀ ਕਿ ਮੈਂ ਅਸਲ ਵਿੱਚ ਬਿਪਤਾ ਅਦੇ ਫਰੇਬ ਦੀਆਂ ਡੂੰਘੀਆਂ ਖਾਈਆਂ ਵਿੱਚ ਭਟਕਦਾ ਰਿਹਾ ਹਾਂ।

"ਅਸੀਂ ਭਾਵੇਂ ਜਾਨੀ ਦੁਸ਼ਮਣਾਂ ਵਾਂਗ ਇੱਕੋ ਸ਼ਿਕੰਜੇ ਵਿੱਚ ਜਕੜੇ ਹੋਏ ਇੱਕੋ ਸੰਗਲੀ ਨਾਲ ਬੰਨ੍ਹੇ ਹੋਏ ਹੋਣ ਕਾਰਨ ਇੱਕ ਦੂਜੇ ਦੇ ਜੀਵਨ ਵਿੱਚ ਜ਼ਹਿਰ ਘੋਲ ਰਹੇ ਸਾਂ, ਪਰ ਫੇਰ ਵੀ ਅਸੀਂ ਇਹ ਸਚਾਈ ਸਵੀਕਾਰ ਕਰਨ ਤੋਂ ਇਨਕਾਰੀ ਸਾਂ। ਮੈਨੂੰ ਉਸ ਵੇਲੇ ਇਹ ਨਹੀਂ ਸੀ ਪਤਾ ਕਿ ਨੜਿਨਵੇਂ ਫੀ ਸਦੀ ਜੋੜੇ ਸਾਡੇ ਵਾਂਗ ਹੀ ਰਹਿੰਦੇ ਹਨ ਅਤੇ ਇਹ ਇੱਕ ਅਟੱਲ ਸਚਾਈ ਹੈ। ਆਪਣੇ ਅਤੇ ਦੂਜਿਆਂ ਬਾਰੇ ਮੈਂ ਇਸ ਸਚਾਈ ਬਾਰੇ ਬਿਲਕੁਲ ਹਨੇਰੇ ਵਿੱਚ ਸਾਂ।

"ਜ਼ਿੰਦਗੀ ਵਿੱਚ ਬੜੇ ਅਜੀਬ ਢੋਅ ਢੁਕਦੇ ਹਨ ਬੰਦਾ ਭਾਵੇਂ ਸਹੀ ਢੰਗ ਨਾਲ ਜਿਉਂ ਰਿਹਾ ਹੋਵੇ ਭਾਵੇਂ ਗਲਤ ਢੰਗ ਨਾਲ। ਮਾਪਿਆਂ ਦੇ ਸੰਬਧ ਜਦ ਅਸਹਿ ਹੱਦ ਤੱਕ ਦੁਖਦਾਈ ਹੋ ਜਾਂਦੇ ਹਨ ਤਾਂ ਬੱਚਿਆਂ ਦੀ ਪੜ੍ਹਈ ਖਾਤਰ ਸ਼ਹਿਰ ਦੀ ਰਿਹਾਇਸ਼ ਉਨ੍ਹਾਂ ਦੀ ਲੋੜ ਬਣ ਜਾਂਦੀ ਹੈ। ਸਾਡੇ ਸਾਹਮਣੇ ਵੀ ਇਹ ਲੋੜ ਆ ਖੜ੍ਹੀ ਹੋਈ।"

ਉਹ ਚੁੱਪ ਕਰ ਗਿਆ। ਦੋ ਵਾਰ ਉਸਨੇ ਉਹੀ ਹਉਂਕੇ ਵਰਗੀ ਆਵਾਜ਼ ਪੈਦਾ ਕੀਤੀ। ਅਗਲਾ ਸਟੇਸ਼ਨ ਨੇੜੇ ਹੀ ਸੀ।

"ਹੁਣ ਕੀ ਟਾਈਮ ਹੋਣੈ ?" ਉਸਨੇ ਪੁੱਛਿਆ। ਮੈਂ ਦੇਖਿਆ ਦੋ ਵੱਜ ਚੁੱਕੇ ਸਨ।

"ਤੁਸੀਂ ਥੱਕ ਤਾਂ ਨਹੀਂ ਗਏ ?" ਉਸਨੇ ਪੁੱਛਿਆ।

"ਨਹੀਂ, ਪਰ ਤੁਸੀਂ ਜ਼ਰੂਰ ਥੱਕ ਗਏ ਹੋਵੋਗੇ।"

"ਮੇਰਾ ਦਮ ਘੁਟਦੈ, ਮੈਂ ਜ਼ਰਾ ਬਾਹਰ ਤੁਰ ਫਿਰ ਆਵਾਂ, ਪਾਣੀ ਧਾਣੀ ਪੀ ਆਵਾਂ।"

ਉਹ ਡਿਕਡੋਲੇ ਖਾਂਦਾ ਬਾਹਰ ਨਿਕਲ ਗਿਆ। ਮੈਂ ਇੱਕਲਾ ਬੈਠਾ ਉਸਦੀਆਂ ਗੱਲਾਂ ਬਾਰੇ ਸੋਚਦਾ ਇੰਨਾ ਅੰਤਰ ਧਿਆਨ ਹੋਗਿਆ ਕਿ ਮੈਨੂੰ ਪਤਾ ਵੀ ਨਾ ਲੱਗਾ ਕਿ ਉਹ ਕਦ ਦੂਜੇ ਬੂਹੇ ਵਿੱਚੋਂ ਦੀ ਆ ਕੇ ਆਪਣੀ ਸੀਟ ਤੇ ਬੈਠ ਗਿਆ।

## ਅਠਾਰਾਂ

"ਮੈਂ ਸ਼ਾਂਤੀ ਨਾਲ ਨਹੀਂ ਬੋਲ ਸਕਦਾ," ਉਸਨੇ ਫੇਰ ਬੋਲਣਾ ਸ਼ੁਰੂ ਕਰਦਿਆਂ ਆਖਿਆ,"ਇਨ੍ਹਾਂ ਗੱਲਾਂ ਬਾਰੇ ਸੋਚਣ ਵਿੱਚ ਮੈਂ ਬਹੁਤ ਸਾਰੀਆਂ ਚੀਜ਼ਾਂ ਨੂੰ ਵੱਖਰੇ ਰੰਗ ਵਿੱਚ ਦੇਖਿਐ। ਹੁਣ ਮੈਂ ਆਪਣੇ ਵਿਚਾਰ ਦੂਜਿਆਂ ਨੂੰ ਦੱਸਣਾ ਚਾਹੁੰਦਾ ਹਾਂ।

"ਅਸੀਂ ਸ਼ਹਿਰ ਜਾ ਕੇ ਰਹਿਣ ਲੱਗ ਪਏ। ਦੁਖੀ ਬੰਦਿਆਂ ਲਈ ਸ਼ਹਿਰ ਵਿੱਚ ਰਹਿਣਾ ਸੌਖਾ ਹੁੰਦੈ। ਉੱਥੇ ਬੰਦਾ ਇਸ ਅਹਿਸਾਸ ਬਿਨਾਂ ਕਿ ਉਹ ਬੜੀ ਦੇਰ ਤੋਂ ਮਰ ਚੁੱਕਿਐ, ਖਾਕ ਵਿੱਚ ਰਲ ਚੁੱਕਿਐ, ਸੈਂਕੜੇ ਸਾਲ ਜਿਉਂ ਸਕਦੈ। ਉੱਥੇ ਆਪਣੇ ਆਪ ਨੂੰ ਪਛਾਨਣ ਲਈ ਬੰਦੇ ਕੋਲ

ਵਕਤ ਹੀ ਨਹੀਂ ਹੁੰਦਾ। ਹਰ ਇੱਕ ਆਪਣੇ ਆਪਣੇ ਰੁਝੇਵਿਆਂ ਵਿੱਚ ਉਲਝਿਆ ਹੁੰਦੈ। ਵਪਾਰਕ ਲੋੜਾਂ, ਸਿਹਤ, ਕਲਾ, ਬੱਚਿਆਂ ਦੀ ਪੜ੍ਹਾਈ, ਬੱਚਿਆਂ ਦੀ ਸਿਹਤ ਆਦਿ ਅਨੇਕਾਂ ਰੁਝੇਵੇਂ ਹੁੰਦੇ ਹਨ ਉੱਥੇ। ਅੱਜ ਫਲਾਣਾ ਤੁਹਾਡੇ ਘਰ ਆ ਰਿਹੈ, ਕੱਲ੍ਹ ਨੂੰ ਤੁਸੀਂ ਢਿਮਕਾਣੇ ਦੇ ਘਰ ਜਾਣੈ। ਅੱਜ ਇਹ ਚੀਜ਼ ਦੇਖਣੀ ਹੈ। ਔਹ ਸੁਣਨੀ ਹੈ। ਹਰ ਸ਼ਹਿਰ ਵਿੱਚ ਤਿੰਨ ਚਾਰ ਹਸਤੀਆਂ ਹੁੰਦੀਆਂ ਹਨ ਜਿਨ੍ਹਾਂ ਪ੍ਰਤੀ ਤੁਸੀਂ ਅਵੇਸਲੇ ਨਹੀਂ ਹੋ ਸਕਦੇ। ਅਧਿਆਪਕ, ਟਿਊਟਰ, ਪ੍ਰਬੰਧਕ, ਹਰ ਕੋਈ ਤੁਹਾਡਾ ਧਿਆਨ ਮੰਗਦੈ। ਪਰ ਜ਼ਿੰਦਗੀ ਸਮੁੱਚੇ ਤੌਰ ਤੇ ਢੋਲ ਵਾਂਗ ਥੋਥੀ ਹੁੰਦਾ ਹੈ।

ਇਸ ਤਰ੍ਹਾਂ ਅਸੀਂ ਇੱਕਠੇ ਰਹਿਣ ਲੱਗ ਪਏ ਸਾਡਾ ਇੱਕਠੇ ਰਹਿਣ ਦਾ ਕਸ਼ਟ ਕੁਝ ਮੱਠਾ ਪੈ ਗਿਆ। ਕੁਝ ਮਹੀਨੇ ਅਸੀਂ ਨਵੇਂ ਸ਼ਹਿਰ, ਨਵੇਂ ਮਕਾਨ ਵਿੱਚ ਰਹਿਣ ਦੇ ਚਾਅ ਵਿੱਚ,ਪਿੰਡੋਂ ਸ਼ਹਿਰ, ਸ਼ਹਿਰੋਂ ਪਿੰਡ ਆਉਣ ਦੇ ਦਿਲਚਸਪ ਕੰਮ ਵਿੱਚ ਰੁੱਝੇ ਰਹੇ।

"ਪਹਿਲਾ ਸਿਆਲ ਤਾਂ ਸੁੱਖ ਸਾਂਦ ਨਾਲ ਲੰਘ ਗਿਆ। ਪਰ ਦੂਜੇ ਸਿਆਲ ਵਿੱਚ ਇੱਕ ਅਜਿਹੀ ਘਟਨਾ ਵਾਪਰੀ ਜਿਹੜੀ ਦੇਖਣ ਨੂੰ ਤਾਂ ਭਾਵੇਂ ਮਾਮੂਲੀ, ਬਿਲਕੁਲ ਨਿਗੂਣੀ ਜਿਹੀ ਜਾਪਦੀ ਸੀ ਪਰ ਉਹ ਉਸ ਭਾਣੇਂ ਦਾ ਸਿੱਧਾ ਕਾਰਨ ਬਣ ਗਈ ਜਿਹੜਾ ਅੰਤ ਵਿੱਚ ਵਾਪਰਿਆ। ਪਤਨੀ ਕੁਝ ਬਿਮਾਰ ਰਹਿਣ ਲੱਗ ਪਈ। ਉਨ੍ਹਾਂ ਬਦਮਾਸ਼ਾਂ ਨੇ ਸਲਾਹ ਦਿੱਤੀ ਕਿ ਉਸਨੂੰ ਬੱਚੇ ਜੰਮਣੇ ਬੰਦ ਕਰ ਦੇਣੇ ਚਾਹੀਦੇ ਸਨ ਤੇ ਉਨ੍ਹਾਂ ਨੇ ਉਸ ਨੂੰ ਅਜਿਹਾ ਕਰਨ ਦਾ ਤਰੀਕਾ ਵੀ ਸਿਖਾਇਆ। ਪਰ ਮੈਨੂੰ ਇਹ ਗੱਲ ਬਿਲਕੁਲ ਚੰਗੀ ਨਹੀਂ ਲੱਗੀ। ਮੈਂ ਉਸ ਨਾਲ ਗੁੱਸੇ ਵੀ ਹੋਇਆ, ਸਮਝਾਉਣ ਦੀ ਬਥੇਰੀ ਕੋਸ਼ਿਸ਼ ਕੀਤੀ। ਪਰ ਉਹ ਆਪਣੀ ਹੋਛੀ ਜ਼ਿਦ ਤੇ ਅੜੀ ਰਹੀ ਤੇ ਮੈਨੂੰ ਝੁਕਣਾ ਪਿਆ। ਸਾਡੇ ਪਸ਼ੂਪੁਣੇ ਨੂੰ ਰੋਕਣ ਦਾ ਇੱਕੋ ਇੱਕ ਸਾਧਨ ਬੱਚੇ ਵੀ ਹੁਣ ਪਾਸੇ ਕਰ ਦਿੱਤੇ। ਜ਼ਿੰਦਗੀ ਘਿਰਣਾ ਭਰਪੂਰ ਹੋ ਗਈ।

"ਕਾਮਿਆਂ ਅਤੇ ਕਿਸਾਨਾਂ ਨੂੰ ਬੱਚਿਆਂ ਦੀ ਲੋੜ ਹੁੰਦੀ ਹੈ। ਉਹਨਾਂ ਵਾਸਤੇ ਆਪਣਾ ਅਤੇ ਆਪਣੇ ਬੱਚਿਆਂ ਦਾ ਪੇਟ ਭਰਨਾ ਭਾਵੇਂ ਕਿੰਨਾਂ ਵੀ ਔਖਾ ਕਿਉਂ ਨਾ ਹੋਵੇ, ਫੇਰ ਵੀ ਓਹਨਾਂ ਨੂੰ ਬੱਚਿਆਂ ਦੀ ਲੋੜ ਹੁੰਦੀ ਹੈ। ਏਸ ਲਈ ਉਹਨਾਂ ਦਾ ਵਿਆਹੁਤਾ ਜੀਵਨ ਵੀ ਜਾਇਜ਼ ਹੁੰਦਾ ਹੈ। ਪਰ ਅਸੀਂ ਉੱਚੀਆਂ ਸ਼੍ਰੇਣੀਆਂ ਵਾਲੇ ਬਿਨਾਂ ਲੋੜ ਤੋਂ ਹੀ ਬੱਚੇ ਪੈਦਾ ਕਰੀ ਜਾਂਦੇ ਹਾਂ। ਬੱਚੇ ਸਾਡੇ ਲਈ ਵਾਧੂ ਦੀ ਚਿੰਤਾ, ਵਾਧੂ ਦਾ ਖਰਚ ਹੁੰਦੇ ਹਨ। ਉਹ ਜਾਇਦਾਦ ਦੇ ਅਣਚਾਹੇ ਵਾਰਸ ਬਣਦੇ ਹਨ ਅਤੇ ਸਾਡੇ ਵਾਸਤੇ ਵਾਧੂ ਬੋਝ ਸਾਬਤ ਹੁੰਦੇ ਹਨ। ਅਜਿਹੀ ਹਾਲਤ ਵਿੱਚ ਆਪਣੇ ਪਸ਼ੂਪੁਣੇ ਨੂੰ ਜਾਇਜ਼ ਸਿੱਧ ਕਰਨ ਲਈ ਸਾਡੇ ਕੋਲ ਕੋਈ ਦਲੀਲ ਨਹੀਂ ਰਹਿ ਜਾਂਦੀ। ਅਸੀਂ ਭਾਵੇਂ ਬੱਚਿਆਂ ਤੋਂ ਛੁਟਕਾਰਾ ਪਾਉਣ ਲਈ ਬਨਾਉਟੀ ਢੰਗ ਤਰੀਕੇ ਵਰਤੀਏ ਜਾਂ ਸਭ ਤੋਂ ਘਿਨਾਉਣੀ ਗੱਲ, ਉਹਨਾਂ ਨੂੰ ਅਣਗਹਿਲੀ ਵਿੱਚ ਹੋਈਆਂ ਗਲਤੀਆਂ ਆਖੀਏ। ਪਰ ਇੰਨ੍ਹਾਂ ਸਾਰੀਆਂ ਗੱਲਾਂ ਦੇ ਹੱਕ ਵਿੱਚ ਸਾਡੇ ਕੋਲ ਇੱਕ ਵੀ ਠੋਸ ਦਲੀਲ ਨਹੀਂ। ਅਸੀਂ ਇੰਨ੍ਹੇ ਨਿਘਰ ਗਏ ਹਾਂ ਕਿ ਸਾਨੂੰ ਕਿਸੇ ਦਲੀਲ ਦੀ ਲੋੜ ਹੀ ਮਹਿਸੂਸ ਨਹੀਂ ਹੁੰਦੀ। ਇਸਦੇ ਫਲ ਸਰੂਪ ਪੜ੍ਹੇ ਲਿਖੇ ਲੋਕਾਂ ਦੀ ਬਹੁਤ ਵੱਡੀ ਗਿਣਤੀ ਜ਼ਮੀਰ ਦੀਆਂ ਚੋਭਾਂ ਮਹਿਸੂਸ ਕੀਤੇ ਬਿਨਾਂ ਵਿਭਚਾਰ ਦੇ ਚਿੱਕੜ ਵਿੱਚ ਫਸ ਰਹੀ ਹੈ।

"ਸਾਨੂੰ ਜ਼ਮੀਰ ਦੀਆਂ ਚੋਭਾਂ ਮਹਿਸੂਸ ਵੀ ਕਿਵੇਂ ਹੋ ਸਕਦੀਆਂ ਹਨ ਜਦ ਕਿ ਜ਼ਮੀਰ ਨਾਂ ਦੀ ਚੀਜ਼ ਹੀ ਕੋਈ ਨਹੀਂ ? ਇੱਕ ਮਿੰਟ ਲਈ ਆਪਾਂ ਲੋਕ-ਰਾਇ ਜਾਂ ਫੌਜਦਾਰੀ ਜ਼ਾਬਤੇ ਨੂੰ ਜ਼ਮੀਰ ਮੰਨ ਲੈਂਦੇ ਹਾਂ। ਪਰ ਇਸ ਮਾਮਲੇ ਵਿੱਚ ਇਨ੍ਹਾਂ ਦੋਨਾਂ ਵਿੱਚੋਂ ਕਿਸੇ ਦੀ ਵੀ ਉਲੰਘਣਾ ਨਹੀਂ ਹੁੰਦੀ। ਲੋਕ ਰਾਇ ਇਸ ਲਈ ਇਤਰਾਜ਼ ਨਹੀਂ ਕਰਦੀ ਕਿਉਂਕਿ ਹਰ ਕੋਈ ਇਹ ਕੰਮ ਕਰਦਾ ਹੈ। ਇੱਥੋਂ ਤੱਕ ਕਿ ਮਾਰੀਆ ਪਾਵਲੋਵਾਨਾ ਅਤੇ ਡਾ. ਈਵਾਨ ਜ਼ਖਾਰਿਚ ਵਰਗੇ ਵੀ ਕਰਦੇ ਹਨ। ਕੀ ਤੁਸੀਂ ਚਾਹੋਗੇ ਕਿ ਅਸੀਂ ਅਨੇਕਾਂ ਮੰਗਤੇ ਪੈਦਾ ਕਰ ਲਈਏ ਜਾਂ ਆਪਣੇ ਆਪ ਨੂੰ ਸਮਾਜ ਵਿੱਚ ਵਿਚਰਨ ਦੇ ਮੌਕਿਆਂ ਤੋਂ ਵਾਂਝਿਆਂ ਕਰ ਲਈਏ ?

"ਜਿੱਥੋਂ ਤੱਕ ਫੌਜਦਾਰੀ ਜਾਬਤੇ ਦਾ ਸੰਬੰਧ ਹੈ,ਉਸ ਤੌਂ ਡਰਨ ਦੀ ਲੋੜ ਨਹੀਂ। ਕੇਵਲ



ਨੀਵੀਂ ਸ਼੍ਰੇਣੀ ਦੀਆਂ ਔਰਤਾਂ ਜਾਂ ਫੌਜੀਆਂ ਦੀਆਂ ਪ੍ਰੇਮਕਾਵਾਂ ਹੀ ਆਪਣੇ ਬੱਚਿਆਂ ਨੂੰ ਖੂਹਾਂ ਟੋਬਿਆਂ ਵਿੱਚ ਸੁਟਦੀਆਂ ਹਨ। ਉਹਨਾਂ ਨੂੰ ਜ਼ਰੂਰ ਜੇਲ੍ਹ ਹੋਣੀ ਚਾਹੀਦੀ ਹੈ। ਪਰ ਅਸੀਂ ਤਾਂ ਇਹ ਸਾਰਾ ਕੁਝ ਸਮੇਂ ਸਿਰ ਡਾਕਟਰੀ ਹਦਾਇਤਾਂ ਅਨੁਸਾਰ ਕਰਦੇ ਹਾਂ। ਦੋ ਸਾਲ ਹੋਰ ਲੰਘ ਗਏ। ਬਦਮਾਸ਼ਾਂ ਦੀਆਂ ਹਦਾਇਤਾਂ ਰੰਗ ਦਿਖਾਉਣ ਲੱਗੀਆਂ। ਉਹ ਖਿੜਨ ਲੱਗ ਪਈ। ਤਕੜੀ ਹੋ ਗਈ। ਉਤਰਦੀ ਗਰਮੀ ਦੇ ਫੁੱਲਾਂ ਵਾਂਗ ਮਹਿਕਣ ਲੱਗ ਪਈ। ਇਸ ਪਰੀਵਰਤਨ ਨੂੰ ਅਨੁਭਵ ਕਰਦਿਆਂ ਉਸਨੇ ਆਪਣੇ ਆਪ ਵੱਲ ਬਹੁਤਾ ਧਿਆਨ ਦੇਣਾ ਸ਼ੁਰੂ ਕਰ ਦਿੱਤਾ। ਉਸਦੀ ਸੁੰਦਰਤਾ ਵਿੱਚ ਕੋਈ ਵੰਗਾਰਨ ਵਾਲੀ, ਹਲਚਲ ਮਚਾਉਣ ਵਾਲੀ ਚੀਜ਼ ਪੈਦਾ ਹੋਣ ਲੱਗੀ। ਤੀਹ ਸਾਲ ਦੀ ਉਮਰ ਵਿੱਚ ਬੱਚੇ ਜੰਮਣ ਵਲੋਂ ਨਿਸਚਿੰਤ ਹੋਣ ਪਿੱਛੋਂ ਉਸ ਉੱਤੇ ਨਵੀਂ ਜਵਾਨੀ ਆ ਗਈ। ਛਾਂਟਵਾਂ ਗੁੰਦਵਾਂ ਸਰੀਰ, ਚਿਹਰੇ ਦਾ ਨਿਖਾਰ, ਚਾਲ ਦੀ ਮਟਕ ਦੇਖਣ ਤੋਂ ਉਹ ਆਪਣੀ ਉਮਰ ਨਾਲੋਂ ਵੀ ਛੋਟੀ ਜਾਪਣ ਲੱਗ ਪਈ। ਉਸਨੂੰ ਦੇਖਕੇ ਹਰ ਕਿਸੇ ਦਾ ਦਿਲ ਮਚਲਣ ਲੱਗ ਪੈਂਦਾ। ਜਦ ਉਹ ਆਦਮੀਆਂ ਦੀ ਮਹਿਫਲ ਵਿੱਚ ਜਾਂਦੀ ਤਾਂ ਹਰ ਕਿਸੇ ਦੀਆਂ ਨਜ਼ਰਾਂ ਉਸ ਵੱਲ ਖਿੱਚੀਆਂ ਜਾਂਦੀਆਂ। ਉਹ ਉਸ ਚੰਗੀ ਪਲੀ ਹੋਈ, ਅਣਸਿਧਾਈ, ਅਲਕ ਵਛੇਰੀ ਵਾਂਗ ਜਾਪਦੀ ਸੀ, ਜਿਸਨੂੰ ਸਾਜ ਸਮਾਨ ਨਾਲ ਸ਼ਿੰਗਾਰਕੇ ਅਚਾਨਕ ਲਗਾਮ ਪਾ ਦਿੱਤੀ ਹੋਵੇ। ਪਰ ਉਹ ਤਾਂ ਬੇਲਗਾਮ ਸੀ ਜਿਵੇਂ ਸਾਡੀ ਸ਼੍ਰੇਣੀ ਦੀਆਂ ਨੜਿੱਨਵੇਂ ਫੀ ਸਦੀ ਇਸਤਰੀਆਂ ਹੁੰਦੀਆਂ ਹਨ। ਇਹ ਗੱਲ ਅਨੁਭਵ ਕਰਦੇ ਮੈਂ ਡਰ ਗਿਆ।"

## ਉੱਨੀ

ਉਹ ਇਕਦਮ ਉਠਿਆ ਅਤੇ ਖਿੜਕੀ ਕੋਲ ਜਾ ਕੇ ਬਹਿ ਗਿਆ। "ਮੁਆਫ ਕਰਨਾ" ਉਸਨੇ ਖਿੜਕੀ ਵੱਲ ਮੂੰਹ ਕਰਦਿਆਂ ਆਖਿਆ। ਕੋਈ ਤਿੰਨ ਮਿੰਟ ਉਥੇ ਬੈਠਾ ਉਹ ਖਿੜਕੀ ਵਿੱਚੋਂ ਬਾਹਰ ਦੇਖਦਾ ਰਿਹਾ। ਫੇਰ ਹਉਕਾ ਲੈ ਕੇ ਉਠਿਆ ਅਤੇ ਮੇਰੇ ਕੋਲ ਆ ਕੇ ਬਹਿ ਗਿਆ। ਚਿਹਰਾ ਬਦਲਿਆ ਹੋਇਆ ਸੀ। ਅੱਖਾਂ ਵਿਚੋਂ ਕੋਈ ਪੀੜ ਝਾਕ ਰਹੀ ਸੀ। ਬੁੱਲ੍ਹਾਂ ਨੂੰ ਉਸਨੇ ਇਉਂ ਬਣਾ ਰੱਖਿਆ ਸੀ ਜਿਵੇਂ ਮੁਸਕਰਾਉਣਾ ਚਾਹੁੰਦਾ ਹੋਵੇ।

"ਮੈਂ ਜ਼ਰਾ ਥੱਕ ਗਿਆ ਹਾਂ। ਪਰ ਗੱਲ ਮੈਂ ਜਾਰੀ ਰੱਖਾਂਗਾ। ਬਹੁਤ ਵਕਤ ਹੈ। ਅਜੇ ਤਾਂ ਪਹੁ ਵੀ ਨਹੀਂ ਫਟੀ। ਹਾਂ......ਫੇਰ......." ਉਸਨੇ ਸਿਗਰਟ ਲਾਈ ਤੇ ਬੋਲਿਆ, "ਬੱਚੇ ਜੰਮਣੇ ਬੰਦ ਕਰਨ ਪਿੱਛੋਂ ਉਹ ਸੋਹਣੀ ਹੋ ਗਈ। ਉਸਦਾ ਸਰੀਰ ਬੇਰੀ ਦੀ ਕੱਚੀ ਕੈਲ ਵਾਂਗ ਲਚਕਦਾਰ ਹੋ ਗਿਆ। ਬੱਚਿਆਂ ਕਾਰਨ ਜੋ ਕਸ਼ਟ ਉਸਨੂੰ ਝੱਲਣੇ ਪੈਂਦੇ ਸਨ, ਮੁੱਕ ਗਏ। ਉਸਦੇ ਕੇਵਲ ਕਸ਼ਟ ਹੀ ਨਹੀਂ ਸਨ ਮੁੱਕੇ ਸਗੋਂ ਉਸਦੀ ਅਵਸਥਾ ਉਸ ਸ਼ਰਾਬੀ ਵਰਗੀ ਹੋ ਗਈ ਸੀ ਜਿਸਨੂੰ ਸ਼ਰਾਬ ਦੀ ਬੇਹੋਸ਼ੀ ਵਿੱਚੋਂ ਜਾਗਣ ਪਿੱਛੋਂ ਅਚਾਨਕ ਆਪਣੇ ਆਲੇ ਦੁਆਲੇ ਖੁਸ਼ੀਆਂ ਭਰੀ ਦੁਨੀਆਂ ਨਜ਼ਰ ਆਉਂਦੀ ਹੈ। ਦੁਨੀਆਂ, ਜਿਸਨੂੰ ਉਹ ਭੁੱਲ ਚੁੱਕੀ ਸੀ, ਜਿਸਨੂੰ ਮਾਨਣ ਅਤੇ ਸਮਝਣ ਤੋਂ ਅਸਮਰੱਥ ਰਹੀ ਸੀ। 'ਹੁਣ ਇਹ ਖੁਸ਼ੀਆਂ ਭਰੀ ਦੁਨੀਆਂ ਮੇਰੇ ਹੱਥੋਂ ਐਵੇਂ ਨਹੀਂ ਤਿਲਕ ਜਾਣੀ ਚਾਹੀਦੀ.......ਸਮਾਂ ਬੀਤਦਾ ਜਾਂਦੈ, ਇਸਨੇ ਮੁੜ ਨਹੀਂ ਆਉਣਾ।" ਉਸਦੇ ਮਨ ਵਿੱਚ ਮੈਨੂੰ ਇਸ ਤਰ੍ਹਾਂ ਦੇ ਵਿਚਾਰ ਉਠਦੇ ਪ੍ਰਤੀਤ ਹੁੰਦੇ। ਜਾਂ ਇਓਂ ਕਹਿ ਲਵੋ ਕਿ ਜੋ ਕੁਝ ਉਹ ਅਨੁਭਵ ਨਹੀਂ ਕਰ ਰਹੀ ਸੀ ਉਸ ਤੋਂ ਵਖਰੀ ਤਰ੍ਹਾਂ ਉਹ ਸੋਚ ਜਾਂ ਅਨੁਭਵ ਨਹੀਂ ਕਰ ਸਕਦੀ ਸੀ। ਉਸਨੂੰ ਮੁੱਢ ਤੋਂ ਇਸ ਵਿਸ਼ਵਾਸ ਵਿਚ ਪਾਲਿਆ ਗਿਆ ਸੀ ਕਿ ਦੁਨੀਆਂ ਵਿੱਚ ਸਿਰਫ ਇੱਕੋ ਚੀਜ਼ ਖਾਤਰ, ਪਿਆਰ ਖਾਤਰ ਜਿਉਣਾ ਸਾਰਥਕ ਹੈ। ਪਿਆਰ ਦੀ ਖਾਤਰ ਹੀ ਉਸਨੇ ਵਿਆਹ ਕਰਵਾਇਆ ਸੀ। ਇਸ ਵਿੱਚੋਂ ਭਾਵੇਂ ਉਸਨੂੰ ਪਿਆਰ ਦੇ ਨਾਲ ਹੋਰ ਵੀ ਬਹੁਤ ਕੁਝ ਮਿਲਿਆ ਸੀ। ਪਰ ਇਹ ਸਭ ਕੁਝ ਉਸਦੀਆਂ ਆਸਾਂ ਅਤੇ ਉਸਨੂੰ ਲਾਏ ਲਾਰਿਆਂ ਨਾਲੋਂ ਬਹੁਤ ਘੱਟ ਸੀ। ਉਲਟਾ ਉਸਨੂੰ ਨਿਰਾਸ਼ਾ, ਦੁੱਖ ਅਤੇ ਬੱਚਿਆਂ ਦੇ ਰੂਪ ਵਿਚ ਤਸੀਹੇ ਮਿਲੇ ਸਨ ਜਿੰਨ੍ਹਾਂ ਦੀ ਉਸਨੂੰ ਆਸ ਨਹੀਂ ਸੀ। ਇਹਨਾਂ ਤਸੀਹਿਆਂ ਦੇ ਕਾਰਨ ਉਹ ਥੱਕ ਗਈ ਸੀ। ਪਰ ਹੁਣ ਉਸਨੂੰ ਡਾਕਟਰਾਂ ਦੀ

ਮਿਹਰਬਾਨੀ ਨਾਲ ਪਤਾ ਲੱਗ ਗਿਆ ਸੀ ਕਿ ਬੱਚਿਆਂ ਤੋਂ ਛੁਟਕਾਰਾ ਕਿਵੇਂ ਪਾਇਆ ਜਾ ਸਕਦੈ। ਵਿਹਲੀ ਹੋ ਕੇ ਉਹ ਰੰਗ ਰਲੀਆਂ ਮਨਾਉਣ ਲੱਗ ਪਈ। ਨਵੇਂ ਅਨੁਭਵ ਦੀ ਮਸਤੀ ਵਿੱਚ ਮਖਮੂਰ ਹੋ ਗਈ। ਆਪਣੀ ਜ਼ਿੰਦਗੀ ਦੇ ਇੱਕੋ ਇੱਕ ਉਦੇਸ਼, ਪਿਆਰ ਕਾਰਨ ਉਸ ਉੱਤੇ ਨਵੀਂ ਜਵਾਨੀ ਆ ਗਈ। ਪਰ ਉਸਦਾ ਇਹ ਪਿਆਰ ਆਪਣੇ ਸੜੀਅਲ, ਝਗੜਾਲੂ, ਖ਼ੋਰੀ, ਖੁਣਸੀ, ਈਰਖਾਲੂ ਪਤੀ ਨਾਲ ਨਹੀਂ ਸੀ। ਉਹ ਕਿਸੇ ਸੱਜਰੇ ਪਵਿਤ੍ਰ ਪਿਆਰ ਦੇ ਸੁਪਨੇ ਲੈਣ ਲੱਗ ਪਈ ਸੀ। ਘੱਟੋ ਘੱਟ ਮੈਂ ਉਸ ਬਾਰੇ ਇਉਂ ਹੀ ਸੋਚਦਾ ਸੀ। ਉਹ ਆਪਣੇ ਆਪ ਨੂੰ ਇਉਂ ਬਣਾ ਸੰਵਾਰ ਕੇ ਰੱਖਣ ਲੱਗ ਪਈ ਸੀ ਜਿਵੇਂ ਉਸਨੂੰ ਕਿਸੇ ਦੇ ਆਉਣ ਦੀ ਉਡੀਕ ਹੋਵੇ। ਇਹ ਸਭ ਕੁਝ ਦੇਖ ਕੇ ਮੇਰਾ ਮੱਥਾ ਠਣਕਿਆ। ਦੂਜਿਆਂ ਨਾਲ ਗੱਲਾਂ ਕਰਨ ਸਮੇਂ ਉਹ ਦਲੇਰੀ ਨਾਲ ਮੈਨੂੰ ਸੁਣਾ ਕੇ ਆਖਦੀ, "ਬੱਚਿਆਂ ਪ੍ਰਤੀ ਮਾਂ ਦਾ ਪਿਆਰ ਵੀ ਨਿਰਾ ਛਲਾਵਾ ਹੈ, ਧੋਖਾ ਹੈ। ਜਦ ਬੰਦਾ ਜੁਆਨ ਹੋਵੇ, ਜ਼ਿੰਦਗੀ ਦਾ ਸੁਆਦ ਮਾਣ ਸਕਦਾ ਹੋਵੇ, ਕਿਉਂ ਨਾ ਐਸ਼ ਕਰੇ। ਬੱਚਿਆਂ ਖਾਤਰ ਜ਼ਿੰਦਗੀ ਕੁਰਬਾਨ ਕਰਨ ਦਾ ਕੋਈ ਲਾਭ ਨਹੀਂ।" ਪਰ ਉਹ ਇਹ ਗੱਲ ਭੁੱਲ ਜਾਂਦੀ ਸੀ ਕਿ ਇੱਕ ਘੰਟਾ ਪਹਿਲਾਂ ਉਸਨੇ ਇਸ ਨਾਲੋਂ ਬਿਲਕੁਲ ਉਲਟ ਗੱਲ ਆਖੀ ਸੀ।

"ਸਿੱਟਾ ਇਹ ਹੋਇਆ ਕਿ ਉਸਨੇ ਬੱਚਿਆਂ ਵਲ ਧਿਆਨ ਦੇਣਾ ਘੱਟ ਕਰ ਦਿੱਤਾ। ਜਿਹੜਾ ਥੋੜਾ ਬਹੁਤ ਧਿਆਨ ਉਹ ਦਿੰਦੀ ਉਸ ਵਿੱਚ ਪਹਿਲਾਂ ਵਰਗੀ ਤੀਬਰਤਾ ਭਰੀ ਲਗਨ ਨਹੀਂ ਸੀ ਹੁੰਦੀ। ਹੁਣ ਉਸਦਾ ਬਹੁਤਾ ਸਮਾਂ ਆਪਣੇ ਆਪ ਨੂੰ ਨਿਖਾਰਨ, ਸੰਵਾਰਨ, ਆਪਣੀ ਦਿਖ ਨੂੰ ਅਕਾਰਸ਼ਤ ਬਣਾਉਣ ਵਿਚ ਖਰਚ ਹੋਣ ਲੱਗ ਪਿਆ। ਸਵੈ-ਕੇਂਦਰਿਤ ਰੁਝੇਵਿਆਂ ਅਤੇ ਆਨੰਦ ਪ੍ਰਾਪਤੀ ਦੇ ਉਦੇਸ਼ਾਂ ਨੇ ਅਸਲੀਅਤ ਨੂੰ ਉਸ ਦੀਆਂ ਨਜ਼ਰਾਂ ਤੋਂ ਓਝਲ ਕਰ ਦਿੱਤਾ। ਉਸਨੇ ਪਿਆਨੋ ਵਜਾਉਣਾ ਸ਼ੁਰੂ ਕਰ ਦਿੱਤਾ ਜਿਸਨੂੰ ਉਹ ਬਿਲਕੁਲ ਹੀ ਛੱਡ ਚੁੱਕੀ ਸੀ ਤੇ ਇਸ ਤਰ੍ਹਾਂ ਸਾਰੀ ਗੱਲ ਦਾ ਮੁੱਢ ਬੱਝ ਗਿਆ।"

ਇੱਕ ਵਾਰ ਫਿਰ ਉਸਦੀਆਂ ਥੱਕੀਆਂ ਅੱਖਾਂ ਖਿੜਕੀ ਵੱਲ ਮੁੜੀਆਂ। ਪਰ ਛੇਤੀ ਹੀ ਉਸਨੇ ਆਪਣੀ ਨਜ਼ਰ ਮੇਰੇ ਵੱਲ ਫੇਰ ਲਈ। ਇਉਂ ਜਾਪਦਾ ਸੀ ਜਿਵੇਂ ਉਸਨੂੰ ਅੱਗੇ ਗੱਲ ਤੋਰਨ ਵਿੱਚ ਔਖ ਮਹਿਸੂਸ ਹੋ ਰਹੀ ਸੀ।

"ਅਤੇ ਫਿਰ ਉਹ ਆਦਮੀ ਆਇਆ।"

ਉਹ ਰੁਕ ਗਿਆ। ਉਸਨੇ ਦੋ ਤਿੰਨ ਵਾਰ ਹਉਕੇ ਵਰਗੀ ਆਵਾਜ਼ ਪੈਦਾ ਕੀਤੀ। ਮੈਂ ਦੇਖ ਰਿਹਾ ਸੀ ਕਿ ਉਸਨੂੰ ਉਸਦਾ ਨਾਂ ਲੈਣ, ਉਸਨੂੰ ਯਾਦ ਕਰਨ ਅਤੇ ਉਸਦੀ ਗੱਲ ਕਰਨ ਨਾਲ ਬਹੁਤ ਦੁੱਖ ਮਹਿਸੂਸ ਹੋ ਰਿਹਾ ਸੀ। ਪਰ ਉਸਨੇ ਬੜੀ ਮੁਸ਼ਕਲ ਨਾਲ ਆਪਣੇ ਆਪ ਨੂੰ ਬੋਲਣ ਲਈ ਤਿਆਰ ਕਰ ਲਿਆ। ਹੁਣ ਉਸਦੀ ਆਵਾਜ਼ ਵਿੱਚ ਸਭ ਹੱਦਾਂ ਬੰਨੇ ਤੋੜਨ ਵਾਲੀ ਦ੍ਰਿੜਤਾ ਸੀ।

"ਮੈਂ ਸਮਝਦਾ ਹਾਂ ਕਿ ਉਹ ਇੱਕ ਨੀਚ,ਕਮੀਨਾ ਤੇ ਘਟੀਆ ਆਦਮੀ ਸੀ। ਮੈਂ ਉਸਨੂੰ ਅਜਿਹਾ ਇਸ ਲਈ ਨਹੀਂ ਆਖ ਰਿਹਾ ਕਿ ਉਸਨੇ ਮੇਰੀ ਜ਼ਿੰਦਗੀ ਵਿੱਚ ਇਸ ਤਰ੍ਹਾਂ ਦੀ ਭੂਮਿਕਾ ਨਿਭਾਈ। ਸਗੋਂ ਉਹ ਸੱਚਮੁਚ ਹੀ ਨੀਚ, ਕਮੀਨਾ ਘਟੀਆ ਆਦਮੀ ਸੀ। ਉਸਦਾ ਨੀਚ ਕਮੀਨਾ ਹੋਣਾ ਹੀ ਇਸ ਗੱਲ ਦਾ ਸਬੂਤ ਹੈ ਕਿ ਮੇਰੀ ਪਤਨੀ ਕਿੰਨੀ ਗੈਰ ਜ਼ਿੰਮੇਵਾਰ ਸੀ। ਜੇਕਰ ਉਹ ਨਾ ਹੁੰਦਾ ਉਸਦੀ ਥਾਂ ਕੋਈ ਹੋਰ ਹੁੰਦਾ। ਇਸ ਗੱਲ ਨੇ ਤਾਂ ਵਾਪਰਨਾ ਹੀ ਸੀ।" ਉਹ ਇੱਕ ਮਿੰਟ ਚੁੱਪ ਰਹਿ ਕੇ ਬੋਲਿਆ, "ਉਹ ਸੰਗੀਤਕਾਰ ਸੀ,ਵਾਇਲਨ ਵਾਦਕ। ਉਹ ਕਸਬੀ ਸੰਗੀਤਕਾਰ ਨਹੀਂ ਸੀ ਸਗੋਂ ਅੱਧਾ ਸੰਗੀਤਕਾਰ, ਅੱਧਾ ਮਹਿਫਲਬਾਜ਼ ਸੀ।ਉਸਨਾ ਬਾਪ ਬਿਸਵੇਦਾਰ ਸੀ। ਉਹ ਮੇਰੇ ਪਿਤਾ ਜੀ ਦਾ ਗੁਆਂਢੀ ਸੀ। ਬਾਪ ਨੇ ਸਾਰੀ ਜਾਇਦਾਦ ਬਰਬਾਦ ਕਰ ਦਿੱਤੀ ਸੀ। ਦੋਵੇਂ ਵੱਡੇ ਮੁੰਡੇ ਕੰਮ ਕਰਨ ਲੱਗ ਪਏ ਸਨ। ਉਹ ਸਭ ਤੋਂ ਛੋਟਾ ਸੀ। ਉਸਨੂੰ ਪੈਰਿਸ ਉਸਦੀ ਧਰਮ ਮਾਤਾ ਕੋਲ ਭੇਜ ਦਿੱਤਾ ਗਿਆ। ਉਥੇ ਉਸਨੂੰ ਸੰਗੀਤ ਸਕੂਲ ਵਿੱਚ ਦਾਖਲਾ ਮਿਲ ਗਿਆ ਕਿਉਂਕਿ ਉਸ ਵਿੱਚ ਸੰਗੀਤਕਾਰ ਬਨਣ ਦਾ ਗੁਣ ਮੌਜੂਦ ਸੀ। ਉਥੋਂ ਉਹ ਵਾਇਲਨ ਵਾਦਕ



ਬਣ ਕੇ ਨਿਕਲਿਆ ਅਤੇ ਸੰਗੀਤ ਸੰਮੇਲਨਾਂ ਵਿੱਚ ਭਾਗ ਲੈਣ ਲੱਗ ਪਿਆ। ਪਰ ਆਦਮੀ ਦੇ ਤੌਰ ਤੇ ਉਹ......"

ਮੈਂ ਸਮਝ ਗਿਆ ਕਿ ਉਹ ਉਸ ਬਾਰੇ ਬਹੁਤ ਮਾੜੀ ਗੱਲ ਕਹਿਣਾ ਚਾਹੁੰਦਾ ਸੀ। ਪਰ ਆਪਣੇ ਆਪ ਉੱਪਰ ਕਾਬੂ ਪਾ ਕੇ ਉਸਨੇ ਗੱਲ ਅੱਗੇ ਤੋਰੀ,"ਕਹਿ ਨਹੀਂ ਸਕਦਾ ਉੱਥੇ ਉਸਦਾ ਜੀਵਨ ਕਿਹੋ ਜਿਹਾ ਸੀ। ਮੈਂ ਤਾਂ ਸਿਰਫ ਏਨਾ ਜਾਣਦਾ ਹਾਂ ਕਿ ਉਸੇ ਸਾਲ ਜਦ ਉਹ ਰੂਸ ਆਇਆ ਤਾਂ ਸਾਡੇ ਘਰ ਵੀ ਆਇਆ ਸੀ।"

"ਗਿੱਲੀਆਂ ਬਾਦਾਮਾਂ ਵਰਗੀਆਂ ਅੱਖਾਂ, ਮੁਸਕਰਾਉਂਦੇ ਬੁੱਲ੍ਹ, ਖੜ੍ਹੀਆਂ ਮੁੱਛਾਂ, ਨਵੇਂ ਫੈਸ਼ਨ ਦੇ ਵਾਲ, ਉਸਦੇ ਸੁਹੱਪਣ 'ਚੋਂ ਵੀ ਅਸ਼ਲੀਲਤਾ ਝਲਕਦੀ ਸੀ। "ਐਨਾ ਬੁਰਾ ਵੀ ਨਹੀਂ" ਜਿਵੇਂ ਤੀਵੀਂਆਂ ਆਖਿਆ ਕਰਦੀਆ ਹਨ। ਸਿਹਤ ਕਮਜ਼ੋਰ ਪਰ ਸਰੀਰਕ ਬਣਤਰ ਏਨੀ ਮਾੜੀ ਨਹੀਂ ਸੀ। ਪਿੱਠਾ ਉਸਦਾ ਚੌੜਾ ਸੀ ਜਿਵੇਂ ਤੀਵੀਂਆਂ ਦਾ ਹੁੰਦੈ। ਜਾਂ ਇਉਂ ਕਹਿ ਲਵੋ ਹਬਸ਼ੀਆਂ ਵਰਗਾ ਸੀ। ਹਬਸ਼ੀ ਵੀ ਮੈਂ ਸੁਣਿਐ ਸੰਗੀਤਕਾਰ ਹੁੰਦੇ ਹਨ। ਮੌਕਾ ਮਿਲਣ ਤੇ ਉਹ ਝੱਟ ਜਾਣ ਪਛਾਣ ਪੈਦਾ ਕਰ ਲੈਂਦਾ। ਪਰ ਭਾਵੁਕ ਹੋਣ ਕਾਰਨ ਮਾਮੂਲੀ ਜਿਹੀ ਬੇਰੁਖੀ ਤੋਂ ਤਿੜਕ ਜਾਂਦਾ। ਉਹ ਆਪਣੇ ਆਪ ਨੂੰ ਬਹੁਤ ਗੌਰਵਸ਼ਾਲੀ ਸਮਝਦਾ ਸੀ। ਪੈਰਿਸ ਦੇ ਬਣੇ ਖਾਸ ਢੰਗ ਦੇ ਬਟਨਾਂ ਵਾਲੇ ਬੂਟ, ਭੜਕੀਲੇ ਰੰਗ ਦੀਆਂ ਟਾਈਆਂ ਅਤੇ ਹੋਰ ਅਜਿਹੀਆਂ ਚੀਜ਼ਾਂ ਜਿਹੜੀਆਂ ਬਦੇਸੀ ਲੋਕ ਪੈਰਿਸ ਵਿੱਚੋਂ ਖਰੀਦ ਸਕਦੇ ਸਨ ਅਤੇ ਜਿਹੜੀਆਂ ਚੀਜ਼ਾਂ ਆਪਣੀ ਨਵੀਨਤਾ ਤੇ ਮੌਲਿਕਤਾ ਕਾਰਨ ਇਸਤ੍ਰੀਆਂ ਨੂੰ ਪ੍ਰਭਾਵਿਤ ਕਰਦੀਆਂ ਸਨ, ਵਰਤਣ ਦਾ ਉਹ ਬਹੁਤ ਸ਼ੌਕੀਨ ਸੀ। ਹਰ ਵਕਤ ਉਹ ਓਪਰੀ ਜਿਹੀ, ਬਨਾਉਟੀ ਜਿਹੀ ਖੁਸ਼ਮਿਜ਼ਾਜੀ ਦਾ ਪ੍ਰਭਾਵ ਦੇਣ ਦੀ ਕੋਸ਼ਿਸ਼ ਕਰਦਾ ਰਹਿੰਦਾ। ਅਧੂਰੇ ਨਿੱਕੇ ਨਿੱਕੇ ਵਾਕਾਂ ਅਤੇ ਇਸ਼ਾਰਿਆਂ ਨਾਲ ਇਉਂ ਗੱਲਾਂ ਕਰਦਾ ਜਿਵੇਂ ਉਸਦੀਆਂ ਗੱਲਾਂ ਦਾ ਸੁਨਣ ਵਾਲਿਆਂ ਨੂੰ ਪਹਿਲਾਂ ਹੀ ਪਤਾ ਹੋਵੇ ਤੇ ਹਰ ਕੋਈ ਉਸਦੇ ਬੋਲੇ ਅਧੂਰੇ ਵਾਕ ਖੁਦ ਹੀ ਪੂਰੇ ਕਰ ਲਵੇਗਾ।

"ਉਹ ਅਤੇ ਉਸਦਾ ਸੰਗੀਤ ਸਾਰੇ ਪੁਆੜੇ ਦਾ ਕਾਰਨ ਬਣ ਗਏ। ਮੁੱਕਦਮੇ ਵਿੱਚ ਇਸ ਗੱਲ ਤੇ ਜ਼ੋਰ ਦਿੱਤਾ ਗਿਆ ਕਿ ਸਾਰਾ ਕੁਝ ਈਰਖਾ ਕਾਰਨ ਵਾਪਰਿਆ ਸੀ। ਪਰ ਨਹੀਂ, ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਸੀ। ਘੱਟੋ ਘੱਟ ਈਰਖਾ ਇਸਦਾ ਕਾਰਨ ਨਹੀਂ ਸੀ। ਜੱਜਾਂ ਦੇ ਫੈਸਲੇ ਅਨੁਸਾਰ ਮੈਂ ਅਜਿਹਾ ਪਤੀ ਸਾਂ ਜਿਸ ਨਾਲ ਅਨਿਆਂ ਪੂਰਨ ਧੱਕਾ ਹੋਇਆ ਸੀ ਅਤੇ ਮੈਂ ਆਪਣੀ ਇੱਜ਼ਤ ਦੀ ਖਾਤਰ ਆਪਣੀ ਪਤਨੀ ਦਾ ਕਤਲ ਕੀਤਾ ਸੀ। ਇਸ ਲਈ ਉਹਨਾਂ ਨੇ ਮੈਨੂੰ ਬਰੀ ਕਰ ਦਿੱਤਾ। ਮੈਂ ਉਹਨਾਂ ਨੂੰ ਅਸਲੀਅਤ ਦੱਸਣ ਦੀ ਕੋਸ਼ਿਸ਼ ਕੀਤੀ। ਪਰ ਉਹਨਾਂ ਨੇ ਸਮਝਿਆ ਕਿ ਮੈਂ ਆਪਣੀ ਪਤਨੀ ਦੇ ਚੰਗੇ ਨਾਉਂ ਨੂੰ ਬਦਨਾਮੀ ਤੋਂ ਬਚਾਉਣ ਦਾ ਯਤਨ ਕਰ ਰਿਹਾ ਸੀ।

"ਮੇਰੀ ਪਤਨੀ ਦੇ ਉਸ ਸੰਗੀਤਕਾਰ ਨਾਲ ਕਿਹੋ ਜਿਹੇ ਵੀ ਸੰਬੰਧ ਸਨ ਮੇਰੇ ਲਈ ਜਾਂ ਮੇਰੀ ਪਤਨੀ ਲਈ ਉਨ੍ਹਾਂ ਦਾ ਕੋਈ ਮਤਲਬ ਨਹੀਂ ਸੀ। ਅਸਲੀ ਗੱਲ ਜਿਸ ਬਾਰੇ ਮੈਂ ਤੁਹਾਨੂੰ ਪਹਿਲਾਂ ਵੀ ਦੱਸ ਚੁੱਕਿਆ ਹਾਂ ਜਿਸ ਦਾ ਕੋਈ ਮਤਲਬ ਸੀ ਉਹ ਸੀ ਮੇਰਾ ਪਸ਼ੂਪੁਣਾ। ਸਾਰਾ ਕੁਝ ਇਸੇ ਕਾਰਨ ਹੀ ਵਾਪਰਿਆ। ਸਾਡੇ ਵਿਚਕਾਰ ਏਨੀ ਭਿਆਨਕ ਖਾਈ ਸੀ, ਸਾਡੀ ਆਪਸੀ ਨਫਰਤ ਇੰਨੀ ਵਧ ਚੁੱਕੀ ਸੀ ਕਿ ਨਿੱਕੀ ਜਿਹੀ ਗੱਲ ਤੇ ਹੀ ਹੇਠਲੀ ਉੱਤੇ ਹੋ ਸਕਦੀ ਸੀ। ਸਾਡੇ ਝਗੜੇ ਖਤਰਨਾਕ ਰੂਪ ਧਾਰਨ ਕਰ ਚੁੱਕੇ ਸਨ। ਇਸ ਪੱਖੋਂ ਉਹ ਹੋਰ ਵੀ ਭਿਆਨਕ ਸਨ ਕਿ ਹਰ ਝਗੜੇ ਪਿੱਛੋਂ ਸਾਡਾ ਪਸ਼ੂ ਵੇਗ ਅਠੱਲ ਤੀਬਰਤਾ ਨਾਲ ਜਾਗ ਪੈਂਦਾ ਸੀ।

"ਜੇਕਰ ਉਹ ਆਦਮੀ ਨਾ ਆਉਂਦਾ, ਕੋਈ ਹੋਰ ਆ ਜਾਂਦਾ, ਉਤੇਜਨਾ ਪੂਰਨ ਪ੍ਰੇਰਕ ਸ਼ਕਤੀ ਜੇਕਰ ਈਰਖਾ ਨਾ ਹੁੰਦੀ, ਕੋਈ ਹੋਰ ਸ਼ਕਤੀ ਇਸ ਦੀ ਥਾਂ ਲੈ ਲੈਂਦੀ। ਮੇਰਾ ਦਾਅਵਾ ਹੈ ਕਿ ਜਿਹੜੇ ਆਦਮੀ ਮੇਰੇ ਵਰਗਾ ਜੀਵਨ ਜਿਉਂਦੇ ਹਨ ਉਹ ਪੂਰੀ ਤਰ੍ਹਾਂ ਵਿਭਚਾਰੀ ਬਣ ਜਾਂਦੇ ਹਨ। ਆਪਣੀਆਂ ਪਤਨੀਆਂ ਨੂੰ ਛੱਡ ਦਿੰਦੇ ਹਨ ਜਾਂ ਮੇਰੇ ਵਾਂਗ ਕਤਲ ਕਰ ਦਿੰਦੇ ਹਨ ਜਾਂ ਫੇਰ ਆਤਮ ਹੱਤਿਆ ਕਰ ਲੈਂਦੇ ਹਨ। ਕੋਈ ਵਿਰਲਾ ਟਾਵਾਂ ਹੀ ਇਨ੍ਹਾਂ ਗੱਲਾਂ ਤੋਂ ਬਚ ਸਕਦੈ।

ਇੰਜ ਕਰਨ ਤੋਂ ਪਹਿਲਾਂ ਮੈਂ ਵੀ ਕਈ ਵਾਰ ਆਤਮ ਹੱਤਿਆ ਕਰਨ ਦੀ ਕੋਸ਼ਿਸ਼ ਕੀਤੀ ਤੇ ਮੇਰੀ ਪਤਨੀ ਨੇ ਵੀ ਜ਼ਹਿਰ ਖਾ ਕੇ ਮਰਨ ਦਾ ਯਤਨ ਕੀਤਾ ਸੀ।

## ਵੀਹ

"ਹਾਂ ਅੰਤਲੀ ਘਟਨਾਂ ਵਾਪਰਨ ਤੋਂ ਥੋੜਾ ਸਮਾਂ ਪਹਿਲਾਂ ਅਸੀਂ ਇਸ ਤਰ੍ਹਾਂ ਦੇ ਹਾਲਾਤ ਵਿਚ ਰਹਿ ਰਹੇ ਸੀ। ਪਰ ਅਸੀਂ ਲੜਾਈ ਨਾ ਕਰਨ ਦਾ ਸਮਝੌਤਾ ਵੀ ਕਰ ਰੱਖਿਆ ਸੀ। ਜਿਸਦੀ ਸਾਨੂੰ ਪਾਲਣਾ ਕਰਨੀ ਚਾਹੀਦੀ ਸੀ। ਪਰ ਇੱਕ ਦਿਨ ਮੇਰੇ ਮੂੰਹੋ ਸੁਭਾਵਿਕ ਹੀ ਨਿਕਲ ਗਿਆ ਕਿ ਫਲਾਣੇ ਫਲਾਣੇ ਕੁੱਤੇ ਨੂੰ ਨੁਮਾਇਸ਼ ਵਿੱਚ ਮੈਡਲ ਮਿਲਿਐ। 'ਮੈਡਲ ਨਹੀਂ ਕੇਵਲ ਪ੍ਰਸੰਸਾ ਪੱਤਰ ਮਿਲਿਐ।' ਉਹ ਝੱਟ ਬੋਲੀ। "ਅਸੀਂ ਬਹਿਸਣ ਲੱਗ ਪਏ। ਇੱਕ ਗੱਲ ਛੱਡਦੇ, ਦੂਜੀ ਫੜ ਲੈਂਦੇ। ਅਖੀਰ ਅਸੀਂ ਤਾਅਨੇ ਮਿਹਣਿਆਂ ਤੇ ਉੱਤਰ ਆਏ।"

" 'ਓਹੋ, ਹਰ ਕੋਈ ਇਹ ਗੱਲ ਜਾਣਦਾ ਹੈ। ਹਮੇਸ਼ਾ ਇਉਂ ਹੀ ਹੁੰਦੈ! ਤੂੰ ਕਿਹਾ ਸੀ......'

" 'ਮੈਂ ਅਜਿਹੀ ਕੋਈ ਗੱਲ ਨਹੀਂ ਆਖੀ।'

" 'ਇਸ ਦਾ ਮਤਲਬ ਮੈਂ ਝੂਠ ਬੋਲਦਾਂ ?'

"ਮੈਂ ਮਹਿਸੂਸ ਕੀਤਾ ਕਿ ਅੱਜ ਦਾ ਝਗੜਾ ਉਨ੍ਹਾਂ ਭਿਆਨਕ ਝਗੜਿਆਂ ਵਰਗਾ ਸੀ ਜਦ ਮੇਰਾ ਜੀਅ ਕਰਦਾ ਹੁੰਦਾ ਸੀ ਕਿ ਜਾਂ ਤਾਂ ਮੈਂ ਉਸਨੂੰ ਕਤਲ ਕਰ ਦੇਵਾਂ ਜਾਂ ਆਪ ਖੁਦਕੁਸ਼ੀ ਕਰ ਲਵਾਂ। ਜਦ ਮੈਨੂੰ ਸਥਿਤੀ ਦੇ ਵਿਸਫੋਟਕ ਹੋਣ ਬਾਰੇ ਯਕੀਨ ਹੋ ਗਿਆ ਤਾਂ ਇਸ ਤੋਂ ਅੱਗ ਵਾਂਗ ਡਰਨ ਲੱਗ ਪਿਆ। ਮੈਂ ਆਪਣੇ ਆਪ ਉੱਤੇ ਜ਼ਬਤ ਰੱਖਣਾ ਚਾਹੁੰਦਾ ਸਾਂ। ਪਰ ਮੇਰਾ ਤਨ ਬਦਨ ਕ੍ਰੋਧ ਦੀ ਅੱਗ ਵਿਚ ਜਲ ਰਿਹਾ ਸੀ। ਉਹ ਵੀ ਮੇਰੇ ਵਰਗੀ ਨਹੀਂ ਸਗੋਂ ਮੇਰੇ ਨਾਲੋਂ ਵੀ ਭੈੜੀ ਹਾਲਤ ਵਿੱਚ ਸੀ। ਮੈਂ ਜੋ ਕੁਝ ਆਖਦਾ ਉਹ ਸ਼ਬਦਾਂ ਨੂੰ ਤੋੜ ਮਰੋੜ ਕੇ ਉਲਟੇ ਹੀ ਅਰਥ ਕੱਢ ਲੈਂਦੀ ਅਤੇ ਜ਼ਹਿਰ ਭਰੇ ਸ਼ਬਦਾਂ ਵਿਚ ਮੋੜਵਾਂ ਉੱਤਰ ਦਿੰਦੀ। ਮੈਨੂੰ ਵੱਧ ਤੋਂ ਵੱਧ ਤੜਫਾਉਣ ਲਈ ਜਾਣ ਬੁੱਝ ਕੇ ਮੇਰੀਆਂ ਦੁਖਦੀਆਂ ਰਗਾਂ ਤੇ ਘੜੀ ਮੁੜੀ ਸੱਟ ਮਾਰਦੀ। ਆਖਰਕਾਰ ਮੈਂ ਤੈਸ਼ ਵਿੱਚ ਆ ਕੇ ਗਰਜ ਕੇ ਆਖਿਆ, "ਬਕਵਾਸ ਬੰਦ ਕਰ।" ਇੱਕ ਅੱਧ ਅਜਿਹੀ ਹੋਰ ਗੱਲ ਆਖੀ। ਉਹ ਵਟ ਖਾ ਕੇ ਉਠੀ ਤੇ ਬੱਚਿਆਂ ਦੇ ਕਮਰੇ ਵੱਲ ਭੱਜ ਕੇ ਜਾਣ ਲੱਗੀ। ਮੈਂ ਚਾਹੁੰਦਾ ਸੀ। ਉਹ ਮੇਰੀ ਪੂਰੀ ਗੱਲ ਸੁਣ ਲਵੇ। ਮੈਂ ਉਸਦੀ ਬਾਂਹ ਫੜ ਲਈ। ਉਸਨੇ ਤਾਂ ਰੌਲਾ ਪਾਉਂਦੀ ਨੇ ਇਉਂ ਸਾਰਾ ਘਰ ਸਿਰ ਤੇ ਚੁੱਕ ਲਿਆ ਜਿਵੇਂ ਉਸਨੂੰ ਡਾਂਗ ਵੱਜੀ ਹੋਵੇ। "ਵੇ ਜੁਆਕੋ, ਆਇਓ ਵੇ ਭੱਜ ਕੇ-ਥੋਡਾ ਬਾਪੂ ਮੈਨੂੰ ਮਾਰੀ ਜਾਂਦੈ......' ਉਹ ਡੰਡ ਪਾ ਰਹੀ ਸੀ।

" 'ਕੁਫਰ ਨਾ ਤੋਲ ਕੁੱਤੀਏ!' ਮੈਂ ਗਰਜਿਆ।

" 'ਤੇਰਾ ਤਾਂ ਨਿੱਤ ਦਾ ਏਹੀ ਕੰਮ ਐ,' ਉਸਨੇ ਹੋਰ ਸ਼ੋਰ ਮਚਾਇਆ।

" 'ਬੱਚੇ ਉਸਦੀ ਸਹਾਇਤਾ ਲਈ ਭੱਜਕੇ ਆਏ। ਉਸਨੇ ਉਹਨਾਂ ਨੂੰ ਸ਼ਾਂਤ ਰਹਿਣ ਲਈ ਆਖਿਆ।'

" 'ਐਵੇਂ ਖੇਖਣ ਨਾ ਕਰ!' ਮੈਂ ਆਖਿਆ।

" 'ਤੈਨੂੰ ਤਾਂ ਮੇਰੀ ਹਰ ਗੱਲ ਖੇਖਣ ਹੀ ਲੱਗਦੀ ਐ। ਨਾਲੇ ਅਗਲੇ ਨੂੰ ਕਤਲ ਕਰੇਂ, ਨਾਲੇ ਖੇਖਣ ਪਰਖੇਂ। ਮੈਂ ਭੁੱਲੀ ਹੋਈ ਆਂ ਤੈਨੂੰ। ਮੈਂ ਤੇਰੀ ਨੀਤ ਨੂੰ ਚੰਗੀ ਤਰ੍ਹਾਂ ਸਮਝਦੀ ਹਾਂ।'

" 'ਰੱਬ ਕਰੇ ਤੂੰ ਮਰ ਹੀ ਜਾਵੇਂ।' ਮੈਂ ਚੀਕਿਆ।

"ਮੈਨੂੰ ਯਾਦ ਹੈ ਮੈਂ ਆਪਣੇ ਹੀ ਬੋਲਾਂ ਤੋਂ ਭੈਭੀਤ ਹੋ ਗਿਆ। ਮੈਂ ਸਮਝਦਾ ਸੀ ਮੇਰੇ ਮੂੰਹੋ ਅਜਿਹੇ ਰੁੱਖੇ, ਅਜਿਹੇ ਭਿਆਨਕ ਸ਼ਬਦ ਨਹੀਂ ਨਿਕਲ ਸਕਦੇ। ਇਤਬਾਰ ਨਾ ਆਵੇ ਉਹ ਸ਼ਬਦ ਮੇਰੇ ਹੀ ਮੂੰਹੋ ਨਿਕਲੇ ਸਨ। ਇਸ ਤਰ੍ਹਾਂ ਚੀਕਣ ਤੋਂ ਪਿੱਛੋਂ ਮੈਂ ਆਪਣੇ ਪੜ੍ਹਨ ਕਮਰੇ ਵਿਚ ਜਾ ਵੜਿਆ। ਬਹਿ ਕੇ ਸਿਗਰਟ ਪੀਣ ਲੱਗ ਪਿਆ। ਮੈਂ ਦੇਖਿਆ ਉਹ ਆਪਣੀਆਂ ਚੀਜ਼ਾਂ ਵਸਤਾਂ ਇੱਕਠੀਆਂ ਕਰ ਰਹੀ ਸੀ। ਉਸ ਕੋਲ ਜਾ ਕੇ ਪੁਛਿਆ,'ਕਿੱਥੇ ਚੱਲੀ ਐਂ? ' ਉਸਨੇ ਕੋਈ ਉੱਤਰ



ਨਾ ਦਿੱਤਾ। 'ਮਰ ਜਿੱਧਰ ਮਰਨੈ।' ਮਨ ਹੀ ਮਨ ਆਖਕੇ ਮੈਂ ਆਪਣੇ ਕਮਰੇ ਵਿੱਚ ਜਾ ਕੇ ਪੈ ਗਿਆ ਤੇ ਸਿਗਰਟ ਪੀਣੀ ਸ਼ੁਰੂ ਕਰ ਦਿੱਤੀ।

"ਮੇਰੇ ਦਿਮਾਗ ਵਿੱਚ ਹਜ਼ਾਰਾਂ ਸਕੀਮਾਂ ਘੁੰਮ ਰਹੀਆਂ ਸਨ। ਕਿਵੇਂ ਉਸਤੋਂ ਬਦਲਾ ਲਵਾਂ। ਕਿਵੇਂ ਖਹਿੜਾ ਛੁਡਾਵਾਂ। ਗਿਲੇ ਸ਼ਿਕਵੇਂ ਭੁਲਾਕੇ ਕਿਵੇਂ ਮੰਨ ਮੰਨਾਈ ਕਰ ਲਵਾਂ। ਕਿਵੇਂ ਦੁਬਾਰਾ ਇੰਜ ਰਹਿਣਾ ਸ਼ੁਰੂ ਕਰ ਦੇਈਏ ਜਿਵੇਂ ਕੁਝ ਵਾਪਰਿਆ ਹੀ ਨਹੀਂ। ਸੋਚਾਂ ਦਾ ਖੂਹ ਗਿੜ ਰਿਹਾ ਸੀ। ਸਕੀਮਾਂ ਦੀਆਂ ਟਿੰਡਾਂ ਭਰ ਭਰ ਡੁੱਲ੍ਹ ਰਹੀਆਂ ਸਨ। ਮੈਂ ਸਿਗਰਟ ਤੇ ਸਿਗਰਟ ਫੂਕੀ ਜਾ ਰਿਹਾ ਸੀ। ਕਦੇ ਖਿਆਲ ਆਉਂਦਾ ਉਸ ਨੂੰ ਛੱਡਕੇ ਨੱਸ ਜਾਵਾਂ, ਕਿਧਰੇ ਛੁਪ ਜਾਵਾਂ, ਅਮਰੀਕਾ ਚਲਾ ਜਾਵਾਂ। ਕਦੇ ਕਲਪਨਾਂ ਕਰਦਾ ਉਸਤੋਂ ਬਿਨਾਂ ਜ਼ਿੰਦਗੀ ਕਿੰਨੀ ਸ਼ਾਨਦਾਰ ਹੋਵੇਗੀ, ਜਦ ਮੈਂ ਕਿਸੇ ਹੋਰ ਇਸਤ੍ਰੀ ਨਾਲ, ਬਿਲਕੁਲ ਵੱਖਰੀ ਕਿਸੇ ਅਦਭੁੱਤ ਇਸਤਰੀ ਨਾਲ ਜੀਵਨ ਸ਼ੁਰੂ ਕਰਾਂਗਾ। ਪਰ ਉਸਤੋਂ ਖਹਿੜਾ ਛੁਡਾਉਣ ਦੇ ਦੋ ਹੀ ਤਰੀਕੇ ਸਨ। ਜਾਂ ਤਾਂ ਉਹ ਮਰ ਜਾਂਦੀ ਤੇ ਜਾਂ ਫਿਰ ਉਸਨੂੰ ਤਲਾਕ ਦੇ ਦਿੱਤਾ ਜਾਂਦਾ। ਮੈਂ ਸੋਚਣ ਲੱਗ ਪਿਆ ਕਿ ਮੇਰੀ ਇਹ ਇੱਛਾ ਕਿਵੇਂ ਪੂਰੀ ਹੋ ਸਕਦੀ ਹੈ। ਅਖੀਰ ਮੈਂ ਮਹਿਸੂਸ ਕੀਤਾ ਕਿ ਜੋ ਕੁਝ ਮੈਂ ਸੋਚ ਰਿਹਾ ਸੀ, ਮੈਨੂੰ ਨਹੀਂ ਸੀ ਸੋਚਣਾ ਚਾਹੀਦਾ। ਇਸ ਸੋਚ ਤੋਂ ਛੁਟਕਾਰਾ ਪਾਉਣ ਲਈ ਸਿਗਰਟਾਂ ਫੂਕਣ ਤੋਂ ਬਿਨਾ ਮੇਰੇ ਕੋਲ ਹੋਰ ਕੋਈ ਚਾਰਾ ਨਹੀਂ ਸੀ।

"ਘਰ ਵਿੱਚ ਜ਼ਿੰਦਗੀ ਪਹਿਲਾਂ ਵਾਂਗ ਹੀ ਤੁਰਨ ਲੱਗ ਪਈ। ਬੱਚਿਆਂ ਦੀ ਅਧਿਆਪਕਾ ਆਈ। ਉਸਨੇ ਪੁਛਿਆ, 'ਮਾਲਕਣ ਕਿੱਥੇ ਗਈ ਹੈ, ਕਦੋਂ ਮੁੜੇਗੀ ?' ਨੌਕਰ ਨੇ ਪੁੱਛਿਆ, 'ਮੇਜ਼ ਉੱਤੇ ਚਾਹ ਰੱਖ ਦੇਵਾਂ?' ਮੈਂ ਖਾਣੇ ਵਾਲੇ ਕਮਰੇ ਵਿੱਚ ਗਿਆ। ਬੱਚਿਆਂ ਨੇ ਖਾਸਕਰ ਲਿਜ਼ਾ ਨੇ, ਜਿਹੜੀ ਹੁਣ ਸਭ ਕੁਝ ਸਮਝਦੀ ਸੀ, ਮੇਰੇ ਵੱਲ ਪਿਆਰ ਰਹਿਤ, ਕਠੋਰ, ਪ੍ਰਸ਼ਨ ਭਰੀਆਂ ਨਜ਼ਰਾਂ ਨਾਲ ਤੱਕਿਆ। ਸ਼ਾਮ ਵੀ ਲੰਘ ਗਈ। ਪਰ ਉਹ ਵਾਪਸ ਨਾ ਆਈ। ਮੇਰੇ ਅੰਦਰ ਡਰ ਅਤੇ ਗੁੱਸਾ ਦੋ ਭਾਵਨਾਵਾਂ ਗੁੱਥਮ ਗੁੱਥਾ ਹੋ ਰਹੀਆਂ ਸਨ। ਗੁੱਸਾ ਆਖ ਰਿਹਾ ਸੀ ਕਿ ਉਹ ਜਾਣ ਬੁੱਝ ਕੇ ਮੈਨੂੰ ਅਤੇ ਬੱਚਿਆਂ ਨੂੰ ਪ੍ਰੇਸ਼ਾਨ ਕਰ ਰਹੀ ਸੀ ਕਿਉਂਕਿ ਘਰ ਤਾਂ ਉਸਨੂੰ ਆਉਣਾ ਹੀ ਪੈਣਾ ਸੀ। ਪਰ ਡਰ ਆਖ ਰਿਹਾ ਸੀ ਕਿ ਉਹ ਸ਼ਾਇਦ ਵਾਪਸ ਨਾ ਹੀ ਆਵੇ ਅਤੇ ਆਤਮ-ਹੱਤਿਆ ਹੀ ਨਾ ਕਰ ਲਵੇ। ਮਨ 'ਚ ਆਈ ਉਸਨੂੰ ਲੱਭ ਕੇ ਲਿਆਵਾਂ। ਪਰ ਜਾਵਾਂ ਕਿੱਥੇ? ਉਸਦੀ ਭੈਣ ਦੇ ਘਰ? ਜੇਕਰ ਉੱਥੇ ਜਾ ਕੇ ਉਸਨੂੰ ਘਰ ਜਾਣ ਲਈ ਆਖਦਾ ਤਾਂ ਮੈਂ ਬੇਵਕੂਫ ਬਣਦਾ ਸੀ ਤੇ ਇਹੀ ਕੁਝ ਉਹ ਚਾਹੁੰਦੀ ਸੀ। 'ਖਸਮਾਂ ਨੂੰ ਖਾਵੇ! ਜੇਕਰ ਉਹ ਕਿਸੇ ਨੂੰ ਦੁਖੀ ਕਰਨ ਤੇ ਤੁਲੀ ਹੋਈ ਹੈ ਤਾਂ ਖੁਦ ਹੀ ਦੁਖੀ ਹੁੰਦੀ ਰਹੇ। ਬੈਠੀ ਰਹੇ ਜਿੱਥੇ ਉਸ ਦਾ ਜੀਅ ਕਰਦੈ। ਅਗਲਾ ਝਗੜਾ ਸ਼ਾਇਦ ਏਦੂੰ ਵੀ ਭੈੜਾ ਹੋਵੇ......ਪਰ......ਪਰ...... ਜੇਕਰ ਉਹ ਆਪਣੀ ਭੈਣ ਦੇ ਘਰ ਨਾ ਗਈ ਹੋਈ........ਜੇਕਰ ਉਹ ਆਤਮ ਹੱਤਿਆ ਕਰਨ ਬਾਰੇ ਸੋਚ ਰਹੀ ਹੋਵੇ.......ਜਾਂ ਜੇਕਰ ਉਹ ਆਤਮ ਹੱਤਿਆ ਕਰ ਬੈਠੀ ਹੋਵੇ......ਫੇਰ.......ਫੇਰ ਕੀ ਬਣੇਗਾ ?' ਮੈਂ ਘਬਰਾ ਗਿਆ।

"ਗਿਆਰਾਂ ਵੱਜ ਗਏ। ਫੇਰ ਬਾਰਾਂ...... ਮੈਂ ਸੌਣ ਕਮਰੇ ਵਿੱਚ ਨਾ ਜਾ ਸਕਿਆ। ਫਜ਼ੂਲ ਸੀ, ਉੱਥੇ ਜਾ ਕੇ ਇੱਕਲੇ ਪਏ ਰਹਿਣਾ ਤੇ ਸੋਚੀ ਜਾਣਾ। ਪੜ੍ਹਨ ਕਮਰੇ ਵਿੱਚ ਵੀ ਮੈਂ ਲੇਟ ਨਾ ਸਕਿਆ। ਚਿੱਠੀਆਂ ਲਿਖਣ ਜਾਂ ਕੁਝ ਪੜ੍ਹਨ ਵਿੱਚ ਰੁੱਝ ਜਾਣਾ ਚਾਹੁੰਦਾ ਸੀ। ਪਰ ਮੈਂ ਕੁਝ ਵੀ ਨਾ ਕਰ ਸਕਿਆ। ਪੜ੍ਹਨ ਕਮਰੇ ਵਿੱਚ ਇੱਕਲਾ ਹੀ ਬੈਠਾ ਰਿਹਾ ਗੁੱਸੇ ਨਾਲ ਭਰਿਆ, ਸੋਚਾਂ ਦਾ ਬੌਂਦਲਾਇਆ। ਨਿੱਕੀ ਤੋਂ ਨਿੱਕੀ ਆਵਾਜ਼ ਨੂੰ ਮੈਂ ਬੜੇ ਧਿਆਨ ਨਾਲ ਸੁਣ ਰਿਹਾ ਸੀ।

"ਤਿੰਨ ਵੱਜ ਗਏ। ਚਾਰ ਵੱਜ ਗਏ ਪਰ ਉਹ ਵਾਪਸ ਨਾ ਆਈ। ਤੜਕੇ ਜਿਹੇ ਮੈਨੂੰ ਨੀਂਦ ਆ ਗਈ। ਮੈਂ ਉਠਿਆ। ਉਹ ਅਜੇ ਵੀ ਨਹੀਂ ਆਈ ਸੀ।

"ਘਰ ਦਾ ਜੀਵਨ ਸ਼ੁਰੂ ਹੋ ਗਿਆ। ਹਰ ਕੋਈ ਘਬਰਾਇਆ ਹੋਇਆ ਸੀ। ਹਰ ਕੋਈ ਮੇਰੇ ਵੱਲ ਪ੍ਰਸ਼ਨ ਭਰੀਆਂ, ਲਾਹਨਤ ਭਰੀਆਂ ਨਜ਼ਰਾਂ ਨਾਲ ਦੇਖ ਰਿਹਾ ਸੀ। ਜਿਵੇਂ ਸਾਰਾ ਮੇਰਾ ਹੀ ਕਸੂਰ ਸੀ। ਮੈਨੂੰ ਦੁਖੀ ਕਰਨ ਲਈ ਉਸ ਉੱਤੇ ਗੁੱਸਾ ਅਤੇ ਉਸਦੀ ਜ਼ਿੰਦਗੀ ਦੀ ਚਿੰਤਾ, ਇਨ੍ਹਾਂ

ਦੋਹਾਂ ਭਾਵਨਾਵਾਂ ਦਾ ਘੋਲ ਮੇਰੇ ਅੰਦਰ ਪਹਿਲਾਂ ਵਾਂਗ ਹੀ ਜਾਰੀ ਸੀ।

"ਗਿਆਰਾਂ ਵਜੇ ਦੇ ਕਰੀਬ ਉਸਦੀ ਭੈਣ ਉਸਦੀ ਦੂਤ ਬਣਕੇ ਆਈ। ਉਸਨੇ ਬੜੇ ਸਹਿਜ ਨਾਲ ਗੱਲ ਸ਼ੁਰੂ ਕਰਦਿਆਂ ਆਖਿਆ, 'ਉਸਦੀ ਹਾਲਤ ਬਹੁਤ ਖਰਾਬ ਹੈ। ਕੀ ਗੱਲ ਹੋ ਗਈ ?'

" 'ਗੱਲ ਕੀ ਹੋਣੀ ਸੀ, ਕੁਝ ਵੀ ਨਹੀਂ।' ਮੈਂ ਆਖਿਆ।

" 'ਉਸਦਾ ਸੁਭਾਅ ਹੀ ਕੱਬੈ। ਮੈਂ ਤਾਂ ਕੁਝ ਹੀ ਨਹੀਂ ਕੀਤਾ।'

" 'ਪਰ ਇਉਂ ਤਾਂ ਕੰਮ ਨਹੀਂ ਚੱਲਣਾ।' ਉਸਦੀ ਭੈਣ ਨੇ ਆਖਿਆ।

" 'ਇਹ ਤਾਂ ਉਸੇ ਦੇ ਅਖਤਿਆਰ ਐ, ਮੈਂ ਕੀ ਕਰ ਸਕਦਾਂ।' ਮੈਂ ਆਖਿਆ। ਮੈਂ ਸੁਲਾਹ ਕਰਨ ਲਈ ਪਹਿਲ ਨਹੀਂ ਕਰ ਸਕਦਾ। ਜੇਕਰ ਅਸੀਂ ਵੱਖ ਹੀ ਹੋਣੈ ਤਾਂ ਸਾਨੂੰ ਹੋ ਜਾਣਾ ਚਾਹੀਦੈ।'

"ਉਸਦੀ ਭੈਣ ਨਿਰਾਸ਼ ਹੋ ਕੇ ਮੁੜ ਗਈ। ਮੈਂ ਸਾਫ ਸਾਫ ਸ਼ਬਦਾਂ ਵਿੱਚ ਆਖ ਚੁੱਕਿਆ ਸੀ ਕਿ ਮੈਂ ਪਹਿਲ ਨਹੀਂ ਕਰ ਸਕਦਾ। ਪਰ ਉਸਦੇ ਜਾਣ ਪਿੱਛੋਂ ਜਦ ਮੈਂ ਬੱਚਿਆਂ ਨੂੰ ਡਰੇ ਸਹਿਮੇ ਤਰਸ ਭਰੀ ਹਾਲਤ ਵਿੱਚ ਦੇਖਿਆ ਤਾਂ ਮੈਂ ਆਪਣੇ ਫੈਸਲੇ ਤੇ ਦੁਬਾਰਾ ਵਿਚਾਰ ਕਰਨ ਲਈ ਤਿਆਰ ਹੋ ਗਿਆ। ਉਸਨੂੰ ਮਨਾਉਣ ਲਈ ਮੈਂ ਪਹਿਲ ਕਰਨ ਲਈ ਤਿਆਰ ਹੋ ਗਿਆ। ਪਰ ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਕਿਵੇਂ ਕਰਾਂ। ਸਿਗਰਟ ਮੂੰਹ ਵਿੱਚ ਲੈ ਕੇ ਮੈਂ ਏਧਰ ਓਧਰ ਫਿਰਨ ਲੱਗ ਪਿਆ। ਨਾਸ਼ਤੇ ਨਾਲ ਵੋਦਕਾ ਵੀ ਪੀਤੀ। ਹੌਲੀ ਹੌਲੀ ਮੇਰੀ ਮਾਨਸਿਕ ਦਸ਼ਾ ਉਸ ਅਵਸਥਾ ਵਿੱਚ ਆ ਗਈ, ਜਿਸ ਲਈ ਮੈਂ ਲੋਚ ਰਿਹਾ ਸੀ। ਆਪਣੇ ਫੈਸਲੇ ਦੀ ਨੀਚਤਾ ਤੇ ਉੱਜਡਪੁਣਾ ਮੇਰੀਆਂ ਨਜ਼ਰਾਂ ਤੋਂ ਓਹਲੇ ਹੋ ਗਏ।

"ਤਿੰਨ ਕੁ ਵਜੇ ਉਹ ਘਰ ਆ ਗਈ। ਮੈਨੂੰ ਦੇਖਕੇ ਉਹ ਕੁਝ ਨਾ ਬੋਲੀ। ਮੈਂ ਸਮਝਿਆ ਆਪਣੇ ਕੀਤੇ ਤੇ ਪਛਤਾ ਰਹੀ ਸੀ। ਮੈਂ ਆਪਣੀ ਸਫਾਈ ਪੇਸ਼ ਕਰਨ ਦੇ ਖਿਆਲ ਨਾਲ ਆਖਿਆ ਕਿ ਉਸਦੇ ਤਾਅਨੇ ਮਿਹਣਿਆਂ ਨੇ ਮੈਨੂੰ ਕੌੜੇ ਸ਼ਬਦ ਬੋਲਣ ਲਈ ਮਜਬੂਰ ਕੀਤਾ ਸੀ। ਪਰ ਉਸਨੇ ਉਸੇ ਤਰ੍ਹਾਂ ਘੁੱਟੀ ਵੱਟੀ ਨੇ ਬੁੱਲ੍ਹ ਟੇਰ ਕੇ ਆਖਿਆ, 'ਮੈਂ ਤੇਰੀਆਂ ਸਫਾਈਆਂ ਸੁਨਣ ਲਈ ਨਹੀਂ ਆਈ। ਮੈਂ ਤਾਂ ਬੱਚਿਆਂ ਨੂੰ ਲੈਣ ਆਈ ਹਾਂ। ਅਸੀਂ ਹੁਣ ਇੱਕਠੇ ਨਹੀਂ ਰਹਿ ਸਕਦੇ।' ਮੈਂ ਉਸਨੂੰ ਦੱਸਣ ਦਾ ਯਤਨ ਕੀਤਾ ਕਿ ਮੇਰਾ ਕੋਈ ਕਸੂਰ ਨਹੀਂ ਸੀ, ਸਗੋਂ ਉਸ ਦੀਆਂ ਗੱਲਾਂ ਨੇ ਹੀ ਮੈਨੂੰ ਆਪੇ ਤੋਂ ਬਾਹਰ ਕੀਤਾ ਸੀ। ਕੁਝ ਚਿਰ ਉਹ ਨਫਰਤ ਨਾਲ ਘੂਰ ਕੇ ਮੈਨੂੰ ਦੇਖਦੀ ਰਹੀ ਤੇ ਬੋਲੀ, 'ਬਹੁਤਾ ਨਾ ਬੋਲ ਨਹੀਂ ਤਾਂ ਪਛਤਾਏਂਗਾ।'

"ਮੈਂ ਆਖਿਆ ਮੈਨੂੰ ਵੀ ਕਿਸੇ ਬਹੁਤੇ ਸੁਖਾਵੇਂ ਨਤੀਜੇ ਦੀ ਆਸ ਨਹੀਂ ਸੀ।' ਸੁਣਦਿਆਂ ਸਾਰ ਉਹ ਅਵਾ ਤਵਾ ਬੋਲਦੀ ਆਪਣੇ ਕਮਰੇ ਵੱਲ ਦੌੜ ਗਈ। ਮੈਨੂੰ ਚਾਬੀ ਦੇ ਘੁੰਮਣ ਦੀ ਆਵਾਜ਼ ਸੁਣਾਈ ਦਿੱਤੀ। ਉਸਨੇ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ। ਮੈਂ ਦਰਵਾਜਾ ਖੜਕਾਇਆ, ਪਰ ਕੋਈ ਜਵਾਬ ਨਾ ਮਿਲਿਆ। ਫਰਸ਼ ਉੱਪਰ ਪੈਰ ਪਟਕਦਾ ਗੁੱਸੇ ਨਾਲ ਲਾਲ ਪੀਲਾ ਹੋਇਆ ਮੈਂ ਵਾਪਸ ਮੁੜ ਆਇਆ। ਅੱਧੇ ਘੰਟੇ ਬਾਅਦ ਲਿਜ਼ਾ ਰੋਂਦੀ ਰੋਂਦੀ ਮੇਰੇ ਕੋਲ ਭੱਜੀ ਆਈ।

" 'ਕੀ ਗੱਲ ? ਕੀ ਹੋਇਐ!'

" 'ਮੰਮੀ ਦੇ ਕਮਰੇ ਚੋਂ ਕੋਈ ਆਵਾਜ਼ ਨਹੀਂ ਆ ਰਹੀ।'

"ਅਸੀਂ ਕਮਰੇ ਕੋਲ ਗਏ। ਸਾਰਾ ਜ਼ੋਰ ਲਾ ਕੇ ਮੈਂ ਦਰਵਾਜੇ ਨੂੰ ਧੱਕਾ ਮਾਰਿਆ। ਜਿੰਦਾ ਟੁੱਟ ਗਿਆ। ਤਖਤੇ ਖੁੱਲ੍ਹ ਗਏ। ਮੈਂ ਬੈੱਡ ਕੋਲ ਗਿਆ। ਉਹ ਡਰਾਉਣੀ ਹਾਲਤ ਵਿੱਚ ਬੂਟਾਂ ਸਮੇਤ ਬੇਹੋਸ਼ ਪਈ ਸੀ। ਮੇਜ਼ ਉੱਤੇ ਅਫੀਮ ਦੀ ਇੱਕ ਖਾਲੀ ਸ਼ੀਸ਼ੀ ਪਈ ਸੀ। ਬੜੀ ਮੁਸ਼ਕਲ ਨਾਲ ਉਸਨੂੰ ਹੋਸ਼ ਵਿੱਚ ਲਿਆਂਦਾ ਗਿਆ। ਫੇਰ ਉਹੀ ਹੰਝੂ,ਹਟਕੋਰੇ ਅਤੇ ਅਖੀਰ ਸੁਲਾਹ ਸਫਾਈ ਹੋ ਗਈ। ਪਰ ਪੂਰੀ ਸੁਲਾਹ ਨਾ ਹੋਈ ਕਿਉਂਕਿ ਦੋਹਾਂ ਦੇ ਦਿਲਾਂ ਵਿੱਚ ਪੁਰਾਣੀ ਰੜਕ ਅਜੇ ਵੀ ਕਾਇਮ ਸੀ। ਸਗੋਂ ਪੁਰਾਣੀ ਰੜਕ ਨਾਲ ਇਸ ਝਗੜੇ ਵਿੱਚੋਂ ਪੈਦਾ ਹੋਈ ਨਾਰਾਜ਼ਗੀ ਵੀ ਰਲ ਗਈ ਸੀ। ਅਸੀਂ ਦੋਵੇਂ ਹੀ ਇਸ ਝਗੜੇ ਲਈ ਇੱਕ ਦੂਜੇ ਨੂੰ ਕਸੂਰਵਾਰ ਸਮਝਦੇ ਸਾਂ। ਹਮੇਸ਼ਾ ਲਈ ਦਿਲ ਵਿੱਚ



ਨਾਰਾਜ਼ਗੀ ਰੱਖ ਸਕਣਾ ਸੰਭਵ ਨਹੀਂ ਸੀ। ਇਸ ਲਈ ਜ਼ਿੰਦਗੀ ਫਿਰ ਪਹਿਲਾਂ ਵਾਂਗ ਹੀ ਰੁੜਨ ਲੱਗ ਪਈ ਸੀ। ਅਜਿਹੇ ਝਗੜੇ ਤਾਂ ਹੁੰਦੇ ਹੀ ਰਹਿੰਦੇ ਸਨ। ਕਦੇ ਕਦੇ ਏਦੂੰ ਵੀ ਭੈੜੇ ਝਗੜੇ ਹੁੰਦੇ। ਕਦੇ ਮਹੀਨੇ ਪਿੱਛੋਂ, ਕਦੇ ਹਫਤੇ ਪਿੱਛੋਂ ਕਦੇ ਹਰ ਰੋਜ਼ ਹੀ ਝਗੜਾ ਹੋ ਜਾਂਦਾ ਸੀ। ਮੁੜ ਮੁੜ ਉਹੀ ਤਾਅਨੇ ਮਿਹਣੇ। ਉਹੀ ਰੰਡੀ ਰੋਣਾ। ਇੱਕ ਵਾਰ ਦੁਖੀ ਹੋ ਕੇ ਮੈਂ ਵਲਾਇਤ ਜਾਣ ਵਾਸਤੇ ਪਾਸਪੋਰਟ ਬਨਾਉਣ ਲਈ ਅਰਜ਼ੀ ਦੇ ਦਿੱਤੀ। ਸਾਡਾ ਝਗੜਾ ਦੋ ਦਿਨ ਹੁੰਦਾ ਰਿਹਾ ਸੀ। ਪਰ ਫੇਰ ਅੱਧ ਪਚੱਧੀ ਸਫਾਈ ਪੇਸ਼ ਕਰਨ ਪਿੱਛੋਂ ਅੱਧ ਪਚੱਧੀ ਮੰਨ ਮਨਾਈ ਹੋ ਗਈ ਤੇ ਮੈਂ ਨਾ ਜਾ ਸਕਿਆ।

## ਇੱਕੀ

"ਇਹੋ ਜਿਹੀ ਸੀ ਸਾਡੀ ਹਾਲਤ ਜਦ ਉਹ ਆਦਮੀ ਸਾਡੀ ਜਿੰਦਗੀ ਵਿੱਚ ਦਾਖਲ ਹੋਇਆ। ਉਸਦਾ ਨਾਂ ਤਰੁਖਾਚੇਵਸਕੀ ਸੀ। ਮਾਸਕੋ ਆਉਣ ਸਮੇਂ ਇੱਕ ਦਿਨ ਉਹ ਮੈਨੂੰ ਵੀ ਮਿਲਣ ਆਇਆ। ਸਵੇਰ ਦਾ ਵਕਤ ਸੀ। ਮੈਂ ਉਸਦੀ ਚੰਗੀ ਆਓ ਭਗਤ ਕੀਤੀ। ਅਸੀਂ ਕਿਸੇ ਵੇਲੇ ਗੂੜ੍ਹੇ ਮਿੱਤਰ ਹੁੰਦੇ ਸਾਂ। ਗੱਲੀਂ ਬਾਤੀਂ ਉਸਨੇ ਪੁਰਾਣੀ ਗੂੜ੍ਹਤਾ ਜਗਾਉਣ ਦੀ ਕੋਸ਼ਿਸ਼ ਕੀਤੀ। ਪਰ ਮੈਂ ਮੁੱਢ ਤੋਂ ਹੀ ਇਹ ਗੱਲ ਸਪਸ਼ਟ ਕਰ ਦਿੱਤੀ ਸੀ ਕਿ ਮੈਨੂੰ ਉਸਦੀ ਮਿੱਤਰਤਾ ਦੀ ਲੋੜ ਨਹੀਂ ਸੀ। ਉਹ ਮੇਰਾ ਭਾਵ ਸਮਝ ਗਿਆ ਅਤੇ ਉਸਨੇ ਆਪਣੇ ਆਪ ਨੂੰ ਸੰਭਾਲ ਲਿਆ। ਮੈਨੂੰ ਉਹ ਪਹਿਲੇ ਦਿਨ ਤੋਂ ਹੀ ਚੰਗਾ ਨਹੀਂ ਸੀ ਲੱਗਿਆ। ਪਰ ਪਤਾ ਨਹੀਂ ਕਿਉਂ ਕਿਸੇ ਅਜੀਬ ਮਾਰੂ ਸ਼ਕਤੀ ਅਧੀਨ ਮੈਂ ਉਸਨੂੰ ਠੁਕਰਾ ਨਾ ਸਕਿਆ। ਉਸਨੂੰ ਚਲੇ ਜਾਣ ਲਈ ਨਾ ਆਖ ਸਕਿਆ। ਸਗੋਂ ਇਸਦੇ ਉਲਟ ਮੈਂ ਉਸਦਾ ਹੌਂਸਲਾ ਵਧਾਉਣ ਦੀ ਕੋਸ਼ਿਸ਼ ਕੀਤੀ। ਕਿੰਨਾਂ ਚੰਗਾ ਹੁੰਦਾ ਜੇਕਰ ਮੈਂ ਉਸਨੂੰ ਜੀ ਆਇਆਂ ਹੀ ਨਾ ਆਖਦਾ ਅਤੇ ਆਪਣੀ ਪਤਨੀ ਨਾਲ ਮਿਲਾਏ ਬਿਨਾਂ ਹੀ ਤੋਰ ਦਿੰਦਾ। ਪਰ ਨਹੀਂ, ਮੈਨੂੰ ਉਸਦੇ ਸੰਗੀਤ ਬਾਰੇ ਗੱਲ ਕਰਨੀ ਪਈ। ਮੈਂ ਆਖਿਆ, 'ਮੈਨੂੰ ਕਿਸੇ ਨੇ ਦੱਸਿਐ ਤੁਸੀਂ ਵਾਇਲਨ ਵਜਾਉਣਾ ਛੱਡ ਦਿੱਤੈ।' ਇਹ ਸੁਣ ਕੇ ਉਸਨੂੰ ਯਾਦ ਆਇਆ ਕਿ ਕਿਸੇ ਸਮੇਂ ਮੈਂ ਵੀ ਵਾਇਲਨ ਵਜਾਇਆ ਕਰਦਾ ਸੀ। ਮੈਂ ਉਸਨੂੰ ਦੱਸਿਆ ਕਿ ਮੈਨੂੰ ਤਾਂ ਹੁਣ ਕੋਈ ਸ਼ੌਕ ਨਹੀਂ ਰਿਹਾ ਪਰ ਮੇਰੀ ਪਤਨੀ ਬੜਾ ਸੋਹਣਾ ਵਾਇਲਨ ਵਜਾਉਂਦੀ ਹੈ।

'ਅਜੀਬ ਗੱਲ ਹੈ ਕਿ ਉਸ ਨਾਲ ਮੇਰੇ ਸਬੰਧ ਪਹਿਲੇ ਦਿਨ ਤੋਂ ਹੀ ਪਹਿਲੀ ਘੜੀ ਤੋਂ ਹੀ ਅਜਿਹੇ ਹੋ ਗਏ ਸਨ ਜਿਵੇਂ ਉਸਦੇ ਆਉਣ ਦੇ ਨਤੀਜੇ ਬਾਰੇ ਮੈਨੂੰ ਪਹਿਲਾਂ ਹੀ ਖੁੜਕ ਗਈ ਹੋਵੇ। ਸਾਡੇ ਵਿਚਕਾਰ ਇੱਕ ਤਰ੍ਹਾਂ ਦਾ ਤਣਾਓ ਜਿਹਾ ਪੈਦਾ ਹੋ ਗਿਆ। ਮੈਂ ਉਸਦਾ ਹਰ ਸ਼ਬਦ, ਹਰ ਵਾਕ ਨੋਟ ਕਰਨ ਲੱਗ ਪਿਆ। ਜਿਵੇਂ ਮੇਰੇ ਲਈ ਉਨ੍ਹਾਂ ਦੀ ਖਾਸ ਮਹੱਤਤਾ ਹੋਵੇ।

ਆਪਣੀ ਪਤਨੀ ਨਾਲ ਜਦ ਮੈਂ ਉਸਦੀ ਜਾਣ ਪਛਾਣ ਕਰਵਾਈ ਤਾਂ ਗੱਲ ਬਾਤ ਇਕਦਮ ਸੰਗੀਤ ਬਾਰੇ ਛਿੜ ਪਈ। ਉਸਨੇ ਮੇਰੀ ਪਤਨੀ ਨਾਲ ਮਿਲਕੇ ਵਾਇਲਨ ਵਜਾਉਣ ਦੀ ਪੇਸ਼ਕਸ਼ ਕਰ ਦਿੱਤੀ। ਪਤਨੀ ਨੇ ਬਹੁਤ ਹੀ ਸੋਹਣੇ ਆਕਰਸ਼ਿਤ ਕਰਨ ਵਾਲੇ ਕੱਪੜੇ ਪਾਏ ਹੋਏ ਸਨ। ਜਿਵੇਂ ਕੁਝ ਸਮੇਂ ਤੋਂ ਉਸਦੀ ਆਦਤ ਬਣ ਗਈ ਸੀ। ਉਹ ਮਨ ਦਾ ਚੈਨ ਲੁੱਟ ਲੈਣ ਦੀ ਹੱਦ ਤੱਕ ਸੁੰਦਰ ਲੱਗ ਰਹੀ ਸੀ। ਮੈਨੂੰ ਜਾਪਿਆ ਉਹ ਪਹਿਲੀ ਮਿਲਣੀ ਤੇ ਹੀ ਉਸ ਤੇ ਮੋਹਿਤ ਹੋ ਗਈ ਸੀ। ਕਿਸੇ ਹੋਰ ਨਾਲ ਮਿਲ ਕੇ ਵਾਇਲਨ ਵਜਾਉਣ ਦੇ ਖਿਆਲ ਨਾਲ ਉਸਨੂੰ ਚਾਅ ਚੜ੍ਹ ਗਿਆ ਕਿਉਂਕਿ ਅਜਿਹਾ ਕਰਨ ਵਿੱਚ ਉਹ ਖਾਸ ਖੁਸ਼ੀ ਅਨੁਭਵ ਕਰਦੀ ਸੀ। ਕਿਸੇ ਹੋਰ ਨਾਲ ਮਿਲਕੇ ਵਾਇਲਨ ਵਜਾਉਣ ਦੀ ਇੱਛਾ ਪੂਰੀ ਕਰਨ ਲਈ ਉਹ ਕਈ ਵਾਰ ਥੇਟਰ ਵਿੱਚੋਂ ਕਿਸੇ ਵਾਇਲਨ ਵਾਦਕ ਨੂੰ ਦਿਹਾੜੀ ਉੱਤੇ ਲੈ ਆਉਂਦੀ ਸੀ। ਖੁਸ਼ੀ ਉਸਦੇ ਚਿਹਰੇ ਉੱਤੋਂ ਡੁੱਲ੍ਹ ਡੁੱਲ੍ਹ ਪੈ ਰਹੀ ਸੀ। ਜਦ ਉਸਨੇ ਮੇਰੇ ਵੱਲ ਦੇਖਿਆ ਉਹ ਝੱਟ ਸਮਝ ਗਈ ਕਿ ਮੈਂ ਕੀ ਮਹਿਸੂਸ ਕਰ ਰਿਹਾ ਸੀ। ਉਸਨੇ ਆਪਣੇ ਚਿਹਰੇ ਦੇ ਹਾਵ ਭਾਵ ਇਕਦਮ ਬਦਲ ਲਏ। ਇਸ ਤਰ੍ਹਾਂ ਸਾਡੇ ਦੋਹਾਂ ਦੇ ਵਿਚਕਾਰ ਛਲ ਕਪਟ ਦੀ ਖੇਡ ਸ਼ੁਰੂ ਹੋ ਗਈ। ਮੈਂ ਵੀ ਅਜਿਹੇ ਦਿਲ ਫਰੇਬ ਢੰਗ ਨਾਲ

ਮੁਸਕਰਾਇਆ ਜਿਵੇਂ ਮੈਨੂੰ ਵੀ ਬਹੁਤ ਖੁਸ਼ੀ ਹੋਈ ਹੋਵੇ। ਉਹ ਮੇਰੀ ਪਤਨੀ ਵੱਲ ਇਉਂ ਭੁੱਖਿਆਂ ਵਾਂਗ ਦੇਖ ਰਿਹਾ ਸੀ ਜਿਵੇਂ ਸਭ ਵਿਭਚਾਰੀ ਲੱਚਰ ਕਿਸਮ ਦੇ ਲੋਕ ਇਸਤਰੀਆਂ ਵੱਲ ਦੇਖਦੇ ਹਨ। ਪਰ ਚਲ ਰਹੀ ਗੱਲਬਾਤ ਵਿੱਚ ਡੂੰਘੀ ਦਿਲਚਸਪੀ ਲੈਣ ਦਾ ਨਾਟਕ ਵੀ ਕਰ ਰਿਹਾ ਸੀ ਭਾਵੇਂ ਉਸਨੂੰ ਉਨ੍ਹਾਂ ਗੱਲਾਂ ਵਿੱਚ ਭੋਰਾ ਭਰ ਵੀ ਦਿਲਚਸਪੀ ਨਹੀਂ ਸੀ। ਪਤਨੀ ਭਾਵੇਂ ਨਿਰਲੇਪ ਦਿਖਾਈ ਦੇਣ ਦਾ ਯਤਨ ਕਰ ਰਹੀ ਸੀ ਪਰ ਈਰਖਾਲੂ ਪਤੀ ਦੀ ਝੂਠੀ ਮੁਸਕਰਾਹਟ (ਜਿਸਨੂੰ ਉਹ ਚੰਗੀ ਤਰ੍ਹਾਂ ਸਮਝਦੀ ਸੀ) ਅਤੇ ਮਹਿਮਾਨ ਦੀਆਂ ਹਵਸ ਭਰੀਆਂ ਨਜ਼ਰਾਂ ਨੇ ਉਸਦੇ ਅੰਦਰ ਹਲਚਲ ਮਚਾ ਰੱਖੀ ਸੀ। ਉਸ ਨਾਲ ਉਸਦੀ ਪਹਿਲੀ ਮਿਲਣੀ ਵੇਲੇ ਹੀ ਮੈਨੂੰ ਉਸਦੀਆਂ ਅੱਖਾਂ ਵਿੱਚ ਖਾਸ ਚਮਕ ਦਿਖਾਈ ਦਿੱਤੀ ਸੀ। ਹੋ ਸਕਦੈ ਮੇਰੀ ਈਰਖਾ ਨੇ ਉਨ੍ਹਾਂ ਦੋਹਾਂ ਵਿਚਕਾਰ ਬਿਜਲੀ ਦੀ ਅਜਿਹੀ ਧਾਰਾ ਪੈਦਾ ਕਰ ਦਿੱਤੀ ਸੀ ਜਿਸ ਨਾਲ ਉਹ ਇੱਕ ਦੂਜੇ ਦੀਆਂ ਮੁਸਕਾਨਾਂ, ਨਜ਼ਰਾਂ ਅਤੇ ਚਿਹਰੇ ਦੇ ਪ੍ਰਭਾਵਾਂ ਦਾ ਹੁੰਗਾਰਾ ਭਰਨ ਲੱਗ ਪਏ ਸਨ। ਉਹ ਸ਼ਰਮਾ ਗਈ। ਉਹ ਵੀ ਸ਼ਰਮਾ ਗਿਆ। ਉਹ ਮੁਸਕਰਾਇਆ। ਉਹ ਵੀ ਮੁਸਕਰਾ ਪਈ। ਉਹ ਜਾਣ ਵਾਸਤੇ ਉੱਠਿਆ। ਮੁਸਕਰਾਉਂਦਾ ਹੋਇਆ ਆਪਣੀ ਕੰਬਦੀ ਟੰਗ ਨਾਲ ਟੋਪੀ ਲਗਾਕੇ ਖੜ੍ਹ ਗਿਆ। ਉਹ ਸਾਡੇ ਵੱਲ ਇਉਂ ਤੱਕ ਰਿਹਾ ਸੀ ਜਿਵੇਂ ਜਾਨਣਾ ਚਾਹੁੰਦਾ ਹੋਵੇ ਕਿ ਅਸੀਂ ਕੀ ਮਹਿਸੂਸ ਕਰਦੇ ਸੀ। ਉਹ ਘੜੀ ਮੇਰੇ ਦਿਮਾਗ ਵਿੱਚ ਉਕਰੀ ਪਈ ਹੈ। ਕਿਉਂਕਿ ਉਸ ਘੜੀ ਮੈ ਆਪਣੇ ਆਪ ਨੂੰ ਉਸਨੂੰ ਦੁਬਾਰਾ ਘਰ ਆਉਣ ਦਾ ਸੱਦਾ ਦੇਣ ਤੋਂ ਰੋਕ ਸਕਦਾ ਸੀ। ਫੇਰ ਜੋ ਕੁਝ ਵਾਪਰਿਆ ਅਜਿਹਾ ਕੁਝ ਵੀ ਨਹੀਂ ਸੀ ਵਾਪਰਨਾ ਸੀ। ਪਹਿਲਾਂ ਮੈਂ ਉਸ ਵੱਲ ਦੇਖਿਆ। ਫੇਰ ਪਤਨੀ ਵੱਲ ਦੇਖਕੇ ਮਨ ਹੀ ਮਨ ਆਖਿਆ, 'ਇਹ ਨਾ ਸੋਚ ਮੈਨੂੰ ਈਰਖਾ ਹੈ।' ਫੇਰ ਮਨ ਹੀ ਮਨ ਸੰਗੀਤਕਾਰ ਨੂੰ ਆਖਿਆ, 'ਤੂੰ ਇਹ ਨਾ ਸਮਝੀ ਕਿ ਮੈਂ ਤੈਥੋਂ ਡਰਦਾਂ।' ਫੇਰ ਮੈਂ ਬੋਲ ਕੇ ਉਸਨੂੰ ਆਖਿਆ ਕਿ ਕਿਸੇ ਦਿਨ ਉਹ ਸਾਡੇ ਘਰ ਆਵੇ ਤੇ ਮੇਰੀ ਪਤਨੀ ਨਾਲ ਮਿਲਕੇ ਵਾਇਲਨ ਵਜਾਵੇ। ਪਤਨੀ ਸੁਣਕੇ ਹੈਰਾਨ ਹੋ ਗਈ। ਮੇਰੇ ਵੱਲ ਦੇਖਕੇ ਸ਼ਰਮਾ ਗਈ। ਫੇਰ ਉਹ ਜਿਵੇਂ ਕਿਸੇ ਗੱਲੋਂ ਡਰ ਗਈ ਹੋਵੇ। ਨਹੀਂ ਨਹੀਂ ਕਰਦੀ ਆਖਣ ਲੱਗੀ ਕਿ ਕਿਸੇ ਨਾਲ ਮਿਲਕੇ ਵਜਾਉਣ ਜੋਗਾ ਵਾਇਲਨ ਤਾਂ ਉਹ ਜਾਣਦੀ ਹੀ ਨਹੀਂ ਸੀ। ਉਸਦੇ ਇਸ ਤਰ੍ਹਾਂ ਇਨਕਾਰ ਕਰਨ ਤੋਂ ਮੈਂ ਸਗੋਂ ਹੋਰ ਚਿੜ੍ਹ ਗਿਆ ਅਤੇ ਸੰਗੀਤਕਾਰ ਨੂੰ ਆਖਿਆ ਕਿ ਉਹ ਜ਼ਰੂਰ ਆਵੇ। ਛੁਹਲੇ ਕਦਮੀਂ ਤੁਰਦਾ ਜਦ ਉਹ ਕਿਸੇ ਪੰਛੀ ਵਾਂਗ ਟਪੂਸੀਆਂ ਮਾਰਦਾ ਕਮਰੇ ਵਿੱਚੋਂ ਬਾਹਰ ਨਿਕਲਿਆ ਮੈਨੂੰ ਚੰਗੀ ਤਰ੍ਹਾਂ ਯਾਦ ਹੈ ਮੈਂ ਕਿਹੋ ਜਿਹੀ ਅਜੀਬ ਭਾਵਨਾ ਨਾਲ ਉਸਦੇ ਵਾਲਾਂ ਹੇਠੋਂ ਨਜ਼ਰ ਆ ਰਹੀ ਉਸਦੀ ਗੋਰੀ ਗਰਦਨ ਨੂੰ ਕਿਵੇਂ ਗਹੁ ਨਾਲ ਦੇਖਦਾ ਰਿਹਾ ਸਾਂ। ਮੈਂ ਇਹ ਮੰਨਦਾ ਹਾਂ ਕਿ ਮੇਰੇ ਲਈ ਉਸ ਕੋਲ ਬੈਠਣਾ ਬਹੁਤ ਵੱਡਾ ਮਾਨਸਿਕ ਸੰਤਾਪ ਸੀ। ਫੇਰ ਵੀ ਮੈਂ ਸੋਚਿਆ ਕਿ ਇਹ ਸਭ ਮੇਰੇ ਤੇ ਹੀ ਨਿਰਭਰ ਕਰਦੈ ਕਿ ਉਸਨੂੰ ਦੁਬਾਰਾ ਮਿਲਾਂ ਜਾਂ ਨਾਂ ਮਿਲਾਂ। ਉਸਨੂੰ ਦੁਬਾਰਾ ਨਾ ਮਿਲਣ ਦਾ ਭਾਵ ਇਹ ਸਮਝਿਆ ਜਾਵੇਗਾ ਕਿ ਮੈਂ ਉਸ ਤੋਂ ਡਰਦਾ ਸੀ। ਨਹੀਂ, ਮੈਂ ਉਸ ਤੋਂ ਡਰਦਾ ਨਹੀਂ। ਮੈਂ ਸੋਚਿਆ ਕਿ ਇਹ ਗੱਲ ਤਾਂ ਬਹੁਤ ਹੀ ਅਪਮਾਨ ਜਨਕ ਹੋਵੇਗੀ। ਹਾਲ ਕਮਰੇ ਵਿੱਚ ਬੈਠੀ ਪਤਨੀ ਨੂੰ ਸੁਣਾ ਕੇ ਮੈਂ ਸੰਗੀਤਕਾਰ ਨੂੰ ਤਾਕੀਦ ਕੀਤੀ ਕਿ ਉਹ ਅੱਜ ਸ਼ਾਮ ਨੂੰ ਵਾਇਲਨ ਲੈ ਕੇ ਆ ਜਾਵੇ। ਉਸਨੇ ਵਾਅਦਾ ਕੀਤਾ ਤੇ ਉਹ ਚਲਾ ਗਿਆ।

"ਉਸੇ ਸ਼ਾਮ ਉਹ ਵਾਇਲਨ ਲੈ ਕੇ ਆ ਗਿਆ ਅਤੇ ਉਨ੍ਹਾਂ ਦੋਹਾਂ ਨੇ ਮਿਲ ਕੇ ਸਾਜ਼ ਵਜਾਏ। ਪਰ ਕੋਈ ਖਾਸ ਗੱਲ ਨਾ ਬਣੀ। ਉਨ੍ਹਾਂ ਕੋਲ ਸਹੀ ਸੰਗੀਤ ਨਹੀਂ ਸੀ। ਜੋ ਕੁਝ ਉਹਨਾਂ ਸੁਣਾਇਆ ਮੇਰੀ ਪਤਨੀ ਬਿਨਾਂ ਅਭਿਆਸ ਉਹ ਕੁਝ ਨਹੀਂ ਵਜਾ ਸਕਦੀ ਸੀ। ਮੈਨੂੰ ਵੀ ਸੰਗੀਤ ਦਾ ਬਹੁਤ ਸ਼ੌਕ ਸੀ। ਆਪਣੀ ਯੋਗਤਾ ਅਨੁਸਾਰ ਮੈਂ ਉਹਨਾਂ ਦੀ ਵੱਧ ਤੋਂ ਵੱਧ ਸਹਾਇਤਾ ਕੀਤੀ। ਉਨ੍ਹਾਂ ਲਈ ਸਟੈਂਡ ਫਿੱਟ ਕੀਤਾ। ਸੰਗੀਤ ਪੁਸਤਕ ਦੇ ਵਰਕੇ ਉਲਟਾਉਂਦਾ ਰਿਹਾ। ਉਨ੍ਹਾਂ ਨੇ ਕੁਝ ਅਸ਼ਬਦ ਗੀਤ ਗਾਏ। ਮੁਜ਼ਾਰਟ ਸੋਨਾਟਾ ਵਰਗੀਆਂ ਕਈ ਚੰਗੀਆਂ ਚੀਜ਼ਾਂ ਵੀ ਗਾਈਆਂ। ਸੰਗੀਤਕਾਰ ਨੇ ਬਹੁਤ ਸੋਹਣਾ ਵਾਇਲਨ ਵਜਾ ਕੇ ਬਹੁਤ ਹੀ ਕਮਾਲ ਦੀਆਂ ਧੁਣਾ ਸੁਣਾਈਆਂ।



ਉਸਨੇ ਅਜਿਹਾ ਸੂਖਮ ਸੰਗੀਤ ਵੀ ਸੁਣਾਇਆ ਜਿਹੜਾ ਉਸਦੇ ਆਚਰਨ ਨਾਲ ਮੇਲ ਨਹੀਂ ਸੀ ਖਾਂਦਾ।

"ਕੁਦਰਤੀ ਹੀ ਉਸਦੀ ਸੰਗੀਤ ਕਲਾ ਮੇਰੀ ਪਤਨੀ ਨਾਲੋਂ ਬਹੁਤ ਉੱਤਮ ਸੀ। ਉਸਦੀ ਸਹਾਇਤਾ ਕਰਨ ਦੇ ਨਾਲ ਨਾਲ ਉਹ ਉਸਦੀ ਸਤਿਕਾਰ ਭਰੀ ਪ੍ਰਸੰਸਾ ਵੀ ਕਰੀ ਜਾ ਰਿਹਾ ਸੀ। ਉਸਦਾ ਵਿਵਹਾਰ ਪ੍ਰਸੰਸਾ ਯੋਗ ਸੀ। ਪਤਨੀ ਵੀ ਇਹੀ ਦਿਖਾਵਾ ਕਰ ਰਹੀ ਸੀ ਕਿ ਉਸਦੀ ਦਿਲਚਸਪੀ ਸਿਰਫ ਸੰਗੀਤ ਤੱਕ ਹੀ ਸੀਮਤ ਸੀ। ਉਸਦਾ ਵਿਵਹਾਰ ਵੀ ਬਿਲਕੁਲ ਸਾਦਾ ਅਤੇ ਕੁਦਰਤੀ ਜਾਪਦਾ ਸੀ। ਮੈਂ ਵੀ ਇਹੀ ਜ਼ਾਹਰ ਕਰ ਰਿਹਾ ਸੀ ਕਿ ਮੈਨੂੰ ਵੀ ਕੇਵਲ ਸੰਗੀਤ ਵਿੱਚ ਹੀ ਦਿਲਚਸਪੀ ਸੀ ਪਰ ਅੰਦਰੋ ਅੰਦਰੀ ਮੈਂ ਈਰਖਾ ਦੀ ਅੱਗ ਵਿੱਚ ਸੜ ਰਿਹਾ ਸੀ।

"ਜਦ ਵੀ ਉਹਨਾਂ ਦੀਆਂ ਅੱਖਾਂ ਚਾਰ ਹੁੰਦੀਆਂ ਮੈਨੂੰ ਉਹਨਾਂ ਅੰਦਰ ਦਬਕਿਆ ਬੈਠਾ ਹੈਵਾਨ ਨਜ਼ਰ ਆਉਂਦਾ ਜਿਹੜਾ ਉਹਨਾਂ ਦੀਆਂ ਸਮਾਜਿਕ ਪੁਜ਼ੀਸ਼ਨਾਂ ਦੇ ਸਾਰੇ ਨਿਯਮਾਂ ਦੀ ਉਲੰਘਣਾ ਕਰਕੇ ਪੁਛਦਾ ਹੋਇਆ ਸੁਣਾਈ ਦਿੰਦਾ। 'ਇਜਾਜ਼ਤ ਹੈ ?' ਅੱਗੋਂ ਮਿਲਿਆ ਉੱਤਰ ਵੀ ਸੁਣਦਾ, 'ਹਾਂ, ਕਿਉਂ ਨਹੀਂ।'

"ਮੈਂ ਦੇਖਿਆ ਕਿ ਮਾਸਕੋ ਦੀ ਤੀਵੀਂ ਮੇਰੀ ਪਤਨੀ ਨੂੰ ਆਪਣੀਆਂ ਆਸਾਂ ਨਾਲੋਂ ਵੀ ਵੱਧ ਖੂਬਸੂਰਤ ਦੇਖਕੇ ਉਹ ਖੁਸ਼ ਹੋਇਆ ਸੀ। ਉਸਨੂੰ ਪੂਰਾ ਵਿਸਵਾਸ਼ ਸੀ ਕਿ ਉਹ ਉਸਨੂੰ ਅਪਣਾ ਲਵੇਗੀ। ਪਰ ਮੁੱਖ ਸਮੱਸਿਆ ਤਾਂ ਉਸਦੇ ਅਸਹਿ ਪਤੀ ਨੂੰ ਪਾਸੇ ਕਰਨ ਦੀ ਸੀ। ਜੇਕਰ ਮੈਂ ਖੁਦ ਪਵਿਤ੍ਰ ਹੁੰਦਾ ਤਾਂ ਮੈਂ ਸ਼ਇਦ ਇਸ ਗੱਲ ਨੂੰ ਅਨੁਭਵ ਨਾ ਕਰ ਸਕਦਾ। ਪਰ ਵਿਆਹ ਤੋਂ ਪਹਿਲਾਂ ਹੋਰਾਂ ਵਾਂਗ ਇਸਤ੍ਰੀਆਂ ਬਾਰੇ ਮੇਰੇ ਵਿਚਾਰ ਵੀ ਉਸ ਵਰਗੇ ਹੀ ਸਨ। ਇਸ ਲਈ ਉਸਦੇ ਦਿਮਾਗ ਨੂੰ ਮੈਂ ਕਿਤਾਬ ਵਾਂਗ ਪੜ੍ਹ ਰਿਹਾ ਸਾਂ। ਜਦ ਮੈਨੂੰ ਇਸ ਗੱਲ ਦਾ ਯਕੀਨ ਹੋ ਗਿਆ ਕਿ ਸਰੀਰਕ ਪਿਆਰ ਦੀਆਂ ਸੰਖੇਪ ਘੜੀਆਂ ਤੋਂ ਬਿਨਾਂ ਪਤਨੀ ਦੇ ਦਿਲ ਵਿੱਚ ਮੇਰੇ ਲਈ ਨਫਰਤ ਭਰੀ ਸੜੇਵੇਂ ਦੀ ਭਾਵਨਾ ਹੀ ਸੀ ਤਾਂ ਮੇਰੀਆਂ ਮਾਨਸਿਕ ਪੀੜਾਂ ਹੋਰ ਵੀ ਵੱਧ ਗਈਆਂ। ਇਹ ਸੋਚਕੇ ਮੈਂ ਹੋਰ ਵੀ ਪ੍ਰੇਸ਼ਾਨ ਹੋ ਗਿਆ ਕਿ ਇਹ ਆਦਮੀ ਆਪਣੀ ਨਵੀਨਤਾ ਨਾਲ, ਛਬੀਲੀ ਠਾਠ ਬਾਠ ਨਾਲ, ਵਿਸ਼ੇਸ਼ ਤੌਰ ਤੇ ਆਪਣੀ ਖਾਸ ਸੰਗੀਤਕ ਪ੍ਰਤਿਭਾ ਨਾਲ ਇੱਕਠੇ ਵਾਇਲਨ ਵਜਾਉਣ ਦੀ ਨੇੜਤਾ ਕਾਰਨ ਉਸਦੇ ਸੰਵੇਦਨਸ਼ੀਲ ਕੋਮਲ ਸੁਭਾਅ ਉਤੇ ਸੰਗੀਤ ਦੇ ਪ੍ਰਭਾਵ ਸਦਕਾ, ਆਪਣੇ ਲਈ ਉਸਦਾ ਪਿਆਰ ਹੀ ਨਹੀਂ ਜਗਾ ਲਵੇਗਾ ਸਗੋਂ ਇੱਕ ਸਕਿੰਟ ਸੋਚੇ ਬਿਨਾਂ ਉਸਨੂੰ ਚਕਾ ਚੂੰਦ ਕਰਕੇ ਉਸਨੂੰ ਆਪਣੀਆਂ ਉਂਗਲਾਂ ਤੇ ਨਚਾਏਗਾ ਅਤੇ ਜੋ ਮਰਜ਼ੀ ਉਸ ਨਾਲ ਕਰੇਗਾ। ਪਰ ਮੈਂ ਅਜਿਹਾ ਹੋਣਾ ਕਦੇ ਬਰਦਾਸ਼ਤ ਨਹੀਂ ਸੀ ਕਰ ਸਕਦਾ। ਜੋ ਕੁਝ ਹੋ ਰਿਹਾ ਸੀ ਮੈਂ ਉਸਨੂੰ ਦੇਖੇ ਬਿਨਾਂ ਨਹੀਂ ਸੀ ਰਹਿ ਸਕਦਾ। ਇਸ ਨਾਲ ਮੈਨੂੰ ਅਕਹਿ ਕਸ਼ਟ ਹੁੰਦਾ ਸੀ। ਇਸਦੇ ਬਾਵਜੂਦ ਜਾਂ ਸ਼ਾਇਦ ਇਸੇ ਕਾਰਨ ਕੋਈ ਸ਼ਕਤੀ ਮੇਰੀ ਮਰਜ਼ੀ ਦੇ ਵਿੱਰੁਧ ਮੈਨੂੰ ਮਜਬੂਰ ਕਰ ਰਹੀ ਸੀ ਕਿ ਮੈਂ ਉਸ ਨਾਲ ਖਾਸ ਲਿਹਾਜ਼ ਨਾਲ ਪੇਸ਼ ਆਵਾਂ ਅਤੇ ਉਸ ਨਾਲ ਨਰਮੀ ਦਾ ਵਰਤਾਓ ਕਰਾਂ। ਅਜਿਹਾ ਕੁਝ ਸ਼ਾਇਦ ਮੈਂ ਪਤਨੀ ਨੂੰ ਦਿਖਾਉਣ ਲਈ ਕਰ ਰਿਹਾ ਸੀ ਕਿ ਮੈਂ ਉਸ ਤੋਂ ਡਰਦਾ ਨਹੀਂ ਜਾਂ ਸ਼ਾਇਦ ਆਪਣੇ ਆਪ ਨੂੰ ਧੋਖਾ ਦੇਣ ਲਈ ਕਰਦਾ ਸੀ, ਪੱਕੀ ਤਰ੍ਹਾਂ ਨਾਲ ਨਹੀਂ ਕਹਿ ਸਕਦਾ। ਪਰ ਇੱਕ ਗੱਲ ਜ਼ਰੂਰ ਸੀ ਕਿ ਸ਼ੁਰੂ ਤੋਂ ਹੀ ਮੈਨੂੰ ਉਸ ਨਾਲ ਸਿੱਧਾ ਸਪਸ਼ਟ ਹੋਣਾ ਅਸੰਭਵ ਜਾਪਦਾ ਸੀ। ਉਸਨੂੰ ਉਸੇ ਘੜੀ ਕਤਲ ਕਰਨ ਦੀ ਆਪਣੀ ਇੱਛਾ ਨੂੰ ਮੈਂ ਉਸ ਨਾਲ ਸ਼ਰਾਫਤ ਨਾਲ ਵਰਤਾਓ ਕਰਕੇ ਦਬਾ ਦਿੱਤਾ। ਸ਼ਾਮ ਦੇ ਖਾਣੇ ਤੱਕ ਮੈਂ ਉਸਨੂੰ ਮਹਿੰਗੀਆਂ ਮਹਿੰਗੀਆਂ ਸ਼ਰਾਬਾਂ ਪਿਲਾਈਆਂ। ਦਿਲ ਖੋਲ੍ਹ ਕੇ ਉਸਦੇ ਸੰਗੀਤ ਦੀ ਪ੍ਰਸੰਸਾ ਕੀਤੀ। ਤੁਰਨ ਸਮੇਂ ਆਉਂਦੇ ਐਤਵਾਰ ਨੂੰ ਫੇਰ ਸਾਡੇ ਘਰ ਖਾਣ ਦਾ ਸੱਦਾ ਦਿੱਤਾ। ਪਤਨੀ ਨਾਲ ਮਿਲ ਕੇ ਸੰਗੀਤ ਕਰਨ ਦਾ ਵਾਅਦਾ ਉਸ ਨੂੰ ਇੱਕ ਵਾਰ ਫੇਰ ਯਾਦ ਕਰਵਾਇਆ। ਉਸਨੂੰ ਦੱਸਿਆ ਕਿ ਉਸ ਦਿਨ ਮੈਂ ਸੰਗੀਤ ਦੇ ਸ਼ੌਕੀਨ ਹੋਰ ਦੋਸਤਾਂ ਨੂੰ ਵੀ ਬੁਲਾਵਾਂਗਾ। ਇਸ ਤਰ੍ਹਾਂ ਉਹ ਸ਼ਾਮ ਖਤਮ ਹੋ ਗਈ।"

ਉਹ ਬਹੁਤ ਵਿਆਕੁਲ ਨਜ਼ਰ ਆ ਰਿਹਾ ਸੀ। ਬੈਠੇ ਬੈਠੇ ਹੀ ਉਸਨੇ ਆਪਣੀ ਥਾਂ ਬਦਲ

ਕੇ ਹਉਂਕਾ ਲਿਆ ਤੇ ਬੋਲਿਆ :-

"ਉਸ ਆਦਮੀ ਨੇ ਕਿਵੇਂ ਮੇਰੇ ਉੱਤੇ ਅਸਰ ਕੀਤਾ,ਇਹ ਵੀ ਅਜੀਬ ਕਹਾਣੀ ਹੈ।" ਆਪਣੇ ਵਿਚਾਰਾਂ ਨੂੰ ਇਕਾਗਰ ਕਰਨ ਦੀ ਕੋਸ਼ਿਸ਼ ਕਰਦਿਆਂ ਉਸਨੇ ਆਖਿਆ," ਤਿੰਨ ਚਾਰ ਦਿਨਾਂ ਪਿੱਛੋਂ ਜਦ ਮੈਂ ਇੱਕ ਨੁਮਾਇਸ਼ ਦੇਖਕੇ ਵਾਪਿਸ ਘਰ ਆਉਣ ਸਮੇਂ ਹਾਲ ਕਮਰੇ ਵਿੱਚ ਦਾਖਲ ਹੋਇਆ ਤਾਂ ਮੈਨੂੰ ਅਚਾਨਕ ਆਪਣਾ ਦਿਲ ਪੱਥਰ ਵਾਂਗ ਭਾਰੀ ਮਹਿਸੂਸ ਹੋਇਆ। ਸਮਝ ਨਾ ਆਵੇ ਆਖਰ ਅਜਿਹਾ ਕਿਉਂ ਸੀ। ਅਸਲ ਵਿੱਚ ਡਿਉਢੀ ਵਿੱਚ ਦੇਖੀ ਉਹ ਚੀਜ਼ ਸੀ ਜਿਸਨੇ ਮੈਨੂੰ ਸੰਗੀਤਕਾਰ ਦਾ ਚੇਤਾ ਕਰਵਾ ਦਿੱਤਾ ਸੀ। ਆਪਣੇ ਪੜ੍ਹਨ ਕਮਰੇ ਵਿੱਚ ਪਹੁੰਚ ਕੇ ਮੈਨੂੰ ਸਮਝ ਆ ਗਈ ਕਿ ਇਹ ਕੀ ਚੀਜ਼ ਸੀ। ਆਪਣੀ ਤਸੱਲੀ ਵਾਸਤੇ ਮੈਂ ਵਾਪਸ ਡਿਉਢੀ ਵਿੱਚ ਗਿਆ। ਮੈਨੂੰ ਕੋਈ ਗਲਤੀ ਨਹੀਂ ਸੀ ਲੱਗੀ। ਉੱਥੇ ਉਸਦਾ ਨਵੇਂ ਫੈਸ਼ਨ ਦਾ ਕੋਟ ਲਟਕ ਰਿਹਾ ਸੀ। ਅਚੇਤ ਹੀ ਮੈਂ ਉਸਦੀ ਹਰ ਚੀਜ਼ ਵੱਲ ਧਿਆਨ ਦੇਣ ਲੱਗ ਪਿਆ ਸੀ। ਮੈਂ ਪੁੱਛ ਗਿੱਛ ਕੀਤੀ। ਠੀਕ, ਉਹ ਅੰਦਰ ਹੀ ਸੀ। ਬੈਠਕ ਵਿੱਚੋਂ ਜਾਣ ਦੀ ਬਜਾਇ ਮੈਂ ਬੱਚਿਆਂ ਦੇ ਕਮਰੇ ਵਿੱਚੋਂ ਦੀ ਹੋ ਕੇ ਸੁਆਗਤੀ ਕਮਰੇ ਵਿੱਚ ਗਿਆ। ਮੇਰੀ ਬੇਟੀ ਲਿਜ਼ਾ ਆਪਣੀਆਂ ਕਿਤਾਬਾਂ ਪੜ੍ਹਨ ਵਿੱਚ ਮਗਨ ਸੀ। ਆਯਾ ਛੋਟੇ ਬੱਚੇ ਨੂੰ ਗੋਦ ਵਿੱਚ ਲੈ ਕੇ ਬੈਠੀ ਮੇਜ਼ ਉੱਪਰ ਕੋਈ ਢੱਕਣ ਜਿਹਾ ਘੁਮਾ ਰਹੀ ਸੀ। ਪਰ ਮੈਨੂੰ ਪਿਆਨੋ ਦੀ ਟੁਣ ਟੁਣ ਅਤੇ ਉਹਨਾਂ ਦੋਹਾਂ ਦੀਆਂ ਆਵਾਜ਼ਾਂ ਸੁਣ ਰਹੀਆਂ ਸਨ। ਮੈਂ ਤਖਤਿਆਂ ਨਾਲ ਕੰਨ ਲਾ ਕੇ ਸੁਣਨ ਦਾ ਯਤਨ ਕੀਤਾ ਪਰ ਕੋਈ ਵੀ ਗੱਲ ਮੇਰੇ ਪੱਲੇ ਨਾ ਪਈ। ਇਹ ਗੱਲ ਤਾਂ ਸਪਸ਼ਟ ਸੀ ਕਿ ਪਿਆਨੋ ਸਿਰਫ ਗੱਲਾਂ ਅਤੇ ਚੁੰਮਣਾ ਦੀ ਆਵਾਜ਼ ਨੂੰ ਹੀ ਬਾਹਰ ਜਾਣ ਤੋਂ ਰੋਕਣ ਦੀ ਨੀਤ ਨਾਲ ਵਜਾਇਆ ਜਾ ਰਿਹਾ ਸੀ। ਹੇ ਭਗਵਾਨ! ਉਦੋਂ ਮੈਨੂੰ ਕੀ ਹੋ ਗਿਆ ਸੀ। ਉਸ ਸਮੇਂ ਮੇਰੇ ਅੰਦਰ ਜਾਗੇ ਹੈਵਾਨੀ ਸ਼ੈਤਾਨ ਨੂੰ ਯਾਦ ਕਰਕੇ ਹੀ ਮੈਨੂੰ ਕਾਂਬਾ ਛਿੜ ਜਾਂਦੈ। ਜਿਵੇਂ ਕਿਸੇ ਨੇ ਮੇਰੇ ਦਿਲ ਦਾ ਰੁੱਗ ਭਰ ਲਿਆ ਹੋਵੇ। ਦਿਲ ਦੀ ਧੜਕਣ ਬੰਦ ਹੋ ਗਈ ਅਤੇ ਫੇਰ ਹਥੌੜੇ ਵਾਂਗ ਠਾਹ ਠਾਹ ਵੱਜਣ ਲੱਗ ਪਿਆ। ਮੈਨੂੰ ਆਪਣੇ ਆਪ ਉੱਤੇ ਤਰਸ ਆ ਰਿਹਾ ਸੀ। ਆਦਮੀ ਜਦ ਗੁੱਸੇ ਵਿੱਚ ਹੋਵੇ ਤਾਂ ਇੰਜ ਹੀ ਹੁੰਦਾ ਹੈ। 'ਬੱਚਿਆਂ ਦੇ ਸਾਹਮਣੇ! ਆਯਾ ਦੇ ਸਾਹਮਣੇ' ਮੈਂ ਸੋਚਿਆ। ਬੇਟੀ ਲਿਜ਼ਾ ਨੇ ਜਿਸ ਅਜੀਬ ਢੰਗ ਨਾਲ ਮੇਰੇ ਵੱਲ ਦੇਖਿਆ ਮੈਂ ਅੰਦਾਜ਼ਾ ਲਾਇਆ ਕਿ ਮੈਂ ਜ਼ਰੂਰ ਹੀ ਬਹੁਤ ਭਿਆਨਕ ਦਿਖਾਈ ਦੇ ਰਿਹਾ ਹੋਵਾਂਗਾਂ। 'ਮੈਨੂੰ ਕੀ ਕਰਨਾ ਚਾਹੀਦੈ ?' ਮੈਂ ਆਪਣੇ ਆਪ ਨੂੰ ਪੁੱਛਿਆ। 'ਅੰਦਰ ਜਾਵਾਂ ?' 'ਮੇਰਾ ਹੌਂਸਲਾ ਨਹੀਂ ਪੈਂਦਾ। ਰੱਬ ਜਾਣੇ ਮੈਂ ਉੱਥੇ ਕੀ ਕਰ ਬੈਠਾਂ।' ਪਰ ਮੈਂ ਉੱਥੋਂ ਪਾਸੇ ਵੀ ਨਹੀਂ ਸੀ ਹਟ ਸਕਦਾ। ਆਯਾ ਮੇਰੇ ਵੱਲ ਇਉਂ ਦੇਖ ਰਹੀ ਸੀ ਜਿਵੇਂ ਮੇਰੇ ਮਨ ਦੀਆਂ ਗੱਲਾਂ ਸਮਝ ਰਹੀ ਹੋਵੇ। 'ਮੈਂ ਅੰਦਰ ਜ਼ਰੂਰ ਜਾਵਾਂਗਾ' ਫੈਸਲਾ ਕਰਕੇ ਮੈਂ ਬੂਹੇ ਨੂੰ ਜ਼ੋਰਦਾਰ ਧੱਕਾ ਮਾਰਿਆ। ਬੂਹਾ ਖੁਲ੍ਹ ਗਿਆ। ਉਹ ਵੱਡੇ ਪਿਆਨੋ ਉਤੇ ਬੈਠਾ ਤਰਜ਼ਾਂ ਕੱਢ ਰਿਹਾ ਸੀ ਤੇ ਉਹ ਪਿਆਨੋ ਦੀ ਗੁਲਾਈ ਵਿੱਚ ਬੈਠੀ ਕੁਝ ਪੜ੍ਹ ਰਹੀ ਸੀ। ਪਹਿਲਾਂ ਪਤਨੀ ਦੀ ਨਜ਼ਰ ਮੇਰੇ ਉੱਤੇ ਪਈ। ਉਸਨੇ ਮੇਰੇ ਵੱਲ ਤੱਕਿਆ। ਉਹ ਸ਼ਾਇਦ ਡਰ ਗਈ ਸੀ। ਪਰ ਜ਼ਾਹਰ ਉਸਨੇ ਇਹ ਕੀਤਾ ਜਿਵੇਂ ਡਰੀ ਨਾ ਹੋਵੇ। ਜਾਂ ਹੋ ਸਕਦੈ ਉਹ ਨਾ ਹੀ ਡਰੀ ਹੋਵੇ। ਖੈਰ, ਕੁਝ ਵੀ ਹੋਵੇ, ਉਹ ਨਾ ਹਿੱਲੀ ਨਾ ਤ੍ਰਬਕੀ। ਕੇਵਲ ਉਸਦੀਆਂ ਗੱਲ੍ਹਾਂ ਲਾਲ ਹੋ ਗਈਆਂ। ਉਹ ਵੀ ਇਕਦਮ ਨਹੀਂ।

" 'ਮੈਨੂੰ ਬਹੁਤ ਖੁਸ਼ੀ ਹੈ ਕਿ ਤੁਸੀਂ ਆ ਗਏ, ਅਸੀਂ ਫੈਸਲਾ ਨਹੀਂ ਕਰ ਸਕੇ ਕਿ ਐਤਵਾਰ ਨੂੰ ਕੀ ਗਾਇਆ ਜਾਵੇ।' ਪਤਨੀ ਨੇ ਕਿਹਾ। ਇਹ ਗੱਲ ਉਸ ਨੇ ਜਿਸ ਲਹਿਜੇ ਵਿਚ ਆਖੀ ਜੇਕਰ ਅਸੀਂ ਦੋਵੇਂ ਇੱਕਠੇ ਹੁੰਦੇ ਤਾਂ ਉਸਨੇ ਇਹ ਲਹਿਜਾ ਬਿਲਕੁਲ ਨਹੀਂ ਸੀ ਵਰਤਣਾ। ਆਪਣੇ ਅਤੇ ਉਸ ਲਈ ਪਤਨੀ ਦਾ 'ਅਸੀਂ' ਵਰਤਣਾ ਮੈਨੂੰ ਬਹੁਤ ਬੁਰਾ ਲੱਗਿਆ। ਮੈਂ ਬਿਨਾਂ ਬੋਲੇ ਸੰਗੀਤਕਾਰ ਨੂੰ ਨਮਸਕਾਰ ਕੀਤੀ। ਉਸਨੇ ਮੁਸਕਰਾ ਕੇ ਮੇਰੇ ਨਾਲ ਹੱਥ ਮਿਲਾਇਆ। ਮੈਨੂੰ ਇਉਂ ਜਾਪਿਆ ਜਿਵੇਂ ਉਹ ਸਰਾਸਰ ਨਾਟਕ ਕਰ ਰਿਹਾ ਹੋਵੇ। ਫੇਰ ਆਖਣ ਲੱਗਿਆ ਕਿ ਉਹ ਐਤਵਾਰ ਵਾਸਤੇ ਸੰਗੀਤ ਲੈ ਕੇ ਆਇਆ ਸੀ। ਪਰ ਉਹ ਦੋਵੇਂ ਫੈਸਲਾ ਨਹੀਂ ਕਰ ਸਕੇ ਕਿ ਗਾਇਆ ਕੀ ਜਾਵੇ।



ਕੋਈ ਔਖੀ ਸ਼ਾਸਤ੍ਰੀ ਚੀਜ਼ ਜਾਂ ਹਲਕੀਆਂ ਫੁਲਕੀਆਂ ਚੀਜ਼ਾਂ। ਇਹ ਸਾਰਾ ਕੁਝ ਅਜਿਹੀ ਸਾਦਗੀ ਅਤੇ ਕੁਦਰਤੀ ਅੰਦਾਜ਼ ਨਾਲ ਦੱਸਿਆ ਗਿਆ ਕਿ ਮੈਨੂੰ ਸ਼ੱਕ ਕਰਨ ਦੀ ਗੁੰਜਾਇਸ਼ ਨਜ਼ਰ ਨਾ ਆਈ। ਪਰ ਫੇਰ ਵੀ ਮੈਨੂੰ ਯਕੀਨ ਹੈ ਕਿ ਉਹ ਝੂਠ ਬੋਲ ਰਿਹਾ ਸੀ। ਉਨ੍ਹਾਂ ਦੋਹਾਂ ਨੇ ਮੈਨੂੰ ਧੋਖਾ ਦੇਣ ਦਾ ਗੁਪਤ ਫੈਸਲਾ ਕਰ ਰੱਖਿਆ ਸੀ।

"ਈਰਖਾਲੂ ਲੋਕਾਂ ਲਈ ਸਭ ਤੋਂ ਵਧ ਕਸ਼ਟ ਦਾ ਕਾਰਨ ਇਸਤ੍ਰੀਆਂ ਅਤੇ ਮਰਦਾਂ ਦੀ ਸਰੀਰਕ ਨੇੜਤਾ ਹੁੰਦੀ ਹੈ। ਸਾਡੇ ਵਰਗੇ ਸਮਾਜ ਵਿੱਚ ਸਾਰੇ ਹੀ ਈਰਖਾਲੂ ਹੁੰਦੇ ਹਨ। ਸਾਡੀਆਂ ਪਰੰਪਰਾਵਾਂ ਵੀ ਇਸ ਸਰੀਰਕ ਨੇੜਤਾ ਦਾ ਸਮਰਥਨ ਕਰਦੀਆਂ ਹਨ। ਜੇਕਰ ਕੋਈ ਬੰਦਾ ਨਾਚ-ਘਰਾਂ ਵਿੱਚ ਸਰੀਰਕ ਨੇੜਤਾ ਨੂੰ ਰੋਕਣ ਦਾ, ਡਾਕਟਰਾਂ ਅਤੇ ਮਰੀਜ਼ਾਂ ਦੀ ਸਰੀਰਕ ਨੇੜਤਾ ਰੋਕਣ ਦਾ, ਕੋਮਲ ਕਲਾਵਾਂ ਖਾਸਕਰ ਚਿਤ੍ਰਕਾਰੀ ਸਿੱਖਣ ਸਿਖਾਉਣ ਵਾਲਿਆਂ ਦੀ ਸਰੀਰਕ ਨੇੜਤਾ ਰੋਕਣ ਦਾ ਯਤਨ ਕਰਦਾ ਹੈ ਤਾਂ ਉਹ ਹਾਸੇ ਮਖੌਲ ਦਾ ਕਾਰਨ ਬਣਦਾ ਹੈ। ਸੰਗੀਤ ਸਭ ਕੋਮਲ ਕਲਾਵਾਂ ਵਿੱਚੋਂ ਉੱਚੀ ਸੁੱਚੀ ਪਵਿਤ੍ਰ ਕਲਾ ਹੈ। ਦੋ ਬੰਦੇ ਇਸ ਦਾ ਅਭਿਆਸ ਕਰਦੇ ਹਨ। ਇਸਦਾ ਅਭਿਆਸ ਸਰੀਰਕ ਨੇੜਤਾ ਦੀ ਮੰਗ ਕਰਦਾ ਹੈ। ਇਸ ਤਰ੍ਹਾਂ ਦੀ ਨੇੜਤਾ ਵਿੱਚ ਦੋਸ਼ ਪੂਰਨ ਕੁਝ ਵੀ ਨਹੀਂ। ਸਿਰਫ ਮਹਾਂਮੂਰਖ ਤੇ ਈਰਖਈ ਪਤੀਆਂ ਨੂੰ ਹੀ ਇਸ ਉੱਤੇ ਇਤਰਾਜ਼ ਹੋ ਸਕਦੈ। ਪਰ ਫੇਰ ਵੀ ਹਰ ਕੋਈ ਜਾਣਦਾ ਹੈ ਕਿ ਅਜਿਹੇ ਸੰਗੀਤ ਅਭਿਆਸ ਹੀ ਸਾਡੇ ਵਰਗ ਦੇ ਲੋਕਾਂ ਵਿੱਚ ਵਿਭਚਾਰ ਫੈਲਾਉਣ ਦਾ ਕਾਰਨ ਬਣਦੇ ਹਨ।

" 'ਮੈਨੂੰ ਮਹਿਸੂਸ ਹੋਇਆ ਜਿਵੇਂ ਉਹ ਦੋਵੇਂ ਮੇਰੀ ਅੰਦਰਲੀ ਘਬਰਾਹਟ ਨੂੰ ਤਾੜ ਗਏ ਹੋਣ। ਇਸ ਅਹਿਸਾਸ ਕਾਰਨ ਮੈਥੋਂ ਇੱਕ ਵੀ ਸ਼ਬਦ ਨਾ ਬੋਲਿਆ ਗਿਆ। ਮੇਰੀ ਹਾਲਤ ਉਸ ਨੱਕੋ ਨੱਕ ਭਰੀ ਬੋਤਲ ਵਰਗੀ ਸੀ ਜਿਸ ਵਿੱਚੋਂ ਮੂਧੀ ਕਰਨ ਦੇ ਬਾਵਜੂਦ ਵੀ ਕੁਝ ਨਾ ਨਿਕਲ ਰਿਹਾ ਹੋਵੇ। ਮੈਂ ਸੰਗੀਤਕਾਰ ਦੀ ਲਾਹ ਪਾਹ ਕਰਕੇ ਉਸਨੂੰ ਘਰੋਂ ਕੱਢਣਾ ਚਾਹੁੰਦਾ ਸਾਂ। ਪਰ ਮੈਨੂੰ ਐਵੇਂ ਹੀ ਖਿਆਲ ਆ ਗਿਆ ਕਿ ਮੈਨੂੰ ਅਜਿਹਾ ਨਹੀਂ ਕਰਨਾ ਚਾਹੀਦਾ। ਮੈਂ ਇਕਦਮ ਨਰਮ ਹੋ ਗਿਆ ਅਤੇ ਇਉਂ ਜ਼ਾਹਰ ਕਰਨ ਲੱਗ ਪਿਆ ਜਿਵੇਂ ਮੈਨੂੰ ਸਾਰੀਆਂ ਗੱਲਾਂ ਠੀਕ ਲੱਗ ਰਹੀਆਂ ਸਨ। ਉਸਦੀ ਮੌਜੂਦਗੀ ਵਿੱਚ ਮੈਂ ਜਿੰਨਾਂ ਬਹੁਤਾ ਦੁਖੀ ਹੁੰਦਾ ਸੀ ਉਤਨਾ ਹੀ ਬਹੁਤਾ ਦਿਲ ਫਰੇਬ ਮਿਹਰਬਾਨ ਦਿਖਾਈ ਦੇਣ ਦਾ ਯਤਨ ਕਰਦਾ ਸੀ। ਇਸੇ ਆਪਾ ਵਿਰੋਧੀ ਭਾਵਨਾ ਅਧੀਨ ਮੈਂ ਉਸਨੂੰ ਦੱਸਿਆ ਕਿ ਮੈਨੂੰ ਉਸਦੇ ਫੈਸਲੇ ਉਤੇ ਪੂਰਾ ਯਕੀਨ ਸੀ। ਪਤਨੀ ਨੂੰ ਮੈਂ ਉਸ ਨਾਲ ਸਹਿਮਤ ਹੋਣ ਲਈ ਆਖਿਆ। ਮੇਰੀ ਅਚਾਨਕ ਆਮਦ ਤੇ ਚੁਭਵੀਂ ਚੁੱਪ ਕਾਰਨ ਪੈਦਾ ਹੋਏ ਅਣਸੁਖਾਵੇਂ ਪ੍ਰਭਾਵ ਨੂੰ ਬਦਲਣ ਵਾਸਤੇ ਜਿੰਨਾਂ ਸਮਾਂ ਉਸਨੇ ਉੱਚਿਤ ਸਮਝਿਆ, ਉਹ ਬੈਠਾ ਰਿਹਾ। ਫੇਰ ਉਸਨੇ ਜਾਣ ਲਈ ਆਗਿਆ ਮੰਗੀ। ਜਾਂਦੇ ਸਮੇਂ ਉਸਨੇ ਇਹ ਜ਼ਾਹਰ ਕਰਨ ਦੀ ਕੋਸ਼ਿਸ਼ ਕੀਤੀ ਕਿ ਅਗਲੇ ਦਿਨ ਉਹਨਾਂ ਨੇ ਜੋ ਕੁਝ ਪੇਸ਼ ਕਰਨਾ ਸੀ ਚੁਣ ਲਿਆ ਗਿਆ ਸੀ। ਪਰ ਮੈਨੂੰ ਪੂਰਾ ਯਕੀਨ ਹੈ ਕਿ ਉਹ ਝੂਠ ਬੋਲ ਰਿਹਾ ਸੀ ਕਿਉਂਕਿ ਸੰਗੀਤ ਬਾਰੇ ਤਾਂ ਉਹ ਸੋਚ ਹੀ ਨਹੀਂ ਰਹੇ ਸਨ। ਉਹ ਤਾਂ ਕਿਸੇ ਹੋਰ ਹੀ ਕੰਮ ਵਿੱਚ ਮਗਨ ਸਨ।

" 'ਮੈਂ ਜਦ ਉਸਨੂੰ ਬਾਹਰ ਤੱਕ ਛੱਡਣ ਗਿਆ ਤਾਂ ਮੈਂ ਇਸ ਗੱਲ ਬਾਰੇ ਖਾਸ ਤੌਰ ਤੇ ਚੇਤਨ ਸਾਂ ਕਿ ਬੰਦਾ ਉਸ ਆਦਮੀ ਨੂੰ ਕਿਵੇਂ ਵਿਦਾਅ ਕਰੇ ਜਿਹੜਾ ਉਸਦੇ ਘਰ ਦੀ ਖੁਸ਼ੀ ਅਤੇ ਅਮਨ ਤਬਾਹ ਕਰਨ ਆਇਆ ਹੋਵੇ। ਜਾਣ ਸਮੇਂ ਮੈਂ ਉਸਦਾ ਨਰਮ ਗੋਰਾ ਹੱਥ ਖਾਸ ਨਿੱਘ ਨਾਲ ਘੁੱਟਿਆ।

## ਬਾਈ

"ਬਾਕੀ ਸਾਰਾ ਦਿਨ ਪਤਨੀ ਨਾਲ ਮੈਂ ਇੱਕ ਵੀ ਬੋਲ ਸਾਂਝਾ ਨਾ ਕੀਤਾ। ਉਸ ਨਾਲ ਮੈਂ ਬੋਲ ਹੀ ਨਾ ਸਕਿਆ। ਉਸਦੀ ਮੌਜੂਦਗੀ ਮੇਰੇ ਅੰਦਰ ਅਜਿਹੀ ਨਫਰਤ ਪੈਦਾ ਕਰ ਰਹੀ ਸੀ ਕਿ ਮੈਂ ਨਤੀਜਿਆਂ ਤੋਂ ਡਰ ਗਿਆ। ਰਾਤ ਦੇ ਖਾਣੇ ਸਮੇਂ ਉਸਨੇ ਮੈਨੂੰ ਬੱਚਿਆਂ ਦੀ ਮੌਜੂਦਗੀ

ਵਿੱਚ ਪੁੱਛਿਆ ਕਿ ਮੈਂ ਕਦੋਂ ਜਾ ਰਿਹਾ ਸੀ। ਅਗਲੇ ਹਫਤੇ ਮੈਂ ਕਿਸੇ ਇਲਾਕਾਈ ਕਾਨਫਰੰਸ ਵਿੱਚ ਸ਼ਾਮਲ ਹੋਣ ਜਾਣਾ ਸੀ, ਮੈਂ ਉਸਨੂੰ ਦਿਨ ਦੱਸ ਦਿੱਤਾ। ਉਸਨੇ ਮੈਨੂੰ ਪੁੱਛਿਆ ਕਿ ਅਜਿਹੀ ਕੋਈ ਚੀਜ਼ ਤਾਂ ਨਹੀਂ ਜਿਹੜੀ ਮੇਰੇ ਲਿਜਾਣ ਵਾਸਤੇ ਤਿਆਰ ਕਰਨੀ ਹੋਵੇ। ਮੈਂ ਕੋਈ ਹੁੰਗਾਰਾ ਨਾ ਭਰਿਆ। ਬਿਨਾਂ ਕੁਝ ਬੋਲੇ ਚੁੱਪ ਚਾਪ ਬੈਠਾ ਰਿਹਾ। ਫੇਰ ਉਠਕੇ ਪੜ੍ਹਨ ਕਮਰੇ ਵਿੱਚ ਚਲਾ ਗਿਆ। ਕਾਫੀ ਸਮੇਂ ਤੋਂ ਉਸਨੇ ਮੇਰੇ ਪੜ੍ਹਨ ਕਮਰੇ ਵਿੱਚ ਆਉਣਾ ਬੰਦ ਕਰ ਦਿੱਤਾ ਸੀ-ਖਾਸ ਕਰ ਅਜਿਹੇ ਮੌਕੇ। ਉੱਥੇ ਪਿਆ ਪਿਆ ਮੈਂ ਆਪਣਾ ਗੁੱਸਾ ਘੋਲ ਰਿਹਾ ਸੀ। ਅਚਾਨਕ ਮੈਨੂੰ ਉਸਦੀ ਪੈੜ ਚਾਲ ਸੁਣਾਈ ਦਿੱਤੀ। ਮੇਰੇ ਦਿਮਾਗ ਵਿੱਚ ਭਿਆਨਕ ਘਿਰਣਤ ਵਿਚਾਰ ਆਇਆ ਕਿ 'ਊਰੀਆਹ' ਦੀ ਪਤਨੀ ਵਾਂਗ ਕਸੂਤੇ ਵੇਲੇ ਉਹ ਆਪਣਾ ਗੁਨਾਹ ਛੁਪਾਉਣ ਲਈ ਮੇਰੇ ਕੋਲ ਆ ਰਹੀ ਹੈ। ਕੀ ਉਹ ਸੱਚਮੁੱਚ ਮੇਰੇ ਨਾਲ ਗੱਲ ਕਰਨ ਆ ਰਹੀ ਹੈ ?' ਮੈਂ ਸੋਚਿਆ। ਉਸਦੀ ਪੈੜ ਚਾਲ ਨੇੜੇ ਨੇੜੇ ਆ ਰਹੀ ਸੀ। ' ਜੇ ਉਹ ਆ ਰਹੀ ਹੈ ਤਾਂ ਮੇਰਾ ਅੰਦਾਜ਼ਾ ਠੀਕ ਹੈ।' ਅਕਹਿ ਤਰ੍ਹਾਂ ਦੀ ਨਫਰਤ ਮੇਰੇ ਦਿਮਾਗ ਵਿੱਚ ਪੈਦਾ ਹੋ ਰਹੀ ਸੀ। ਪੈੜ ਚਾਲ ਨੇੜੇ ਹੀ ਨੇੜੇ ਆ ਰਹੀ ਸੀ। ਯਕੀਨਨ ਉਹ ਅੱਗੇ ਲੰਘ ਕੇ ਸੁਆਗਤੀ ਕਮਰੇ ਵਿੱਚ ਚਲੀ ਜਾਵੇਗੀ ? ਪਰ ਨਹੀਂ, ਦਰਵਾਜ਼ਾ ਚੀਕਣ ਦੀ ਆਵਾਜ਼ ਆਈ ਅਤੇ ਉਹ ਆ ਕੇ ਬੂਹੇ ਵਿੱਚ ਖੜ੍ਹ ਗਈ। ਲੰਮੀ ਲੰਝੀ, ਸੋਹਣੀ ਸੁਨੱਖੀ - ਉਸਦੀਆਂ ਸਹਿਮੀਆਂ ਅੱਖਾਂ ਵਿੱਚ ਅਪੀਲ ਸੀ। ਜਿਸਨੂੰ ਉਹ ਛੁਪਾਉਣ ਦਾ ਯਤਨ ਕਰ ਰਹੀ ਸੀ। ਪਰ ਮੈਂ ਤਾੜ ਗਿਆ ਅਤੇ ਜਾਣ ਗਿਆ ਕਿ ਇਸ ਅਪੀਲ ਦਾ ਕੀ ਮਤਲਬ ਸੀ। ਮੈਨੂੰ ਸਾਹ ਲੈਣਾ ਔਖਾ ਹੋ ਗਿਆ। ਮੈਨੂੰ ਆਪਣਾ ਦਮ ਘੁਟਦਾ ਮਹਿਸੂਸ ਹੋਇਆ। ਉਸ ਵੱਲ ਦੇਖਦੇ ਦੇਖਦੇ ਮੈ ਸਿਗਰਟ ਚੁੱਕੀ ਤੇ ਬਾਲ ਕੇ ਪੀਣ ਲੱਗ ਪਿਆ।

" 'ਮੈਂ ਜਦ ਤੁਹਾਡੇ ਨਾਲ ਗੱਲ ਕਰਨ ਆਈ ਹਾਂ ਸਿਗਰਟ ਪੀਣਾ ਚੰਗਾ ਲਗਦੈ ?' ਮੇਰੇ ਕੋਲ ਸੋਫੇ ਉੱਤੇ ਬੈਠਦਿਆਂ ਉਸਨੇ ਆਖਿਆ।

"ਮੈਂ ਪਰ੍ਹੇ ਖਿਸਕ ਗਿਆ ਤਾਂ ਕਿ ਉਹ ਮੇਰੇ ਨਾਲ ਨਾ ਲੱਗੇ।"

" 'ਮੈਨੂੰ ਲਗਦੈ ਤੁਸੀਂ ਇਸ ਗੱਲੋਂ ਨਾਰਾਜ਼ ਹੋ ਗਏ ਹੋ ਗਏ ਕਿ ਮੈਂ ਐਤਵਾਰ ਸੰਗੀਤ ਪੇਸ਼ ਕਰ ਰਹੀ ਹਾਂ।'

" 'ਬਿਲਕੁਲ ਵੀ ਨਹੀਂ।' ਮੈਂ ਆਖਿਆ।

" 'ਜਿਵੇਂ ਮੈਂ ਸਮਝਦੀ ਹੀ ਨਾ ਹੋਵਾਂ।'

" 'ਜੇਕਰ ਤੂੰ ਸਮਝਦੀ ਹੈਂ ਤਾਂ ਮੇਰੇ ਲਈ ਬਹੁਤ ਹੀ ਖੁਸ਼ੀ ਵਾਲੀ ਗੱਲ ਹੈ। ਜਿਥੋਂ ਤੱਕ ਮੇਰਾ ਸਬੰਧ ਹੈ ਮੈਂ ਸਿਰਫ ਏਨਾ ਜਾਣਦਾਂ ਕਿ ਤੇਰਾ ਵਿਵਹਾਰ ਇੱਕ ਕੁੱਤੀ ਵਰਗੈ।'

" 'ਜੇਕਰ ਤੁਸੀਂ ਤਾਂਗੇ ਵਾਲਿਆਂ ਵਾਂਗ ਗਾਲ੍ਹਾਂ ਹੀ ਕੱਢਣੀਐਂ ਤਾਂ ਮੈਂ ਚਲੀ ਜਾਨੀ ਆਂ।'

" 'ਚਲੀ ਜਾਹ। ਪਰ ਏਨੀ ਗੱਲ ਯਾਦ ਰੱਖੀਂ ਕਿ ਖਾਨਦਾਨ ਦੀ ਇੱਜ਼ਤ ਦਾ ਜੇਕਰ ਤੈਨੂੰ ਕੋਈ ਖਿਆਲ ਨਹੀਂ, ਮੈਨੂੰ ਤਾਂ ਹੈ। ਤੇਰੀ ਮੈਨੂੰ ਕੋਈ ਪ੍ਰਵਾਹ ਨਹੀਂ। ਤੂੰ ਭਾਵੇਂ ਕਿਸੇ ਖੂਹ ਖਾਤੇ ਜਾ ਕੇ ਡਿੱਗ। ਪਰ ਮੈਂ ਖਾਨਦਾਨ ਦੀ ਇੱਜ਼ਤ ਨੂੰ ਦਾਗ਼ ਨਹੀਂ ਲੱਗਣ ਦਿਆਂਗਾ।'

" 'ਕੀ ? ਕੀ ਕਹਿੰਦੇ ਹੋ ਤੁਸੀਂ ?'

" 'ਚਲੀ ਜਾਹ! ਰੱਬ ਦੇ ਵਾਸਤੇ ਦੂਰ ਹੋ ਜਾ ਮੇਰੀਆਂ ਅੱਖਾਂ ਤੋਂ।'

" 'ਮਚਲੀ ਜਿਹੀ ਬਣਕੇ ਉਹ ਉੱਠੀ ਜਿਵੇਂ ਉਸਨੂੰ ਮੇਰੀ ਗੱਲ ਦੀ ਸਮਝ ਨਾ ਆਈ ਹੋਵੇ। ਜਾਂ ਸ਼ਾਇਦ ਸੱਚਮੁੱਚ ਹੀ ਨਾ ਆਈ ਹੋਵੇ। ਉਹ ਬਹੁਤ ਦੁਖੀ ਅਤੇ ਨਾਰਾਜ਼ ਦਿਖਾਈ ਦੇ ਰਹੀ ਸੀ। ਪਰ ਬਾਹਰ ਜਾਣ ਦੀ ਬਜਾਇ ਉਹ ਕਮਰੇ ਦੇ ਵਿਚਕਾਰ ਖੜ੍ਹ ਗਈ।

" 'ਤੁਸੀਂ ਸੱਚਮੁੱਚ ਹੀ ਅਸਾਧ ਬਣ ਗਏ ਹੋ।' ਉਹ ਬੋਲੀ, 'ਕੋਈ ਦੇਵਤਾ ਵੀ ਤੁਹਾਡੇ ਨਾਲ ਨਹੀਂ ਕੱਟ ਸਕਦਾ।' ਪਹਿਲਾਂ ਵਾਂਗ ਹੀ ਮੇਰੀ ਦੁਖਦੀ ਰਗ ਛੇੜਨ ਦੇ ਇਰਾਦੇ ਨਾਲ ਉਸ ਨੇ ਮੇਰੀ ਭੈਣ ਨਾਲ ਵਾਪਰੀ ਘਟਨਾ ਯਾਦ ਕਰਵਾਈ। ਕਿਸੇ ਵੇਲੇ ਗੁੱਸੇ ਵਿੱਚ ਅੰਨ੍ਹਾਂ ਹੋ ਕੇ ਮੈਂ



ਆਪਣੀ ਭੈਣ ਨੂੰ ਬਹੁਤ ਹੀ ਮੰਦਾ ਚੰਗਾ ਬੋਲਿਆ ਸੀ। ਪਤਨੀ ਨੂੰ ਇਸ ਗੱਲ ਦਾ ਪਤਾ ਸੀ। ਪਰ ਮੇਰੇ ਲਈ ਇਹ ਇੱਕ ਦੁਖਦਾਈ ਯਾਦ ਸੀ। ਹੁਣ ਉਹ ਜਾਣਬੁੱਝ ਕੇ ਇਸ ਗੱਲ ਦਾ ਜ਼ਿਕਰ ਕਰ ਰਹੀ ਸੀ। 'ਤੁਸੀਂ ਤਾਂ ਆਪਣੀ ਭੈਣ ਦਾ ਲਿਹਾਜ਼ ਵੀ ਨਹੀਂ ਕੀਤਾ, ਮੈਂ ਕੌਣ ਹੁੰਨੀ ਆਂ। ਹੁਣ ਤੁਹਾਡੀਆਂ ਗੱਲਾਂ ਮੈਨੂੰ ਪ੍ਰੇਸ਼ਾਨ ਨਹੀਂ ਕਰਦੀਆਂ।' ਉਸਨੇ ਆਖਿਆ।

" 'ਤੂੰ ਇੱਕ ਤਾਂ ਮੇਰੀ ਹੱਤਕ ਕਰੇਂ, ਮੈਨੂੰ ਖੱਜਲ ਖੁਆਰ ਕਰੇਂ, ਮੇਰੀ ਇੱਜ਼ਤ ਮਿੱਟੀ 'ਚ ਮਿਲਾਵੇਂ, ਉਲਟਾ ਦੋਸ਼ ਵੀ ਮੈਨੂੰ ਹੀ ਦੇਵੇਂ।' ਮੈਂ ਆਪਣੇ ਦਿਲ ਵਿੱਚ ਆਖਿਆ। ਇਕਦਮ ਮੇਰਾ ਸਾਰਾ ਅੰਦਰ ਉਸ ਪ੍ਰਤੀ ਨਫਰਤ ਨਾਲ ਭਰ ਗਿਆ। ਪਹਿਲਾਂ ਤਾਂ ਜੀਅ ਕੀਤਾ ਕਿ ਨਫਰਤ ਨੂੰ ਸਰੀਰਕ ਰੂਪ ਵਿੱਚ ਪ੍ਰਗਟ ਕਰ ਦਿਆਂ। ਇਹੀ ਸੋਚ ਕੇ ਮੈਂ ਇਕਦਮ ਉਸ ਵੱਲ ਵਧਿਆ। ਪਰ ਛੇਤੀ ਹੀ ਸੰਭਲ ਗਿਆ ਅਤੇ ਸਮਝ ਗਿਆ ਕਿ ਮੈਂ ਕੀ ਕਰ ਰਿਹਾ ਸੀ। ਫੇਰ ਸੋਚਿਆ ਇਸ ਤਰ੍ਹਾਂ ਜ਼ਜ਼ਬਾਤ ਦੀ ਰੌਅ ਵਿੱਚ ਵਹਿ ਕੇ ਮੈਂ ਘੱਟੋ ਘੱਟ ਉਸਨੂੰ ਡਰਾ ਜ਼ਰੂਰ ਦਿਆਂਗਾ। ਇਸ ਲਈ ਨਫਰਤ ਨੂੰ ਦਬਾਉਣ ਦੀ ਬਜਾਇ ਮੈਂ ਨਫਰਤ ਦੀ ਰੌਅ ਵਿੱਚ ਵਹਿ ਗਿਆ। ਜੋ ਕੁਝ ਮੇਰੇ ਮਨ ਵਿੱਚ ਆਇਆ ਨਫਰਤ ਵਿੱਚ ਭਿਉਂ ਕੇ ਬੋਲਣ ਲੱਗ ਪਿਆ।

" 'ਚਲੀ ਜਾਹ ਏਥੋਂ ਨਹੀਂ ਤਾਂ ਮੈਂ ਤੇਰਾ ਖੂਨ ਕਰ ਦਿਆਂਗਾ।' ਉਸਨੂੰ ਬਾਹੋਂ ਫੜਕੇ ਮੈਂ ਨਫਰਤ ਭਰੀ ਆਵਾਜ਼ ਵਿੱਚ ਆਖਿਆ। ਮੈਂ ਸੱਚਮੁੱਚ ਹੀ ਬਹੁਤ ਭਿਆਨਕ ਦਿਖਾਈ ਦੇ ਰਿਹਾ ਹੋਵਾਂਗਾ। ਕਿਉਂਕਿ ਉਹ ਏਨੀ ਡਰ ਗਈ ਸੀ ਕਿ ਆਪਣੀ ਥਾਂ ਤੋਂ ਹਿੱਲ ਵੀ ਨਾ ਸਕੀ।

" 'ਵਾਸੀਆ! ਤੈਨੂੰ ਕੀ ਹੋ ਗਿਐ ?' ਉਸਨੇ ਆਖਿਆ।

" 'ਨਿਕਲ ਜਾਹ ਬਾਹਰ!' ਮੈਂ ਪਹਿਲਾਂ ਨਾਲੋਂ ਵੀ ਜ਼ੋਰ ਨਾਲ ਗਰਜਿਆ। 'ਤੂੰ ਮੈਨੂੰ ਚੰਡੀ ਨਾ ਚੜ੍ਹਾ। ਨਹੀਂ ਤਾਂ ਪਤਾ ਨਹੀਂ ਮੈਂ ਕੀ ਕਰ ਬੈਠਾਂ।'

" 'ਅੰਦਰਲੇ ਚੰਡਾਲ ਦੇ ਵੱਸ ਵਿੱਚ ਹੋਣ ਦੀ ਮੈਨੂੰ ਖੁਸ਼ੀ ਸੀ। ਇੰਤਹਾ ਗੁੱਸਾ ਪ੍ਰਗਟ ਕਰਨ ਲਈ ਮੈਂ ਕੋਈ ਅਸਾਧਾਰਨ ਗੱਲ ਕਰਨੀ ਚਾਹੁੰਦਾ ਸੀ। ਕੋਈ ਚੀਜ਼ ਚੁੱਕ ਕੇ ਸਾਰੇ ਜ਼ੋਰ ਨਾਲ ਉਸਨੂੰ ਮਾਰਨੀ ਚਾਹੁੰਦਾ ਸੀ। ਪਰ ਮੈਂ ਇਹ ਵੀ ਜਾਣਦਾ ਸੀ ਕਿ ਮੈਨੂੰ ਅਜਿਹਾ ਨਹੀਂ ਕਰਨਾ ਚਾਹੀਦਾ। ਇਸ ਲਈ ਨਫਰਤ ਭਰੇ ਗੁੱਸੇ ਨੂੰ ਪ੍ਰਗਟ ਕਰਨ ਲਈ ਮੇਜ਼ ਉੱਤੋਂ ਪੇਪਰ ਵੇਟ ਚੁੱਕ ਕੇ ਮੈਂ ਇਸ ਤਰ੍ਹਾਂ ਉਸ ਵੱਲ ਵਗਾਹਿਆ ਕਿ ਉਸਨੂੰ ਵੱਜੇ ਨਾ। ਗੁੱਸੇ ਭਰੀ ਆਵਾਜ਼ ਵਿੱਚ ਇੱਕ ਵਾਰ ਫੇਰ ਆਖਿਆ, 'ਨਿਕਲ ਜਾਹ ਏਥੋਂ'। ਮੇਰਾ ਨਿਸ਼ਾਨਾ ਠੀਕ ਰਿਹਾ ਪੇਪਰ ਵੇਟ ਵੱਜੇ ਬਿਨਾ ਉਸਦੇ ਕੋਲੋਂ ਦੀ ਨਿਕਲ ਗਿਆ। ਉਹ ਤੁਰ ਪਈ। ਪਰ ਬਾਹਰ ਜਾਣ ਦੀ ਬਜਾਇ ਬੂਹੇ ਵਿੱਚ ਖੜ੍ਹ ਗਈ ਤੇ ਮੇਰੇ ਵੱਲ ਦੇਖਣ ਲੱਗ ਪਈ। ਗੁੱਸੇ ਦੇ ਉਸੇ ਵਹਿਣ ਵਿੱਚ ਮੈਂ ਮੇਜ਼ ਉੱਪਰ ਪਈਆਂ ਚੀਜ਼ਾਂ ਮੋਮਬੱਤੀ, ਕਲਮਦਾਨ, ਦਵਾਤਾਂ ਆਦਿ ਚੁੱਕ ਕੇ ਫਰਸ਼ ਉੱਤੇ ਵਗਾਹਣੀਆਂ ਸ਼ੁਰੂ ਕਰ ਦਿੱਤੀਆਂ।

" 'ਨਿਕਲ ਜਾਹ, ਚਲੀ ਜਾਹ ਏਥੋਂ।' ਨਾਲ ਨਾਲ ਮੈਂ ਰੌਲਾ ਵੀ ਪਾਈ ਜਾ ਰਿਹਾ ਸੀ। 'ਚਲੀ ਜਾਹ ਏਥੋਂ, ਕੀ ਪਤਾ ਮੈਂ ਕਰ ਬੈਠਾਂ।'

"ਉਹ ਚਲੀ ਗਈ। ਮੇਰਾ ਗੁੱਸਾ ਇਕਦਮ ਠੰਡਾ ਹੋ ਗਿਆ। ਇੱਕ ਘੰਟੇ ਬਾਅਦ ਨੌਕਰਾਣੀ ਨੇ ਆ ਕੇ ਦੱਸਿਆ ਕਿ ਪਤਨੀ ਨੂੰ ਦੌਰਾ ਪੈ ਗਿਆ ਸੀ। ਮੈਂ ਉਸ ਕੋਲ ਜਾ ਕੇ ਦੇਖਿਆ। ਉਹ ਸਿਸਕੀਆਂ ਲੈ ਰਹੀ ਸੀ। ਹੱਸ ਰਹੀ ਸੀ ਪਰ ਦੱਸ ਕੁਝ ਨਹੀਂ ਸੀ ਸਕਦੀ। ਉਸਨੂੰ ਹਿਸਟੀਰੀਏ ਦਾ ਦੌਰਾ ਪਿਆ ਸੀ। ਉਸਦਾ ਸਰੀਰ ਵੱਟ ਖਾ ਰਿਹਾ ਸੀ। ਉਹ ਮਕਰ ਨਹੀਂ ਸੀ ਕਰ ਰਹੀ। ਉਹ ਸੱਚਮੁੱਚ ਬੀਮਾਰ ਸੀ।

"ਸਵੇਰ ਤੱਕ ਉਹ ਠੀਕ ਹੋ ਗਈ। ਪਿਆਰ ਦੇ ਜ਼ਜ਼ਬੇ ਅਧੀਨ ਸਾਡੀ ਮੰਨ ਮੰਨਾਈ ਹੋ ਗਈ। ਸੁਲਾਹ ਸਫਾਈ ਪਿੱਛੋਂ ਜਦ ਮੈਂ ਇਕਬਾਲ ਕੀਤਾ ਕਿ ਮੈਨੂੰ ਸੰਗੀਤਕਾਰ ਨਾਲ ਈਰਖਾ ਸੀ ਤਾਂ ਉਸਨੇ ਕੋਈ ਪ੍ਰੇਸ਼ਾਨੀ ਪ੍ਰਗਟ ਨਾ ਕੀਤੀ ਸਗੋਂ ਸੁਭਾਵਕ ਹਾਸਾ ਹੱਸਕੇ ਕਹਿਣ ਲੱਗੀ, 'ਕਿੱਡੀ ਹਾਸੋਹੀਣੀ ਸੋਚ ਹੈ ਤੁਹਾਡੀ ਕਿ ਮੈਂ ਅਜਿਹੇ ਆਦਮੀ ਤੇ ਮੋਹਿਤ ਹੋ ਜਾਵਾਂਗੀ। ਕੀ ਕੋਈ

ਸ਼ਰੀਫ ਔਰਤ ਅਜਿਹੇ ਆਦਮੀ ਨਾਲ ਪਿਆਰ ਕਰ ਸਕਦੀ ਹੈ ? ਸੰਗੀਤ ਤੋਂ ਬਿਨਾ ਮੇਰਾ ਉਸ ਨਾਲ ਕੋਈ ਸਬੰਧ ਨਹੀਂ। ਜੇਕਰ ਤੁਸੀਂ ਇਉਂ ਸੋਚਦੇ ਹੋ ਤਾਂ ਮੈਂ ਉਸਨੂੰ ਮਿਲਨਾ ਹੀ ਬੰਦ ਕਰ ਦਿੰਨੀ ਆਂ। ਐਤਵਾਰ ਨੂੰ ਵੀ ਨਹੀਂ ਮਿਲਾਂਗੀ। ਭਾਵੇਂ ਮਹਿਮਾਨਾਂ ਨੂੰ ਸੱਦੇ ਭੇਜੇ ਜਾ ਚੁੱਕੇ ਹਨ। ਉਸਨੂੰ ਲਿਖ ਦਿਓ ਮੈਂ ਬੀਮਾਰ ਹਾਂ। ਇਸ ਤਰ੍ਹਾਂ ਸਾਰੀ ਹੀ ਕਹਾਣੀ ਖਤਮ ਹੋ ਜਾਵੇਗੀ। ਮੈਨੂੰ ਸਿਰਫ ਇਸ ਗੱਲ ਦਾ ਦੁਖ ਹੋਵੇਗਾ ਕਿ ਕੋਈ ਬੰਦਾ ਖਾਸ ਕਰ ਉਹ ਆਪਣੇ ਆਪ ਨੂੰ ਖਤਰਨਾਕ ਸਮਝਣ ਲੱਗ ਪਵੇ। ਆਪਣੇ ਆਪ ਉੱਤੇ ਮੈਨੂੰ ਏਨਾ ਕੁ ਮਾਣ ਜ਼ਰੂਰ ਹੈ ਕਿ ਮੈਂ ਅਜਿਹੀ ਗੱਲ ਸਵੀਕਾਰ ਨਹੀਂ ਕਰ ਸਕਦੀ।'

"ਉਹ ਝੂਠ ਨਹੀਂ ਸੀ ਬੋਲ ਰਹੀ। ਜੋ ਕੁਝ ਉਹ ਆਖ ਰਹੀ ਸੀ ਸੱਚੇ ਦਿਲੋਂ ਆਖ ਰਹੀ ਸੀ। ਉਸਨੂੰ ਆਸ ਸੀ ਕਿ ਅਜਿਹੀਆਂ ਗੱਲਾਂ ਨਾਲ ਉਹ ਉਸ ਆਦਮੀ ਨੂੰ ਨਫਰਤ ਕਰਨ ਲੱਗ ਪਵੇਗੀ ਅਤੇ ਉਸ ਤੋਂ ਬਚਣ ਲਈ ਆਪਣੇ ਦੁਆਲੇ ਇੱਕ ਵਾੜ ਬਣਾ ਲਵੇਗੀ। ਪਰ ਉਹ ਸਫਲ ਨਾ ਹੋ ਸਕੀ। ਹਰ ਚੀਜ਼ ਉਸਦੇ ਖਿਲਾਫ ਜਾ ਰਹੀ ਸੀ। ਖਾਸਕਰ ਉਹ ਲਾਹਨਤੀ ਸੰਗੀਤ। ਇਸ ਸਬੰਧੀ ਅਸੀਂ ਹੋਰ ਕੋਈ ਗੱਲ ਨਾ ਕੀਤੀ। ਐਤਵਾਰ ਨੂੰ ਮਹਿਮਾਨ ਆਏ। ਪਤਨੀ ਨੇ ਉਸ ਨਾਲ ਮਿਲ ਕੇ ਸੰਗੀਤ ਪੇਸ਼ ਕੀਤਾ।

## ਤੇਈ

" 'ਇਹ ਗੱਲ ਕਹਿਣ ਦੀ ਤਾਂ ਮੇਰੇ ਖਿਆਲ 'ਚ ਕੋਈ ਲੋੜ ਨਹੀਂ ਕਿ ਮੈਂ ਘੁਮੰਡੀ ਆਦਮੀ ਹਾਂ। ਜੇਕਰ ਬੰਦੇ ਵਿੱਚ ਘੁਮੰਡ ਹੀ ਨਹੀਂ ਤਾਂ ਸਾਡੇ ਸਮਾਜ ਵਿੱਚ ਰਹਿਣ ਲਈ ਬੰਦੇ ਕੋਲ ਹੋਰ ਹੁੰਦਾ ਵੀ ਕੀ ਹੈ ? ਇਸ ਲਈ ਮੈਂ ਇਸ ਗੱਲ ਵੱਲ ਖਾਸ ਧਿਆਨ ਦਿੱਤਾ ਕਿ ਸ਼ਾਮ ਨੂੰ ਸੰਗੀਤ ਸਮੇਂ ਖਾਣੇ ਦਾ ਅਜਿਹਾ ਪ੍ਰਬੰਧ ਹੋਵੇ ਜਿਸ ਨਾਲ ਸਾਡੀ ਸ਼ੋਭਾ ਵਧੇ। ਖਾਣੇ ਵਾਸਤੇ ਸਾਰੀਆਂ ਚੀਜ਼ਾਂ ਮੈਂ ਆਪ ਹੀ ਖਰੀਦੀਆਂ ਅਤੇ ਮਹਿਮਾਨਾਂ ਨੂੰ ਸੱਦੇ ਪੱਤਰ ਵੀ ਖੁਦ ਹੀ ਭੇਜੇ।

"ਛੇ ਵਜੇ ਤੱਕ ਸਾਰੇ ਮਹਿਮਾਨ ਆ ਗਏ। ਉਹ ਵੀ ਪਹੁੰਚ ਗਿਆ। ਉਸਨੇ ਉਸ ਸਮੇਂ ਵਾਸਤੇ ਖਾਸ ਤੌਰ ਤੇ ਤਿਆਰ ਕਰਵਾਈ ਪੁਸ਼ਾਕ ਪਾਈ ਹੋਈ ਸੀ। ਜਿਸ ਉੱਤੇ ਹੀਰਿਆਂ ਤੇ ਸਟੱਡ ਲੱਗੇ ਹੋਏ ਸਨ। ਜਿਹੜੇ ਉਸਦੇ ਘਟੀਆ ਸੁਆਦਾਂ ਦੀ ਗਵਾਹੀ ਭਰ ਰਹੇ ਸਨ। ਉਹ ਆਪਣੇ ਆਪ ਨੂੰ ਬਹੁਤ ਵੱਡਾ ਸਮਝ ਰਿਹਾ ਸੀ। ਜਦ ਉਸ ਨਾਲ ਕੋਈ ਗੱਲ ਕਰਦਾ ਤਾਂ ਉਹ ਇਉਂ ਮੁਸਕਰਾਉਂਦਾ ਜਿਵੇਂ ਅਗਲੇ ਤੇ ਅਹਿਸਾਨ ਕਰ ਰਿਹਾ ਹੋਵੇ। ਜੋ ਕੁਝ ਅਗਲਾ ਕਹਿੰਦਾ ਜਾਂ ਕਰਦਾ ਉਹ ਸਮਝਦਾ ਸਭ ਕੁਝ ਉਸੇ ਦੀ ਮਰਜ਼ੀ ਅਨੁਸਾਰ ਹੀ ਬੋਲਿਆ ਜਾਂ ਕੀਤਾ ਜਾ ਰਿਹਾ ਸੀ। ਮੈਨੂੰ ਉਸਦੇ ਮਾੜੇ ਪਾਲਣ ਪੋਸ਼ਣ ਦੀ ਹਰ ਨਿਸ਼ਾਨੀ ਨੋਟ ਕਰਨ ਵਿੱਚ ਖਾਸ ਖੁਸ਼ੀ ਮਹਿਸੂਸ ਹੋ ਰਹੀ ਸੀ। ਕਿਉਂਕਿ ਇਸ ਤਰ੍ਹਾਂ ਮੇਰੇ ਦਿਲ ਨੂੰ ਤਸੱਲੀ ਮਿਲਦੀ ਸੀ ਅਤੇ ਪਤਨੀ ਦੀ ਕਹੀ ਹੋਈ ਇਹ ਗੱਲ ਵੀ ਸਾਬਤ ਹੁੰਦੀ ਸੀ ਕਿ ਉਹ ਮੇਰੇ ਨਾਲੋਂ ਏਨਾਂ ਘਟੀਆ ਸੀ ਕਿ ਉਹ ਉਸ ਉੱਤੇ ਮੋਹਿਤ ਹੋਣ ਲਈ ਆਪਣੇ ਆਪ ਨੂੰ ਗਿਰਾ ਨਹੀਂ ਸਕਦੀ ਸੀ। ਹੁਣ ਮੈਨੂੰ ਉਸ ਨਾਲ ਕੋਈ ਈਰਖਾ ਨਹੀਂ ਸੀ। ਕਿਉਂਕਿ ਈਰਖਾ ਕਾਰਨ ਦੁਖੀ ਹੋ ਕੇ ਮੈਂ ਪਹਿਲਾਂ ਹੀ ਨਿਢਾਲ ਹੋ ਚੁੱਕਿਆ ਸਾਂ। ਹੁਣ ਮੈਨੂੰ ਆਰਾਮ ਦੀ ਲੋੜ ਸੀ। ਦੂਜਾ ਕਾਰਨ ਇਹ ਸੀ ਕਿ ਮੈਂ ਪਤਨੀ ਦੀਆਂ ਆਖੀਆਂ ਗੱਲਾਂ ਉੱਤੇ ਸੱਚੇ ਦਿਲੋਂ ਵਿਸ਼ਵਾਸ ਕਰਨਾ ਚਾਹੁੰਦਾ ਸੀ ਅਤੇ ਮੈਂ ਕੀਤਾ ਵੀ। ਪਰ ਫੇਰ ਵੀ ਈਰਖਾ ਨਾ ਹੋਣ ਦੇ ਬਾਵਜੂਦ ਖਾਣਾ ਖਤਮ ਅਤੇ ਸੰਗੀਤ ਸ਼ੁਰੂ ਹੋਣ ਦੇ ਵਿਚਕਾਰਲੇ ਸਮੇਂ ਵਿੱਚ ਮੈਂ ਬੇਚੈਨ ਰਿਹਾ। ਉਨ੍ਹਾਂ ਦੋਹਾਂ ਪ੍ਰਤੀ ਮੇਰਾ ਰਵੱਈਆ ਸੁਭਾਵਕ ਨਾ ਹੋ ਸਕਿਆ ਅਤੇ ਉਹਨਾਂ ਦੀਆਂ ਤੱਕਣੀਆਂ ਅਤੇ ਹਰਕਤਾਂ ਨੂੰ ਮੈਂ ਬੜੇ ਗਹੁ ਨਾਲ ਤਾੜਦਾ ਰਿਹਾ।

"ਖਾਣਾ ਸਾਰੇ ਖਾਣਿਆਂ ਵਾਂਗ ਨੀਰਸ ਅਤੇ ਅਕਾਊ ਸੀ। ਸੰਗੀਤ ਸਮੇਂ ਤੋਂ ਪਹਿਲਾਂ ਹੀ ਸ਼ੁਰੂ ਹੋ ਗਿਆ। ਉਸ ਸ਼ਾਮ ਦਾ ਬਰੀਕ ਤੋਂ ਬਰੀਕ ਵੇਰਵਾ ਮੇਰੇ ਦਿਮਾਗ ਤੇ ਉਕਰਿਆ ਪਿਐ। ਉਸਦਾ ਵਾਇਲਨ ਚੁੱਕਣਾ, ਡੱਬਾ ਖੋਲ੍ਹਣਾ, ਕਢਾਈ ਕੀਤਾ ਹੋਇਆ ਕਪੜਾ ਉਤਾਰਨਾ, ਸਾਜ਼



ਬਾਹਰ ਕੱਢਣਾ, ਉਸਨੂੰ ਸੁਰ ਕਰਨਾ, ਇਹ ਸਾਰਾ ਕੁਝ ਮੈਨੂੰ ਅਜੇ ਵੀ ਚੰਗੀ ਤਰ੍ਹਾਂ ਯਾਦ ਹੈ। ਪਤਨੀ ਦਾ ਆਪਣੀ ਸੰਗ ਨੂੰ ਛੁਪਾਉਣ ਲਈ ਲਾਪ੍ਰਵਾਹੀ ਦਾ ਰਵੱਈਆ ਅਖਤਿਆਰ ਕਰਨਾ (ਸੰਗੀਤ ਪੇਸ਼ ਕਰਨ ਸਮੇਂ ਉਸਨੂੰ ਸ਼ਰਮਾਉਣ ਦੀ ਆਦਤ ਸੀ) ਸੰਗਣ ਦਾ ਨਾਟਕ ਜਿਹਾ ਕਰਦਿਆਂ ਉਸਦਾ ਬੈਠੇ ਰਹਿਣਾ ਵੀ ਮੈਨੂੰ ਯਾਦ ਹੈ। ਵਿਚਕਾਰਲੀ ਤਾਰ ਦਾ ਟੁਣਕਣਾ, ਤਾਰਾਂ ਦੀ ਕਸ ਕਸਾਈ, ਤਾਰਾਂ ਨੂੰ ਸੁਰ ਕੀਤੇ ਜਾਣਾ ਵੀ ਯਾਦ ਹੈ। ਪਹਿਲਾ ਟੱਪਾ ਮੇਰੀ ਪਤਨੀ ਨੇ ਗਾਇਆ। ਜਦ ਸੰਗੀਤਕਾਰ ਨੇ ਆਪਣੀ ਹੀ ਬਣਾਈ ਤਰਜ਼ ਸੁਣੀ ਜਿਸ ਤਰ੍ਹਾਂ ਦਾ ਗੰਭੀਰ ਤਣਾਓ ਪੂਰਨ ਪ੍ਰਭਾਵ ਉਸਦੇ ਚਿਹਰੇ ਉੱਪਰ ਪੈਦਾ ਹੋਇਆ, ਮੇਰੇ ਦਿਮਾਗ ਉੱਪਰ ਉਕਰਿਆ ਪਿਆ ਹੈ। ਪਿਆਨੋ ਦੀ ਆਵਾਜ਼ ਨਾਲ ਵਾਇਲਨ ਦੀ ਸੁਰ ਮਿਲਾਉਣ ਲਈ ਉਸਨੇ ਤਾਰਾਂ ਨੂੰ ਬੜੀ ਸਾਵਧਾਨੀ ਨਾਲ ਟੁਣਕਾਇਆ ਅਤੇ ਸੰਗੀਤ ਸ਼ੁਰੂ ਹੋ ਗਿਆ।"

ਉਹ ਚੁੱਪ ਕਰ ਗਿਆ। ਉਸਨੇ ਓਹੀ ਅਜੀਬ ਆਵਾਜ਼ ਕਈ ਵਾਰ ਪੈਦਾ ਕੀਤੀ। ਜਦ ਉਸਨੇ ਬੋਲਣ ਦੀ ਕੋਸ਼ਿਸ਼ ਕੀਤੀ ਉਸਨੂੰ ਬੋਲਣਾ ਮੁਸ਼ਕਲ ਹੋ ਰਿਹਾ ਸੀ। ਕੁਝ ਦੇਰ ਠਹਿਰ ਕੇ ਉਹ ਫੇਰ ਬੋਲਿਆ।

"ਉਨ੍ਹਾਂ ਨੇ ਬੀਥੋਵਨ ਦਾ ਕਰੂਜ਼ਰ ਸੋਨਾਟਾ ਸੁਣਾਇਆ। ਮੁਢਲੀ ਤਾਨ ਤਾਂ ਤੁਸੀਂ ਵੀ ਸੁਣੀ ਹੋਵੇਗੀ ?" ਉਹ ਘਬਰਾ ਕੇ ਚੁੱਪ ਹੋ ਗਿਆ।

"ਬੜੀ ਖਤਰਨਾਕ ਚੀਜ਼ ਹੈ ਇਹ ਗੀਤ -ਖਾਸ ਕਰ ਉਸਦੀ ਤਰਜ਼। ਵੈਸੇ ਵੀ ਸੰਗੀਤ ਇੱਕ ਖਤਰਨਾਕ ਚੀਜ਼ ਹੈ। ਇਹ ਕੀ ਹੁੰਦੈ? ਮੈਂ ਤਾਂ ਇਸ ਨੂੰ ਸਮਝ ਨਹੀਂ ਸਕਿਆ। ਜ਼ਰਾ ਸੋਚੋ। ਸੰਗੀਤ ਕੀ ਚੀਜ਼ ਹੈ ? ਇਹ ਬੰਦੇ ਨੂੰ ਕੀ ਕਰ ਦਿੰਦੈ ? ਅਜਿਹਾ ਕੁਝ ਕਿਉਂ ਕਰ ਦਿੰਦੈ ? ਲੋਕ ਆਖਦੇ ਹਨ ਸੰਗੀਤ ਦਾ ਪ੍ਰਭਾਵ ਆਤਮਾ ਨੂੰ ਉਚਿਆਉਣ ਵਾਲਾ ਹੁੰਦੈ। ਬਿਲਕੁਲ ਬਕਵਾਸ। ਨਿਰਾ ਝੂਠ। ਪ੍ਰਭਾਵ ਜ਼ਰੂਰ ਇਸਦਾ ਪੈਂਦੈ। ਪਰ ਇਹ ਪ੍ਰਭਾਵ ਖਤਰਨਾਕ ਹੁੰਦੈ। ਮੇਰੇ ਉੱਤੇ ਤਾਂ ਇਸਦਾ ਪ੍ਰਭਾਵ ਅਜਿਹਾ ਹੀ ਹੁੰਦੈ। ਇਹ ਪ੍ਰਭਾਵ ਅਜਿਹਾ ਬਿਲਕੁਲ ਨਹੀਂ ਜਿਹੜਾ ਆਤਮਾ ਨੂੰ ਉਚਿਆਉਂਦਾ ਹੋਵੇ। ਇਹ ਨਾ ਉਚਿਆਉਂਦੈ, ਨਾ ਗਿਰਾਉਂਦੈ ਸਗੋਂ ਭੜਕਾਉਂਦੈ। ਮੈਂ ਕਿਵੇਂ ਵਰਨਣ ਕਰਾਂ ਇਸਨੂੰ ? ਸੰਗੀਤ ਮੈਨੂੰ ਆਪਣਾ ਆਪਾ ਭੁਲਾ ਦਿੰਦੈ। ਮੈਂ ਆਪਣੀ ਅਸਲੀ ਦਸ਼ਾ ਵਿੱਚ ਨਹੀਂ ਰਹਿ ਸਕਦਾ। ਸਗੋਂ ਅਜਿਹੀ ਦਸ਼ਾ ਵਿੱਚ ਪਹੁੰਚ ਜਾਂਦਾ ਹਾਂ ਜੋ ਮੇਰੀ ਦਸ਼ਾ ਨਹੀਂ ਹੁੰਦੀ। ਇਸਦੇ ਪ੍ਰਭਾਵ ਅਧੀਨ ਮੈਂ ਅਜਿਹੀਆਂ ਗੱਲਾਂ ਅਨੁਭਵ ਕਰਨ ਲੱਗ ਪੈਂਦਾ ਹਾਂ ਜਿਹੜੀਆਂ ਸਾਧਾਰਨ ਦਸ਼ਾ ਵਿੱਚ ਮੈਂ ਅਨੁਭਵ ਨਹੀਂ ਕਰ ਸਕਦਾ। ਇਸਦੇ ਪ੍ਰਭਾਵ ਅਧੀਨ ਅਜਿਹੀਆਂ ਗੱਲਾਂ ਦੀ ਸਮਝ ਆ ਜਾਂਦੀ ਹੈ ਜਿਹੜੀਆਂ ਗੱਲਾਂ ਮੈਨੂੰ ਸਾਧਾਰਨ ਹਾਲਤ ਵਿੱਚ ਸਮਝ ਨਹੀਂ ਆਉਂਦੀਆਂ। ਜਿਹੜੀਆਂ ਗੱਲਾਂ ਕਰਨ ਤੋਂ ਮੈਂ ਅਸਮਰੱਥ ਹੁੰਦਾ ਹਾਂ। ਇਸਦੇ ਪ੍ਰਭਾਵ ਅਧੀਨ ਸਮਰੱਥ ਹੋ ਜਾਂਦਾ ਹਾਂ। ਮੈਂ ਭਾਵੇਂ ਉਂਘਾਇਆ ਨਾ ਵੀ ਹੋਵਾਂ, ਜਦੋਂ ਦੂਜਾ ਕੋਈ ਉਬਾਸੀ ਲਵੇ ਤਾਂ ਮੈਨੂੰ ਵੀ ਉਬਾਸੀ ਆ ਜਾਂਦੀ ਹੈ। ਹੱਸਣ ਵਾਲੀ ਗੱਲ ਭਾਵੇਂ ਕੋਈ ਨਾ ਹੀ ਹੋਵੇ, ਪਰ ਜਦ ਦੂਜਾ ਕੋਈ ਹਸਦਾ ਹੋਵੇ, ਮੈਨੂੰ ਵੀ ਹਾਸਾ ਆ ਜਾਂਦੈ।

"ਸੰਗੀਤ ਮੈਨੂੰ ਇਕਦਮ ਉਸ ਆਤਮਿਕ ਮਨੋਦਸ਼ਾ ਵਿੱਚ ਲੈ ਜਾਂਦੈ ਜਿਸ ਮਨੋ ਦਸ਼ਾ ਵਿੱਚ ਬਹਿ ਕੇ ਇਸਦੇ ਰਚਿਤਾ ਨੇ ਇਸਨੂੰ ਲਿਖਿਆ ਹੁੰਦੈ। ਮੇਰੀ ਆਤਮਾ ਉਸਦੀ ਆਤਮਾ ਨਾਲ ਇਕ ਮਿਕ ਹੋ ਜਾਂਦੀ ਹੈ ਅਤੇ ਮੈਂ ਸੰਗੀਤ ਦੇ ਨਾਲ ਨਾਲ ਇਕ ਮਨੋ ਦਸ਼ਾ ਤੋਂ ਦੂਜੀ ਮਨੋ ਦਸ਼ਾ ਵਿੱਚ ਵਹਿੰਦਾ ਤੁਰਿਆ ਜਾਂਦਾ ਹਾਂ। ਪਰ ਮੈਂ ਕਿਉਂ ਇੰਨ੍ਹਾਂ ਮਨੋ ਦਸ਼ਾਵਾਂ ਵਿੱਚ ਵਹਿ ਜਾਂਦਾ ਹਾਂ ਇਹ ਮੈਂ ਕਹਿ ਨਹੀਂ ਸਕਦਾ। ਦੂਜੇ ਪਾਸੇ ਰਚਿਤਾ ਨੂੰ ਮਿਸਾਲ ਦੇ ਤੌਰ ਤੇ ਬੀਥੋਵਨ ਨੂੰ ਪਤਾ ਸੀ ਉਸ ਉੱਤੇ ਉਹ ਖਾਸ ਮਨੋ ਦਸ਼ਾ ਕਿਉਂ ਆਈ। ਉਸ ਮਨੋ ਦਸ਼ਾ ਨੇ ਉਸਨੂੰ ਇਸ ਨੂੰ ਇਸ ਖਾਸ  ਚੀਜ਼ ਦੀ ਰਚਨਾ ਕਰਨ ਲਈ ਮਜਬੂਰ ਕੀਤਾ। ਇਸ ਖਾਸ ਮਨੋ ਦਸ਼ਾ ਦਾ ਉਸ ਲਈ ਤਾਂ ਕੁਝ ਖਾਸ ਮਤਲਬ ਸੀ, ਪਰ ਮੇਰੇ ਲਈ ਤਾਂ ਇਸਦਾ ਕੋਈ ਅਰਥ ਨਹੀਂ।

"ਸੰਗੀਤ ਉਤੇਜਿਤ ਕਰਦਾ ਹੈ ਪਰ ਕਿਸੇ ਖਾਸ ਉਦੇਸ਼ ਲਈ ਨਹੀਂ। ਜਦ ਫੌਜੀ ਬੈਂਡ

ਵਜਦਾ ਹੈ ਤਾਂ ਸਿਪਾਹੀ ਮਾਰਚ ਕਰਦੇ ਹਨ। ਉਸ ਹਾਲਤ ਵਿੱਚ ਸੰਗੀਤ ਆਪਣਾ ਉਦੇਸ਼ ਪ੍ਰਾਪਤ ਕਰਦਾ ਹੈ। ਜਦ ਨਾਚ ਸੰਗੀਤ ਚਲਦਾ ਹੈ ਤਾਂ ਲੋਕ ਨਚਦੇ ਹਨ। ਇਸ ਤਰ੍ਹਾਂ ਵੀ ਸੰਗੀਤ ਆਪਣਾ ਉਦੇਸ਼ ਪ੍ਰਾਪਤ ਕਰਦਾ ਹੈ। ਧਾਰਮਿਕ ਸੰਗੀਤ ਲੋਕਾਂ ਅੰਦਰ ਧਾਰਮਿਕ ਸੰਸਕਾਰ ਜਗਾਉਂਦਾ ਹੈ। ਪਰ ਬਾਕੀ ਸਭ ਹਾਲਤਾਂ ਵਿੱਚ ਇਹ ਭੜਕਾਉਂਦਾ ਹੈ। ਉਤੇਜਿਤ ਕਰਦਾ ਹੈ ਅਤੇ ਇਸ ਉਤੇਜਿਨਾ ਨੂੰ ਵਰਤਣ ਦਾ ਕੋਈ ਢੰਗ ਨਹੀਂ ਸੁਝਾਉਂਦਾ। ਇਹੀ ਕਾਰਨ ਹੈ ਕਿ ਸੰਗੀਤ ਏਨਾ ਭਿਆਣਕ, ਖਤਰਨਾਕ ਪ੍ਰਭਾਵ ਪਾਉਂਦਾ ਹੈ। ਚੀਨ ਵਿੱਚ ਸੰਗੀਤ ਕਾਨੂੰਨ ਦੇ ਅਧੀਨ ਹੈ। ਇਹ ਹੋਣਾ ਵੀ ਚਾਹੀਦੈ। ਕੀ ਇਸ ਗੱਲ ਦੀ ਖੁੱਲ੍ਹ ਦੇਣੀ ਚੰਗੀ ਗੱਲ ਹੈ ਕਿ ਅਚਾਨਕ ਮਿਲ ਪੈਣ ਵਾਲਾ ਕੋਈ ਆਦਮੀ ਕਿਸੇ ਇੱਕ ਉਤੇ ਜਾਂ ਬਹੁਤਿਆਂ ਉਤੇ ਆਪਣਾ ਤਿਲਸਮੀ ਪ੍ਰਭਾਵ ਪਾ ਕੇ ਉਸਤੋਂ ਜੋ ਜੀਅ ਆਵੇ ਕਰਵਾਵੇ ? ਸਭ ਤੋਂ ਭੈੜੀ ਗੱਲ ਤਾਂ ਇਹ ਹੈ ਕਿ ਤਲਿਸਮੀ ਪ੍ਰਭਾਵ ਪਾਉਣ ਵਾਲਾ ਵਿਅਕਤੀ ਅਕਸਰ ਇਖਲਾਕੀ ਗੁਣਾਂ ਦਾ ਮਾਲਕ ਨਹੀਂ ਹੁੰਦਾ।

"ਅਚਾਨਕ ਮਿਲਣ ਵਾਲੇ ਵਿਅਕਤੀਆਂ ਵਲੋਂ ਵਰਤਿਆ ਜਾਣ ਵਾਲਾ ਇਹ ਖਤਰਨਾਕ ਹਥਿਆਰ ਹੈ। ਉਦਾਹਰਣ ਵਜੋਂ ਇਸ ਕਰੂਜ਼ਰ ਸੋਨਾਟਾ ਨੂੰ ਹੀ ਲਵੋ। ਪਹਿਲੀ ਲੈਅ, ਪਹਿਲੀ ਚਲੰਤ ਲੈਅ ਨੂੰ ਕਿਵੇਂ ਕੋਈ ਅਜਿਹੇ ਕਮਰੇ ਵਿੱਚ ਵਜਾ ਸਕਦਾ ਹੈ ਜਿੱਥੇ ਖੁੱਲ੍ਹੇ ਗਲਮੇ ਵਾਲੀਆਂ ਨਵੇਂ ਫੈਸ਼ਨ ਦੀਆਂ ਪੁਸ਼ਾਕਾਂ ਵਾਲੀਆਂ ਇਸਤ੍ਰੀਆਂ ਬੈਠੀਆਂ ਹੋਣ ? ਸੰਗੀਤ ਦੀ ਪ੍ਰਸੰਸਾ ਦੇ ਨਾਲ ਨਾਲ ਆਈਸ ਕ੍ਰੀਮਾਂ ਖਾਣੀਆਂ ਤੇ ਗੱਪਾਂ ਮਾਰਨੀਆਂ ਕਿਵੇਂ ਸੰਭਵ ਹਨ ? ਅਜਿਹਾ ਸੰਗੀਤ ਨਿਸਚਿਤ ਹਾਲਾਤ ਵਿੱਚ ਹੀ ਵਜਾਇਆ ਜਾਣਾ ਚਾਹੀਦੈ ਜਦੋਂ ਸੰਗੀਤ ਦੇ ਨਾਲ ਨਾਲ ਮੇਲ ਖਾਂਦੇ ਨਿਸਚਿਤ ਭਾਵਪੂਰਨ ਕਾਰਜ ਸਿਰੇ ਚੜ੍ਹਾਏ ਜਾਣ ਵਾਲੇ ਹੋਣ। ਅਜਿਹਾ ਸੰਗੀਤ ਸੁਣ ਕੇ ਪੈਦਾ ਹੋਣ ਵਾਲੀ ਮਨੋ ਦਸ਼ਾ ਵਿੱਚ ਜਿਹੜੀਆਂ ਭਾਵਨਾਵਾਂ ਉਤਪੰਨ ਹੋਣ, ਉਨ੍ਹਾਂ ਦੀ ਪੂਰਤੀ ਹੋਣੀ ਵੀ ਜ਼ਰੂਰੀ ਹੈ। ਨਹੀਂ ਤਾਂ ਸਮੇਂ ਤੇ ਸਥਾਨ ਨਾਲ ਬੇਮੇਲ ਅਣ ਵਰਤੀਆਂ ਭਾਵਨਾਵਾਂ ਜ਼ਰੂਰ ਤਬਾਹੀ ਮਚਾਣਗੀਆਂ। ਘੱਟੋ ਘਟ ਮੇਰੇ ਉੱਤੇ ਤਾਂ ਇਸ ਸੰਗੀਤ ਦਾ ਅਜਿਹਾ ਹੀ ਵਿਨਾਸ਼ਕਾਰੀ ਪ੍ਰਭਾਵ ਪਿਆ ਸੀ। ਇਉਂ ਜਾਪਦਾ ਸੀ ਜਿਵੇਂ ਇਸਨੇ ਮੇਰੇ ਅੰਦਰ ਬਿਲਕੁਲ ਹੀ ਨਵੀਆਂ ਭਾਵਨਾਵਾਂ, ਨਵੀਆਂ ਯੋਗਤਾਵਾਂ ਜਗਾ ਦਿੱਤੀਆਂ ਸਨ, ਜਿੰਨਾਂ ਬਾਰੇ ਮੈਂ ਬਿਲਕੁਲ ਹੀ ਅਣਜਾਣ ਸਾਂ। ਮੈਨੂੰ ਕੋਈ ਅੰਦਰੋਂ ਹੀ ਕਹਿੰਦਾ ਸੁਣਾਈ ਦੇ ਰਿਹਾ ਸੀ, 'ਇਹ ਇੰਜ ਹੀ ਹੁੰਦੈ। ਇੰਜ ਨਹੀਂ ਜਿਵੇਂ ਤੂੰ ਸੋਚਣ ਜਾਂ ਕਰਨ ਗਿਝਿਆ ਹੋਇਐਂ।' ਇਹ ਨਵਾਂ ਢੰਗ ਅਸਲ ਵਿੱਚ ਕੀ ਸੀ ਮੈਂ ਦਸ ਨਹੀਂ ਸਕਦਾ। ਪਰ ਇਸ ਨਵੀਂ ਚੇਤਨਤਾ ਨਾਲ ਮੈਨੂੰ ਖੁਸ਼ੀ ਹੋਈ। ਉਥੇ ਬੈਠੇ ਸਭ ਲੋਕ ਅਤੇ ਉਹ ਦੋਵੇਂ ਮੈਨੂੰ ਕਿਸੇ ਨਵੀਂ ਹੀ ਰੋਸ਼ਨੀ ਵਿੱਚ ਨਜ਼ਰ ਆਉਣ ਲੱਗੇ।

"ਕਰੂਜ਼ਰ ਸੋਨਾਟਾ (ਅਗਨਗੀਤ) ਪਿੱਛੋਂ ਉਨ੍ਹਾਂ ਨੇ ਇੱਕ ਚੀਜ਼ ਹੋਰ ਗਾਈ। ਮਹਿਮਾਨਾਂ ਦੀ ਫਰਮਾਇਸ਼ ਤੇ ਉਨ੍ਹਾਂ ਨੇ ਅਰਨੈਸਟ ਦਾ ਲਿਖਿਆ ਬਿਰਹੜਾ ਜਾਂ ਅਜਿਹਾ ਕੋਈ ਹੋਰ ਗੀਤ ਗਾਇਆ। ਉਹ ਸਾਰੀਆਂ ਹੀ ਭਾਵੇਂ ਚੰਗੀਆਂ ਚੀਜ਼ਾਂ ਸਨ ਪਰ ਜਿਹੜਾ ਅਸਰ ਮੇਰੇ ਉਪਰ ਪਹਿਲਾਂ ਗਾਏ ਅਗਨ-ਗੀਤ ਨੇ ਕੀਤਾ। ਉਸਦਾ ਦਸਵਾਂ ਹਿੱਸਾ ਵੀ ਬਾਕੀ ਸਾਰਿਆਂ ਨੇ ਨਹੀਂ ਕੀਤਾ। ਅਗਨਗੀਤ ਦੇ ਪ੍ਰਭਾਵ ਅਧੀਨ ਹੀ ਮੈਂ ਬਾਕੀ ਗੀਤਾਂ ਨੂੰ ਸੁਣਿਆਂ। ਉਸ ਰਾਤ ਮੈਂ ਬਹੁਤ ਖੁਸ਼ ਰਿਹਾ। ਮੇਰਾ ਦਿਲ ਹੌਲਾ ਫੁੱਲ ਹੋ ਗਿਆ। ਪਤਨੀ ਨੂੰ ਮੈਂ ਪਹਿਲਾਂ ਕਦੇ ਇਸ ਰੂਪ ਵਿੱਚ ਨਹੀਂ ਸੀ ਦੇਖਿਆ। ਉਸਦੀਆਂ ਅੱਖਾਂ ਦੀ ਚਮਕ, ਗਾਉਣ ਸਮੇਂ ਉਸਦੇ ਚਿਹਰੇ ਦੀ ਮਹੱਤਵਪੂਰਨ ਗੰਭੀਰਤਾ, ਸਰੀਰਕ ਲਚਕ ਅਤੇ ਗਾ ਕੇ ਹਟਣ ਪਿੱਛੋਂ ਉਸਦੀ ਆਨੰਦ ਭਰੀ ਪਰ ਗਮਹੀਨ ਮੁਸਕਰਾਹਟ-ਇਸ ਸਭ ਕਾਸੇ ਦੇ ਮੇਰੇ ਲਈ ਨਵੇਂ ਹੀ ਅਰਥ ਸਨ। ਮੈਂ ਸਮਝਿਆ ਉਸਦੇ ਅੰਦਰ ਵੀ ਮੇਰੇ ਵਾਂਗ ਹੀ ਨਵੀਆਂ ਅਣਚਾਹੀਆਂ ਭਾਵਨਾਵਾਂ ਜਾਗੀਆਂ ਹੋਣਗੀਆਂ ਜਿਹੜੀਆਂ ਉਸਦੀ ਯਾਦ ਦੀਆਂ ਡੂੰਘਾਈਆਂ ਵਿੱਚ ਪਈਆਂ ਸਨ।

"ਸ਼ਾਮ ਸਫਲਤਾ ਨਾਲ ਸਮਾਪਤ ਹੋ ਗਈ ਅਤੇ ਹਰ ਕੋਈ ਆਪਣੇ ਆਪਣੇ ਘਰ ਚਲਾ ਗਿਆ।



"ਸੰਗੀਤਕਾਰ ਨੂੰ ਪਤਾ ਸੀ ਕਿ ਦੋ ਦਿਨਾਂ ਪਿੱਛੋਂ ਮੈਂ ਇੱਕ ਸੰਮੇਲਨ ਤੇ ਜਾ ਰਿਹਾ ਸੀ। ਇਸ ਲਈ ਤੁਰਨ ਸਮੇਂ ਉਸਨੇ ਆਖਿਆ, 'ਅੱਜ ਜਿਹੜਾ ਆਨੰਦ ਮੈਂ ਪ੍ਰਾਪਤ ਕੀਤੇ, ਆਸ ਹੈ ਅਗਲੀ ਵਾਰ ਜਦ ਤੁਹਾਡੇ ਸ਼ਹਿਰ ਆਇਆ, ਮੁੜ ਮਾਣ ਸਕਾਂਗਾ।' ਇਸਦਾ ਭਾਵ ਮੈਂ ਇਹ ਸਮਝਿਆ ਕਿ ਉਸਦੇ ਮਾਸਕੋ ਤੋਂ ਜਾਣ ਤੋਂ ਪਹਿਲਾਂ ਮੈਂ ਸਮੇਲਨ ਤੋਂ ਵਾਪਸ ਨਹੀਂ ਆ ਸਕਦਾ। ਇਸ ਲਈ ਮੇਰੀ ਗੈਰਹਾਜ਼ਰੀ ਵਿੱਚ ਉਹ ਮੇਰੇ ਘਰ ਆਉਣਾ ਅਸੰਭਵ ਸਮਝਦਾ ਹੋਵੇਗਾ। ਮੈਂ ਇਹੀ ਸਮਝਿਆ ਕਿ ਮੈਂ ਉਸਨੂੰ ਦੁਬਾਰਾ ਨਹੀਂ ਮਿਲ ਸਕਾਂਗਾ।

"ਪਹਿਲੀ ਵਾਰ ਦਿਲੀ ਖੁਸ਼ੀ ਨਾਲ ਮੈਂ ਉਸਦਾ ਹੱਥ ਘੁੱਟਿਆ ਤੇ ਸੰਗੀਤ ਪੇਸ਼ ਕਰਨ ਲਈ ਉਸਦਾ ਧੰਨਵਾਦ ਕੀਤਾ। ਮੇਰੀ ਪਤਨੀ ਤੋਂ ਵੀ ਉਸਨੇ ਇਉਂ ਹੀ ਵਿਦਾਇਗੀ ਮੰਗੀ ਜਿਵੇਂ ਲੰਮੇ ਸਮੇਂ ਲਈ ਵਿਛੜ ਰਿਹਾ ਹੋਵੇ। ਉਨ੍ਹਾਂ ਦੋਹਾਂ ਦਾ ਵਤੀਰਾ ਸੁਭਾਵਕ ਅਤੇ ਸ਼ਿਸ਼ਟਤਾ ਪੂਰਨ ਸੀ। ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਸੀ। ਹਰ ਗੱਲ ਬੜੀ ਸ਼ਾਨਦਾਰ ਸੀ। ਮੈਂ ਅਤੇ ਮੇਰੀ ਪਤਨੀ ਬਹੁਤ ਹੀ ਖੁਸ਼ ਸਾਂ।

## ਚੌਵੀ

"ਦੋ ਦਿਨਾਂ ਪਿੱਛੋਂ ਹੌਲੇ ਦਿਲ ਅਤੇ ਚੜ੍ਹਦੀਆਂ ਕਲਾਂ ਵਾਲੀ ਅਵਸਥਾ ਵਿੱਚ ਪਤਨੀ ਤੋਂ ਵਿਦਾਅ ਹੋ ਕੇ ਮੈਂ ਦਿਹਾਤੀ ਇਲਾਕੇ ਵਿੱਚ ਹੋਣ ਵਾਲੇ ਸੰਮੇਲਨ ਵਿੱਚ ਸ਼ਾਮਲ ਹੋਣ ਲਈ ਚਲ ਪਿਆ।

"ਦਿਹਾਤੀ ਇਲਾਕੇ ਵਿੱਚ ਦੇਖਣ ਵਾਲੀਆਂ ਬਹੁਤ ਚੀਜ਼ਾਂ ਹੁੰਦੀਆਂ ਹਨ। ਨਿਰਾਲੇ ਜੀਵਨ ਢੰਗ ਵਾਲੀ ਇਹ ਨਿਰਾਲੀ ਹੀ ਦੁਨੀਆਂ ਹੈ। ਪਹਿਲੇ ਦੋ ਦਿਨ ਮੈਂ ਲਗਾਤਾਰ ਦਸ ਦਸ ਘੰਟੇ ਸੰਮੇਲਨ ਵਿੱਚ ਸ਼ਾਮਲ ਹੁੰਦਾ ਰਿਹਾ। ਤੀਸਰੇ ਦਿਨ ਮੈਨੂੰ ਪਤਨੀ ਦੀ ਚਿੱਠੀ ਮਿਲੀ। ਚਿੱਠੀ ਮੈਂ ਉਸੇ ਵੇਲੇ ਖੋਲ੍ਹ ਕੇ ਪੜ੍ਹੀ। ਉਸਨੇ ਬੱਚਿਆਂ ਬਾਰੇ, ਚਾਚੇ ਬਾਰੇ, ਨੌਕਰਾਣੀ ਬਾਰੇ, ਨਵੀਆਂ ਖਰੀਦੀਆਂ ਚੀਜ਼ਾਂ ਬਾਰੇ ਲਿਖਣ ਪਿੱਛੋਂ ਸਰਸਰੀ ਜਿਹੇ ਢੰਗ ਨਾਲ ਜਿਵੇਂ ਕਿਸੇ ਮਾਮੂਲੀ ਜਿਹੀ ਗੱਲ ਦਾ ਜ਼ਿਕਰ ਕਰੀਦੈ, ਲਿਖਿਆ ਸੀ ਕਿ ਸੰਗੀਤਕਾਰ ਉਹ ਸੰਗੀਤ ਲੈ ਕੇ ਆਇਆ ਸੀ ਜਿਸਦਾ ਉਸਨੇ ਮੇਰੇ ਨਾਲ ਵਾਅਦਾ ਕੀਤਾ ਸੀ। ਪਰ ਮੈਨੂੰ ਉਸਦਾ ਕੋਈ ਵਾਅਦਾ ਯਾਦ ਨਹੀਂ ਸੀ। ਮੈਂ ਤਾਂ ਇਹੀ ਸਮਝਦਾ ਸਾਂ ਕਿ ਉਹ ਸਾਡੇ ਤੋਂ ਵਿਦਾਇਗੀ ਲੈ ਕੇ ਚਲਾ ਗਿਆ ਸੀ। ਇਹ ਗੱਲ ਪੜ੍ਹ ਕੇ ਮੈਨੂੰ ਦੁੱਖ ਵੀ ਹੋਇਆ ਤੇ ਹੈਰਾਨੀ ਵੀ। ਪਰ ਮੈਂ ਉਸ ਸਮੇਂ ਸੰਮੇਲਨ ਦੇ ਕੰਮ ਵਿੱਚ ਏਨਾ ਰੁੱਝਿਆ ਹੋਇਆ ਸੀ ਕਿ ਇਸ ਗੱਲ ਵੱਲ ਬਹੁਤਾ ਧਿਆਨ ਨਾ ਦੇ ਸਕਿਆ। ਸ਼ਾਮ ਨੂੰ ਆਪਣੇ ਕਮਰੇ ਵਿੱਚ ਆ ਕੇ ਮੈਂ ਸਾਰੀ ਚਿੱਠੀ ਮੁੜ ਪੜ੍ਹੀ। ਮੇਰੀ ਗੈਰ ਹਾਜ਼ਰੀ ਵਿੱਚ ਸੰਗੀਤਕਾਰ ਦੇ ਮੇਰੇ ਘਰ ਅਉਣ ਦੀ ਦੁੱਖ ਭਰੀ ਖ਼ਬਰ ਪੜ੍ਹ ਕੇ ਮੈਨੂੰ ਮਹਿਸੂਸ ਹੋਇਆ ਕਿ ਸਾਰੀ ਚਿੱਠੀ ਕਿਸੇ ਤਣਾਉਪੂਰਨ ਅਵਸਥਾ ਵਿੱਚ ਲਿਖੀ ਹੋਈ ਸੀ। ਈਰਖਾ ਦਾ ਪਾਗਲ ਜਾਨਵਰ ਮੇਰੇ ਅੰਦਰ ਖੌਰੂ ਪਾਉਣ ਲੱਗ ਪਿਆ ਅਤੇ ਬਾਹਰ ਨਿਕਲਣ ਲਈ ਬੜ੍ਹਕਾਂ ਮਾਰਨ ਲੱਗ ਪਿਆ। ਪਰ ਮੈਂ ਇਸਨੂੰ ਛੇਤੀ ਹੀ ਕਾਬੂ ਕਰ ਲਿਆ। ਕਿਉਂਕਿ ਮੈਂ ਇਸਦੀ ਵਹਿਸ਼ੀਆਨਾ ਸ਼ਕਤੀ ਤੋਂ ਡਰਦਾ ਸਾਂ। ਮੈਂ ਆਪਣੇ ਆਪ ਨੂੰ ਆਖਿਆ, 'ਈਰਖਾ ਕਿੰਨੀ ਘਟੀਆ ਚੀਜ਼ ਹੈ, ਜੋ ਕੁਝ ਉਸਨੇ ਲਿਖਿਐ, ਇਸ ਨਾਲੋਂ ਸੁਭਾਵਕ ਗੱਲਾਂ ਹੋਰ ਕੀ ਹੋ ਸਕਦੀਐਂ ?'

"ਬਿਸਤਰੇ ਤੇ ਪੈ ਕੇ ਮੈਂ ਅਗਲੇ ਦਿਨ ਦੇ ਪ੍ਰੋਗ੍ਰਾਮ ਬਾਰੇ ਸੋਚਣ ਲੱਗ ਪਿਆ। ਆਮ ਤੌਰ ਤੇ ਓਪਰੇ ਬਿਸਤਰੇ ਤੇ ਨੀਂਦ ਬੜੀ ਮੁਸ਼ਕਲ ਨਾਲ ਆਉਂਦੀ ਹੈ। ਪਰ ਉਸ ਰਾਤ ਮੈਂ ਬੜੀ ਛੇਤੀ ਸੌਂ ਗਿਆ। ਪਰ ਜਿਵੇਂ ਕਈ ਵਾਰ ਹੁੰਦੈ, ਭੜੱਕ ਦੇਣੇ ਮੇਰੀ ਅੱਖ ਇਉਂ ਖੁੱਲ੍ਹ ਗਈ ਜਿਵੇਂ ਬਿਜਲੀ ਦਾ ਕਰੰਟ ਵੱਜਿਆ ਹੋਵੇ। ਅੱਖਾਂ ਵਿੱਚ ਨੀਂਦ ਦਾ ਕੋਈ ਨਾਂ ਨਿਸ਼ਾਨ ਨਹੀਂ ਸੀ। ਦਿਮਾਗ ਵਿੱਚ ਚਿੱਠੀ ਵਾਲੀਆਂ ਗੱਲਾਂ ਘੁੰਮ ਰਹੀਆਂ ਸਨ ਅਤੇ ਨਾਲ ਹੀ ਜੀਅ ਕਰ ਰਿਹਾ ਸੀ ਪਤਨੀ ਨੂੰ ਬਾਹਾਂ ਵਿੱਚ ਲੈਕੇ ਉਸਨੂੰ ਪਿਆਰ ਕਰਾਂ। ਮੇਰਾ ਸਰੀਰਕ ਪਿਆਰ ਵੀ ਜਾਗ ਪਿਆ ਸੀ। ਸੰਗੀਤ

ਦਾ ਖਿਆਲ ਆਉਂਦਿਆਂ ਹੀ ਮੈਨੂੰ ਪੂਰਾ ਯਕੀਨ ਹੋ ਗਿਆ ਕਿ ਉਹ ਜੋ ਕੁਝ ਮੇਰੀ ਪਤਨੀ ਨਾਲ ਕਰਨਾ ਚਾਹੁੰਦਾ ਸੀ, ਕਰ ਚੁੱਕਿਆ ਸੀ। ਨਫਰਤ ਭਰੇ ਗੁੱਸੇ ਨਾਲ ਮੇਰਾ ਸਰੀਰ ਪੱਥਰ ਹੋ ਗਿਆ ਸੀ। ਮੈਂ ਦਲੀਲਾਂ ਵਿੱਚ ਪੈ ਗਿਆ ਅਤੇ ਆਪਣੇ ਆਪ ਨੂੰ ਸਮਝਾਉਣ ਲੱਗਾ, 'ਨਹੀਂ, ਇਹ ਗੱਲ ਨਹੀਂ ਹੋ ਸਕਦੀ। ਇਉਂ ਸੋਚਣਾ ਤਾਂ ਨਿਰੀ ਬੇਵਕੂਫੀ ਹੈ। ਇਸ ਤਰ੍ਹਾਂ ਸੋਚਣ ਦਾ ਕੋਈ ਕਾਰਨ ਹੀ ਨਹੀਂ। ਉਨ੍ਹਾਂ ਵਿਚਕਾਰ ਅਜਿਹੀ ਗੱਲ ਹੋ ਹੀ ਨਹੀਂ ਸਕਦੀ। ਅਜਿਹੀਆਂ ਗੱਲਾਂ ਸੋਚਕੇ ਤਾਂ ਤੂੰ ਪਤਨੀ ਅਤੇ ਆਪਣੇ ਆਪ ਨੂੰ ਨੀਵਾਂ ਕਰ ਰਿਹੈਂ। ਕਿੱਥੇ ਭਾੜੇ ਦਾ ਟੱਟੂ ਉਹ ਸੰਗੀਤਕਾਰ, ਕਿੱਥੇ ਇਜ਼ਤਦਾਰ ਏਨੇ ਬੱਚਿਆਂ ਦੀ ਮਾਂ ਤੇਰੀ ਪਤਨੀ। ਹੈ ਕੋਈ ਮੇਲ? ਕਿੱਥੇ ਰਾਜਾ ਭੋਜ ਕਿੱਥੇ ਗੰਗੂ ਤੇਲੀ ?' ਪਰ ਮੇਰੇ ਅੰਦਰਲਾ ਈਰਖਈ ਪਤੀ ਆਖ ਰਿਹਾ ਸੀ, 'ਇਸ ਤੋਂ ਬਿਨਾਂ ਹੋਣ ਵਾਲੀ ਹੋਰ ਗੱਲ ਹੀ ਕਿਹੜੀ ਹੁੰਦੀ ਹੈ ? ਇਸੇ ਗੱਲ ਖਾਤਰ ਹੀ ਤਾਂ ਮੈਂ ਵਿਆਹ ਕਰਵਾਇਆ ਸੀ ਅਤੇ ਉਸਦੇ ਨਾਲ ਰਹਿ ਰਿਹਾ ਹਾਂ। ਇਹੀ ਇੱਕੋ ਇੱਕ ਗੱਲ ਹੀ ਤਾਂ ਹੈ ਜਿਸਦੀ ਮੈਨੂੰ ਤਲਬ ਲੱਗੀ ਰਹਿੰਦੀ ਹੈ। ਇਹੀ ਗੱਲ ਉਹ ਸੰਗੀਤਕਾਰ ਤੇ ਹੋਰ ਆਦਮੀ ਉਸ ਤੋਂ ਚਾਹੁੰਦੇ ਹਨ। ਫੇਰ ਉਹ ਛੜਾ ਹੈ। ਸਿਹਤ ਵੀ ਚੰਗੀ ਹੈ (ਮੈਨੂੰ ਯਾਦ ਆਇਆ ਉਹ ਕਿਵੇਂ ਮੀਟ ਦੀਆਂ ਬੋਟੀਆਂ ਆਪਣੀਆਂ ਜਾੜ੍ਹਾਂ ਹੇਠ ਪੀਂਹਦਾ ਸੀ-ਕਿਵੇਂ ਆਪਣੇ ਲਾਲ ਬੁੱਲ੍ਹਾਂ ਨਾਲ ਗਲਾਸਾਂ ਦੇ ਗਲਾਸ ਸ਼ਰਾਬ ਸੜਾਕਦਾ ਸੀ) ਖ਼ੂਬ ਮੋਟਾ ਤਾਜ਼ਾ ਹੈ। ਹਰ ਸਮੇਂ ਬਣਿਆ ਠਣਿਆ ਰਹਿੰਦਾ ਹੈ। ਬੇਅਸੂਲੇ ਉਸ ਬੰਦੇ ਦਾ ਸਿਰਫ ਇਕੋ ਅਸੂਲ ਹੈ ਕਿ ਹੱਥ ਆਏ ਅਜਿਹੇ ਹਰ ਅਵਸਰ ਦਾ ਲਾਭ ਉਠਇਆ ਜਾਵੇ। ਇਸ ਤੋਂ ਇਲਾਵਾ ਮੇਰੀ ਪਤਨੀ ਅਤੇ ਉਹ ਸੰਗੀਤ ਦੀ ਡੋਰ ਨਾਲ ਬੰਨ੍ਹੇ ਹੋਏ ਹਨ। ਇਹੀ ਡੋਰ ਕਾਮ ਚੇਸ਼ਟਾ ਨੂੰ ਪੂਰਾ ਕਰਨ ਲਈ ਸਭ ਤੋਂ ਵਧੀਆਂ ਸ਼ਿਸ਼ਟ ਸਾਧਨ ਹੈ। ਹੈ ਕੋਈ ਚੀਜ਼ ਜਿਹੜੀ ਉਸਨੂੰ ਰੋਕ ਸਕਦੀ ਹੋਵੇ? ਕੋਈ ਵੀ ਨਹੀਂ। ਹਰ ਚੀਜ਼ ਉਸਨੂੰ ਉਤੇਜਿਤ ਕਰਨ ਵਾਲੀ ਹੈ। ਮੇਰੀ ਪਤਨੀ? ਉਹ ਵੀ ਕੀ ਹੈ ? ਇੱਕ ਰਹੱਸ। ਮੇਰੇ ਲਈ ਉਹ ਹਮੇਸ਼ਾ ਇੱਕ ਰਹੱਸ ਹੀ ਰਹੀ ਹੈ। ਮੈਂ ਉਸਨੂੰ ਸਮਝ ਹੀ ਨਹੀਂ ਸਕਿਆ। ਮੈਂ ਸਿਰਫ ਉਸਦੇ ਪਸ਼ੂ ਸੁਭਾਅ ਤੋਂ ਵਾਕਫ ਹਾਂ। ਕੋਈ ਵੀ ਪਸ਼ੂ ਆਪਣੇ ਆਪ ਉੱਤੇ ਕਾਬੂ ਨਹੀਂ ਰੱਖ ਸਕਦਾ। ਨਾ ਹੀ ਉਸਨੂੰ ਰੱਖਣਾ ਚਾਹੀਦੈ।'

"ਫੇਰ ਮੈਨੂੰ ਯਾਦ ਆਇਆ ਉਨ੍ਹਾਂ ਦੇ ਚਿਹਰਿਆਂ ਦਾ ਰੰਗ ਜਦ ਉਸ ਸ਼ਾਮ ਉਨ੍ਹਾਂ ਨੇ ਅਗਨ-ਗੀਤ ਪਿੱਛੋਂ ਕੋਈ ਜ਼ਜ਼ਬਾਤੀ ਜਿਹਾ ਗੀਤ ਗਾਇਆ ਸੀ। ਪਤਾ ਨਹੀਂ ਉਹ ਕਿਸਦਾ ਲਿਖਿਆ ਹੋਇਆ ਸੀ ਪਰ ਸੀ ਉਹ ਕੋਈ ਵਿਲਾਸਮਈ ਚੋਂਦੀ ਚੋਂਦੀ ਚੀਜ਼। 'ਮੈਂ ਚਲਾ ਕਿਉਂ ਆਇਆ ?' ਉਨ੍ਹਾਂ ਦੇ ਚਿਹਰਿਆਂ ਦੇ ਰੰਗ ਯਾਦ ਆਉਣ ਤੇ ਮੈਂ ਆਪਣੇ ਆਪ ਨੂੰ ਆਖਿਆ, 'ਕੀ ਇਸਤੋਂ ਸਾਫ ਜ਼ਾਹਰ ਨਹੀਂ ਹੁੰਦਾ ਕਿ ਉਨ੍ਹਾਂ ਵਿਚਾਲੇ ਸਭ ਕੁਝ ਉਸੇ ਸ਼ਾਮ ਵਾਪਰ ਚੁੱਕਿਆ ਸੀ ਉਸੇ ਸ਼ਾਮ ਉਨ੍ਹਾ ਵਿਚਕਾਰੋਂ ਸਾਰੀਆਂ ਹੱਦਾਂ ਮਿਟ ਚੁੱਕੀਆਂ ਸਨ ? ਉਹ ਦੋਵੇਂ ਖਾਸਕਰ ਪਤਨੀ ਕੀ ਇਸ ਗੱਲੋਂ ਸ਼ਰਮਸਾਰ ਨਹੀਂ ਸੀ ?' ਮੈਨੂੰ ਯਾਦ ਆਇਆ ਕਿਵੇਂ ਉਸਨੇ ਮੈਨੂੰ ਦੇਖ ਕੇ ਫਿੱਕੀ ਦਰਦਨਾਕ ਪਰ ਰਸੀਲੀ ਮੁਸਕ੍ਰਾਹਟ ਬੁੱਲ੍ਹਾ ਤੇ ਲਿਆਉਣ ਦੀ ਕੋਸ਼ਿਸ਼ ਕੀਤੀ ਸੀ। ਜਦ ਮੈਂ ਪਿਆਨੋ ਕੋਲ ਪਹੁੰਚਿਆਂ ਸਾਂ ਤਾਂ ਕਿਵੇਂ ਉਸਨੇ ਆਪਣਾ ਮੁੜ੍ਹਕੋ ਮੁੜ੍ਹਕੀ ਹੋਇਆ ਗੁਲਾਬੀ ਚਿਹਰਾ ਪੂੰਝਿਆ ਸੀ। ਉਦੋਂ ਵੀ ਉਹ ਇੱਕ ਦੂਜੇ ਤੋਂ ਨਜ਼ਰਾਂ ਚੁਰਾਉਂਦੇ ਰਹੇ ਸਨ। ਖਾਣੇ ਸਮੇਂ ਜਦ ਸੰਗੀਤਕਾਰ ਨੇ ਪਤਨੀ ਨੂੰ ਪਾਣੀ ਦਾ ਗਲਾਸ ਪੇਸ਼ ਕੀਤਾ ਸੀ ਕਿਵੇਂ ਦੋਹਾਂ ਦੀਆਂ ਅੱਖਾਂ ਚਾਰ ਹੋਈਆਂ ਸਨ। ਕਿਵੇਂ ਦੋਹਾਂ ਦੇ ਚਿਹਰਿਆ ਤੇ ਹਲਕੀ ਹਲਕੀ ਮੁਸਕ੍ਰਾਹਟ ਫੈਲ ਗਈ ਸੀ। ਉਨ੍ਹਾਂ ਦੀ ਮਿਲਣੀ ਤੇ ਭੇਦਭਰੀ ਮੁਸਕ੍ਰਾਹਟ ਯਾਦ ਕਰਕੇ ਨਫਰਤ ਨਾਲ ਮੇਰਾ ਸਾਰਾ ਸਰੀਰ ਝੰਜੋੜਿਆ ਗਿਆ। 'ਸਭ ਕੁੱਝ ਖਤਮ ਹੋ ਚੁੱਕਿਐ', ਇੱਕ ਅਵਾਜ਼ ਮੈਨੂੰ ਆਖ ਰਹੀ ਸੀ। ਪਰ ਦੂਜੀ ਅਵਾਜ਼ ਆਖ ਰਹੀ ਸੀ 'ਤੈਨੂੰ ਕੁਝ ਹੋ ਗਿਐ, ਤੂੰ ਅਜਿਹੀ ਗੱਲ ਬਾਰੇ ਸੋਚ ਰਿਹੈਂ ਜਿਸਦਾ ਸੱਚ ਹੋਣਾ ਸੰਭਵ ਹੀ ਨਹੀਂ।' ਅਜਿਹੀ ਹਾਲਤ ਵਿੱਚ ਮੇਰੇ ਲਈ ਹਨੇਰੇ ਵਿੱਚ ਪਏ ਰਹਿਣਾ ਦੁੱਭਰ ਹੋ ਗਿਆ। ਮੈਂ ਮਾਚਿਸ ਜਲਾਈ। ਇਸ ਦੇ ਚਾਨਣ ਵਿੱਚ ਮੈਨੂੰ ਪੀਲੇ ਕਾਗਜ਼ ਨਾਲ ਢਕੀਆਂ ਕੰਧਾਂ ਵਾਲੇ ਕਮਰੇ ਤੋਂ ਡਰ ਲੱਗਣ ਲੱਗ ਪਿਆ। ਮੈਂ ਸਿਗਰਟ ਤੇ ਸਿਗਰਟ ਫੂਕੀ ਜਾ ਰਿਹਾ ਸੀ ਤਾ ਕਿ ਸਮੱਸਿਆ



ਦੀ ਕਠਨਾਈ ਤੋਂ ਬਚਣ ਲਈ ਮੈਂ ਆਪਣੇ ਦਿਮਾਗ ਨੂੰ ਖੁੰਢਾ ਕਰ ਸਕਾਂ।

"ਬਾਕੀ ਦੀ ਸਾਰੀ ਰਾਤ ਮੈਂ ਸੌਂ ਨਾ ਸਕਿਆ। ਜਦ ਸਮੱਸਿਆ ਦਾ ਬੋਝ ਬਰਦਾਸ਼ਤ ਤੋਂ ਬਾਹਰ ਹੋ ਗਿਆ ਤਾਂ ਪੰਜ ਵਜੇ ਮੈਂ ਫੈਸਲਾ ਕਰ ਲਿਆ ਕਿ ਮੈਨੂੰ ਛੇਤੀ ਤੋਂ ਛੇਤੀ ਘਰ ਪਹੁੰਚਣਾ ਚਾਹੀਦੈ। ਉਠਿਆ, ਆਪਣੀ ਸੇਵਾ ਵਾਸਤੇ ਮਿਲੇ ਚੌਂਕੀਦਾਰ ਨੂੰ ਬੁਲਾਇਆ। ਉਸਨੂੰ ਘੋੜੇ ਲਿਆਕੇ ਮੇਰੇ ਲਈ ਬੱਘੀ ਤਿਆਰ ਕਰਨ ਲਈ ਆਖਿਆ। ਸੰਮੇਲਨ ਦੇ ਪ੍ਰਬੰਧਕਾਂ ਵੱਲ ਇੱਕ ਕਾਗਜ਼ੀ ਭੇਜ ਦਿੱਤੀ ਜਿਸ ਵਿੱਚ ਲਿਖ ਦਿੱਤਾ ਕਿ ਅਚਾਨਕ ਜ਼ਰੂਰੀ ਕੰਮ ਲਈ ਮੈਨੂੰ ਮਾਸਕੋ ਬੁਲਾਇਆ ਗਿਐ, ਇਸ ਲਈ ਮੇਰੀ ਥਾਂ ਤੁਸੀਂ ਕੋਈ ਹੋਰ ਬੰਦਾ ਨਿਯੁਕਤ ਕਰ ਲਵੋ।

"ਅੱਠ ਵਜੇ ਮੈਂ ਚਾਰ ਪਹੀਆਂ ਵਾਲੀ ਬੱਘੀ ਵਿੱਚ ਬਹਿਕੇ ਉਥੋਂ ਚਲਾ ਆਇਆ।"

## ਪੱਚੀ

ਚੈਕਰ ਆਇਆ ਉਸਨੇ ਸਾਡੇ ਡੱਬੇ ਦੀ ਖ਼ਤਮ ਹੋ ਰਹੀ ਮੋਮਬੱਤੀ ਬੁਝਾ ਦਿੱਤੀ। ਪਰ ਉਸਦੀ ਥਾਂ ਹੋਰ ਮੋਮਬੱਤੀ ਨਾ ਲਗਾਈ। ਬਾਹਰ ਚਾਨਣ ਹੋ ਰਿਹਾ ਸੀ। ਪੋਜ਼ਨੀਸ਼ਿਵ ਨੇ ਲੰਮਾ ਹਉਂਕਾ ਲਿਆ। ਚੈਕਰ ਦੇ ਜਾਣ ਦੀ ਉਡੀਕ ਵਿੱਚ ਉਹ ਚੁੱਪ ਚਾਪ ਬੈਠਾ ਰਿਹਾ। ਉਸਦੇ ਜਾਣ ਪਿਛੋਂ ਉਸਨੇ ਆਪਣੀ ਕਹਾਣੀ ਫੇਰ ਸ਼ੁਰੂ ਕਰ ਲਈ। ਡੱਬੇ ਵਿੱਚ ਮੂੰਹ ਹਨੇਰਾ ਸੀ। ਗੱਡੀ ਦੀਆਂ ਖਿੜਕੀਆਂ ਦੀ ਖੜਖੜ ਤੇ ਦੁਕਾਨ ਸਹਾਇਕ ਦੇ ਘੁਰਾੜਿਆ ਤੋਂ ਬਿਨਾ ਹੋਰ ਕੋਈ ਅਵਾਜ਼ ਨਹੀਂ ਸੀ। ਪਹੁ ਫੁਟਾਲੇ ਦੇ ਘੁਸਮੁਸੇ ਚਾਨਣ ਵਿੱਚ ਮੈਂ ਉਸਨੂੰ ਦੇਖ ਨਹੀਂ ਸਾਂ ਸਕਦਾ ਪਰ ਉਸਦੀ ਅਵਾਜ਼ ਸੁਣ ਸਕਦਾ ਸਾਂ। ਉਸਦੀ ਕੰਬਦੀ ਆਵਾਜ਼ ਤੋਂ ਸਾਫ ਪ੍ਰਗਟ ਹੁੰਦਾ ਸੀ ਕਿ ਉਸਦੀ ਵਿਆਕੁਲਤਾ ਅਤੇ ਪੀੜ ਵਧ ਗਈ ਸੀ।

"ਬੱਘੀ ਦੇ ਚੌਵੀ ਮੀਲ ਦੇ ਸਫਰ ਤੋਂ ਅੱਗੇ ਅੱਠ ਘੰਟੇ ਮੇਰਾ ਰੇਲ ਦਾ ਸਫਰ ਸੀ। ਬੱਘੀ ਦਾ ਸਫ਼ਰ ਬਹੁਤ ਹੀ ਮਜ਼ੇਦਾਰ ਸੀ। ਪਤਝੜ ਦੀ ਕਕਰੀਲੀ ਸਵੇਰ, ਚੜ੍ਹਦੇ ਸੂਰਜ ਦੀ ਨਿਖਰੀ ਨਿਖਰੀ ਧੁੱਪ। ਪੱਧਰੀ ਗਿੱਲੀ ਸੜਕ ਤੇ ਬੱਘੀ ਦੇ ਟਾਇਰਾਂ ਦੇ ਠੱਪਿਆਂ ਵਰਗੇ ਨਿਸ਼ਾਨ, ਜੀਵਨ ਬਖ਼ਸ਼ ਹਵਾ, ਖਿੜੀ ਖਿੜੀ ਧੁੱਪ, ਸਫਰ ਕਰਨ ਦਾ ਸੁਆਦ ਆ ਰਿਹਾ ਸੀ। ਸੂਰਜ ਨਿਕਲਣ ਪਿੱਛੋਂ ਮੈਂ ਠੀਕ ਮਹਿਸੂਸ ਕਰਨ ਲੱਗ ਪਿਆ ਸੀ। ਹਲਾਂ ਅੱਗੇ ਜੁੜੇ ਘੋੜਿਆਂ, ਖੇਤਾਂ ਅਤੇ ਲੰਘ ਰਹੇ ਲੋਕਾਂ ਵੱਲ ਦੇਖਦਾ ਦੇਖਦਾ ਭੁੱਲ ਹੀ ਗਿਆ ਸਾਂ ਕਿ ਮੈਂ ਕਿੱਥੇ ਜਾ ਰਿਹਾ ਸੀ। ਕਈ ਵਾਰ ਇਉਂ ਵੀ ਅਨੁਭਵ ਹੋਇਆ ਕਿ ਮੈਂ ਸਿਰਫ ਸੈਰ ਕਰ ਰਿਹਾ ਸੀ। ਇਸ ਸਫ਼ਰ ਦੇ ਕਾਰਨ ਬਿਲਕੁਲ ਮਨੋ ਕਲਪਿਤ ਸਨ। ਮੈਨੂੰ ਅਸਲ ਗੱਲ ਭੁੱਲਣ ਵਿੱਚ ਖੁਸ਼ੀ ਮਹਿਸੂਸ ਹੋ ਰਹੀ ਸੀ। ਜਦ ਅਸਲ ਗੱਲ ਦਾ ਚੇਤਾ ਆਉਂਦਾ ਤਾਂ ਮੈਂ ਆਪਣੇ ਆਪ ਨੂੰ ਆਖਦਾ, 'ਐਵੇਂ ਨਾ ਕਲਪ, ਸਭ ਕੁਝ ਆਪਣੇ ਆਪ ਠੀਕ ਹੋ ਜਾਵੇਗਾ।' ਪਰ ਅਚਾਨਕ ਇੱਕ ਘਟਨਾ ਵਾਪਰ ਗਈ। ਜਿਸ ਕਾਰਨ ਮੇਰੀ ਇਕਾਗਰਤਾ ਭੰਗ ਹੋ ਗਈ। ਬੱਘੀ ਟੁੱਟ ਗਈ। ਉਸਦੀ ਮੁਰੰਮਤ ਹੋਣ ਤੱਕ ਮਜਬੂਰਨ ਮੈਨੂੰ ਰੁਕਣਾ ਪਿਆ। ਇਸ ਹਾਦਸੇ ਕਾਰਨ ਬੜੇ ਖਤਰਨਾਕ ਨਤੀਜੇ ਨਿਕਲੇ। ਇਸ ਦੇਰੀ ਕਾਰਨ ਐਕਸਪ੍ਰੈਸ ਖੁੰਝ ਗਈ ਤੇ ਮੈਨੂੰ ਡਾਕ ਗੱਡੀ ਫੜਨੀ ਪਈ। ਜਿਸਦਾ ਸਿੱਟਾ ਇਹ ਹੋਇਆ ਕਿ ਪੰਜ ਵਜੇ ਮਾਸਕੋ ਪਹੁੰਚਣ ਦੀ ਬਜਾਇ ਮੈਂ ਰਾਤ ਦੇ ਬਾਰਾਂ ਵਜੇ ਅਪੜਿਆ।

"ਬੱਘੀ ਦੀ ਮੁਰੰਮਤ ਹੋ ਰਹੀ ਸੀ। ਸਮਾਂ ਬਿਤਾਉਣਾ ਮੁਸ਼ਕਲ ਹੋ ਰਿਹਾ ਸੀ। ਨਿੱਕੀਆਂ ਨਿੱਕੀਆਂ ਗੱਲਾਂ ਜਿਵੇਂ ਅਗਲਾ ਸਫਰ, ਮੁਰੰਮਤ ਦੀ ਚਿੰਤਾ, ਕਿਰਾਏ ਦਾ ਹਿਸਾਬ ਕਿਤਾਬ, ਹੋਟਲ ਦੇ ਨੌਕਰ ਨਾਲ ਹੋਈ ਗੱਲਬਾਤ ਬਾਰੇ ਸੋਚ ਕੇ ਮੈਂ ਸਮਾਂ ਲੰਘਾਇਆ। ਅਖੀਰ ਸ਼ਾਮ ਤੱਕ ਬੱਘੀ ਠੀਕ ਹੋ ਗਈ ਅਤੇ ਮੈਂ ਫੇਰ ਚੱਲ ਪਿਆ। ਦਿਨ ਨਾਲੋਂ ਰਾਤ ਨੂੰ ਸਫਰ ਕਰਨਾ ਹੋਰ ਵੀ ਸੁਆਦਲਾ ਜਾਪਦਾ ਸੀ। ਚੰਦ ਦਾ ਚਾਨਣ, ਹਲਕੀ ਹਲਕੀ ਠੰਢ, ਵਧੀਆ ਪੱਧਰੀ ਸੜਕ, ਵਧੀਆ ਘੋੜੇ, ਖੁਸ਼ ਮਿਜਾਜ਼ ਕੋਚਵਾਨ, ਸਾਰੀਆਂ ਗੱਲਾਂ ਦਾ ਰੱਜਕੇ ਸੁਆਦ ਮਾਣ ਰਿਹਾ ਸੀ। ਇਸ ਗੱਲ ਦਾ ਰਤੀ ਭਰ ਵੀ ਖਿਆਲ ਨਹੀਂ ਸੀ ਆ ਰਿਹਾ ਕਿ ਅੱਗੇ ਕੀ ਹੋਣ ਵਾਲਾ ਹੈ। ਜਾਂ ਸ਼ਾਇਦ ਮੈਂ ਇਹ ਜਾਣਦਾ ਸੀ ਕਿ ਅੱਗੇ ਕਿਹੜੀ ਚੀਜ਼ ਮੈਨੂੰ ਉਡੀਕ ਰਹੀ ਸੀ। ਇਸ ਲਈ ਜ਼ਿੰਦਗੀ ਦੀਆਂ

ਖੁਸ਼ੀਆਂ ਨੂੰ ਡੀਕ ਲਾ ਕੇ ਪੀ ਜਾਣਾ ਚਾਹੁੰਦਾ ਸਾਂ।

"ਪਰ ਖੁਸ਼ੀਆਂ ਦਾ ਮੇਰਾ ਇਹ ਭਰਮ ਜਾਲ, ਆਪਣੀਆਂ ਅੰਦਰਲੀਆਂ ਭਾਵਨਾਵਾਂ ਨੂੰ ਨਜ਼ਰ ਅੰਦਾਜ਼ ਕਰਨ ਦਾ ਯਤਨ ਬੱਘੀ ਦੇ ਸਫਰ ਦੇ ਨਾਲ ਹੀ ਖਤਮ ਹੋ ਗਿਆ। ਰੇਲ ਦੇ ਡੱਬੇ ਵਿੱਚ ਪੈਰ ਧਰਨ ਸਾਰ ਮੇਰੀ ਮਾਨਸਿਕ ਹਾਲਤ ਬਿਲਕੁਲ ਬਦਲ ਗਈ। ਖੁਸ਼ੀਆਂ ਤਾਂ ਕਿਧਰੇ ਬੱਘੀ ਵਿੱਚ ਹੀ ਰਹਿ ਗਈਆਂ ਸਨ। ਮੇਰੇ ਨਾਲ ਹੁਣ ਸਫਰ ਕਰ ਰਹੇ ਸਨ ਮੇਰੀਆਂ ਚਿੰਤਾਵਾਂ, ਮੇਰਾ ਸੰਤਾਪ, ਮੇਰਾ ਅੰਦਰਲਾ ਸੰਘਰਸ਼, ਮੇਰੀ ਵੇਦਨਾ। ਅੱਠ ਘੰਟਿਆਂ ਦੇ ਇਸ ਸਫਰ ਨੂੰ ਮੈਂ ਸਾਰੀ ਉਮਰ ਨਹੀਂ ਭੁੱਲ ਸਕਦਾ। ਇਸ ਦਾ ਕਾਰਨ ਸ਼ਾਇਦ ਇਹ ਸੀ ਕਿ ਰੇਲ ਗੱਡੀ ਵਿੱਚ ਬੈਠਣ ਸਾਰ ਮੈਨੂੰ ਜਾਪਿਆ ਜਿਵੇਂ ਮੈਂ ਘਰ ਪਹੁੰਚ ਗਿਆ ਹੋਵਾਂ। ਜਾਂ ਸ਼ਾਇਦ ਰੇਲ ਦਾ ਸਫਰ ਹਮੇਸ਼ਾ ਹੀ ਅਜਿਹਾ ਅਸਰ ਕਰਦਾ ਹੋਵੇ। ਖੈਰ, ਕਾਰਨ ਭਾਵੇਂ ਕੁਝ ਵੀ ਹੋਵੇ, ਜਿਉਂ ਹੀ ਡੱਬੇ ਵਿੱਚ ਮੈਂ ਆਪਣੀ ਸੀਟ ਉੱਤੇ ਬੈਠਾ ਮੇਰੀ ਕਲਪਨਾ ਬੇਕਾਬੂ ਹੋ ਗਈ। ਉਸਨੇ ਮੇਰੀ ਈਰਖਾ ਨੂੰ ਉਤੇਜਿਤ ਕਰਨ ਲਈ ਭਾਂਤ ਭਾਂਤ ਦੀਆਂ ਤਸਵੀਰਾਂ ਮੇਰੇ ਸਾਹਮਣੇ ਲਿਆਉਣੀਆਂ ਸ਼ੁਰੂ ਕਰ ਦਿੱਤੀਆਂ। ਹਰ ਤਸਵੀਰ ਪਹਿਲੀ ਨਾਲੋਂ ਵੀ ਗੰਦੀ ਹੁੰਦੀ। ਸਾਰੀਆਂ ਤਸਵੀਰਾਂ ਇਹੀ ਦਿਖਾ ਰਹੀਆਂ ਸਨ ਕਿ ਮੇਰੀ ਗੈਰ ਹਾਜ਼ਰੀ ਵਿੱਚ ਮੇਰੀ ਪਤਨੀ ਕਿਹੋ ਜਿਹੇ ਚੰਦ ਚੜ੍ਹਾ ਰਹੀ ਸੀ। ਕਿਹੋ ਜਿਹੇ ਗੁਲ ਖਿਲਾ ਰਹੀ ਸੀ। ਮੈਨੂੰ ਕਿਵੇਂ ਧੋਖਾ ਦੇ ਰਹੀ ਸੀ। ਮੈਂ ਗੁੱਸੇ ਭਰੀ ਨਫਰਤ ਦੀ ਅੱਗ ਵਿੱਚ ਭੁੱਜ ਰਿਹਾ ਸਾਂ ਅਤੇ ਇੰਨ੍ਹਾਂ ਤਸਵੀਰਾਂ ਰਾਹੀਂ ਆਪਣੀ ਮਿੱਟੀ ਪਲੀਤ ਹੁੰਦੀ ਦੇਖਕੇ ਖੁਸ਼ ਹੋ ਰਿਹਾ ਸਾਂ। ਇਨ੍ਹਾਂ ਤਸਵੀਰਾਂ ਨੂੰ ਮੈਂ ਆਪਣੀਆਂ ਅੱਖਾਂ ਤੋਂ ਪਰੇ ਨਹੀਂ ਸੀ ਕਰ ਸਕਦਾ। ਆਪਣੀਆਂ ਅੱਖਾਂ ਉਨ੍ਹਾਂ ਉੱਪਰੋਂ ਚੁੱਕ ਨਹੀਂ ਸੀ ਸਕਦਾ। ਆਪਣੇ ਦਿਮਾਗ ਨੂੰ ਅਜਿਹੀਆਂ ਤਸਵੀਰਾਂ ਬਣਾਉਣ ਤੋਂ ਰੋਕ ਵੀ ਨਹੀਂ ਸੀ ਸਕਦਾ। ਜਿੰਨਾ ਬਹੁਤਾ ਮੈਂ ਇਨ੍ਹਾਂ ਤਸਵੀਰਾਂ ਬਾਰੇ ਸੋਚਦਾ ਸਾਂ ਉਨ੍ਹਾਂ ਹੀ ਬਹੁਤਾ ਮੈਨੂੰ ਉਨ੍ਹਾਂ ਦੀ ਅਸਲੀਅਤ ਵਿੱਚ ਵਿਸ਼ਵਾਸ ਹੁੰਦਾ ਜਾ ਰਿਹਾ ਸੀ। ਜਿਸ ਸਪਸ਼ਟਤਾ ਨਾਲ ਉਹ ਮੇਰੇ ਦਿਮਾਗ ਵਿੱਚ ਰੂਪਮਾਨ ਹੋ ਰਹੀਆਂ ਸਨ, ਮੈਨੂੰ ਯਕੀਨ ਹੁੰਦਾ ਜਾ ਰਿਹਾ ਸੀ ਕਿ ਉਹ ਸੱਚੀਆਂ ਹਨ। ਮੇਰੀ ਮਰਜ਼ੀ ਦੇ ਉਲਟ ਕੋਈ ਰਾਖਸ਼ ਅਜੀਬ ਮਨਘੜਤ ਭਿਆਣਕ ਵਿਚਾਰ ਮੇਰੇ ਕੰਨਾਂ ਵਿੱਚ ਬੋਲੀ ਜਾ ਰਿਹਾ ਸੀ। ਕਈ ਸਾਲ ਪਹਿਲਾਂ ਸੰਗੀਤਕਾਰ ਦੇ ਭਰਾ ਨਾਲ ਹੋਈ ਗੱਲਬਾਤ ਵੀ ਮੈਨੂੰ ਯਾਦ ਆ ਰਹੀ ਸੀ ਅਤੇ ਮੈਂ ਆਪਣੀ ਦੂਸ਼ਿਤ ਮਾਨਸਿਕ ਖੁਸ਼ੀ ਦੀ ਅਵਸਥਾ ਵਿੱਚ ਉਸਨੂੰ ਪਤਨੀ ਅਤੇ ਸੰਗੀਤਕਾਰ ਨਾਲ ਜੋੜਕੇ ਆਪਣੇ ਜ਼ਖਮੀ ਦਿਲ ਨੂੰ ਲਹੂ ਲੁਹਾਣ ਕਰ ਰਿਹਾ ਸੀ।

"ਇਹ ਗੱਲਬਾਤ ਕਈ ਸਾਲ ਪਹਿਲਾਂ ਹੋਈ ਸੀ। ਪਰ ਮੈਨੂੰ ਅਜੇ ਵੀ ਚੰਗੀ ਤਰ੍ਹਾਂ ਯਾਦ ਸੀ। ਇੱਕ ਦਿਨ ਮੈਂ ਸੰਗੀਤਕਾਰ ਦੇ ਭਰਾ ਨੂੰ ਪੁੱਛਿਆ, 'ਤੂੰ ਕਦੇ ਵੇਸਵਾਵਾਂ ਕੋਲ ਗਿਐ ?' ਉਸਦਾ ਉੱਤਰ ਸੀ, 'ਕੋਈ ਸ਼ਰੀਫ ਆਦਮੀ ਅਜਿਹੀ ਥਾਂ ਕਿਉਂ ਜਾਵੇ ਜਿੱਥੇ ਉਸਨੂੰ ਬਿਮਾਰੀ ਲੱਗਣ ਦਾ ਡਰ ਹੋਵੇ ਅਤੇ ਜਿੱਥੇ ਜਾਣਾ ਆਮ ਤੌਰ ਤੇ ਗੰਦਾ ਤੇ ਨੀਚ ਕੰਮ ਸਮਝਿਆ ਜਾਂਦਾ ਹੋਵੇ ਜਦ ਕਿ ਉਸਨੂੰ ਇੱਜ਼ਤਦਾਰ ਇਸਤ੍ਰੀ ਮਿਲ ਸਕਦੀ ਹੋਵੇ।' ਹੁਣ ਉਸਦੇ ਭਰਾ ਨੂੰ ਮੇਰੀ ਪਤਨੀ ਮਿਲ ਗਈ ਸੀ। ਮੈਂ ਮਨ ਹੀ ਮਨ ਸੋਚ ਰਿਹਾ ਸੀ, 'ਠੀਕ ਹੈ, ਉਹ ਕੋਈ ਨਵੀਂ ਨਵੇਲੀ ਨਹੀਂ, ਖੱਬੇ ਪਾਸਿਓਂ ਉਸਦਾ ਇੱਕ ਦੰਦ ਵੀ ਉਖੜਿਆ ਹੋਇਐ, ਮੋਟੀ ਵੀ ਹੋ ਗਈ ਹੈ', ਮੈਂ ਸੰਗੀਤਕਾਰ ਦੀ ਵਕਾਲਤ ਕਰਦਿਆਂ ਸੋਚਿਆ, 'ਪਰ ਕੀਤਾ ਕੀ ਜਾਵੇ, ਬੰਦੇ ਨੂੰ ਜੋ ਕੁਝ ਮਿਲੇ ਸਵੀਕਾਰ ਕਰ ਲੈਣਾ ਚਾਹੀਦੈ।' ਮੈਂ ਫੇਰ ਆਪਣੇ ਆਪ ਨੂੰ ਆਖਿਆ, 'ਹਾਂ, ਉਸਨੂੰ ਆਪਣੀ ਪ੍ਰੇਮਕਾ ਬਣਾਕੇ ਉਹ ਉਸ ਉੱਤੇ ਅਹਿਸਾਨ ਕਰ ਰਿਹੈ, ਫੇਰ ਉਸਤੋਂ ਬਿਮਾਰੀ ਲੱਗਣ ਦਾ ਵੀ ਕੋਈ ਡਰ ਨਹੀਂ।' 'ਪਰ ਤੂੰ ਸੋਚੀ ਕੀ ਜਾ ਰਿਹੈਂ ? ਅਜਿਹੀ ਕੋਈ ਗੱਲ ਨਹੀਂ ਵਾਪਰੀ। ਅਜਿਹੀ ਗੱਲ ਤੇ ਵਿਸ਼ਵਾਸ ਕਰਨ ਲਈ ਤੇਰੇ ਕੋਲ ਕੋਈ ਸਬੂਤ ਨਹੀਂ। ਕੀ ਤੈਨੂੰ ਉਸਨੇ ਖੁਦ ਹੀ ਨਹੀਂ ਸੀ ਆਖਿਆ ਕਿ ਅਜਿਹੇ ਆਦਮੀ ਨਾਲ ਈਰਖਾ ਕਰਨੀ ਤੇਰੀ ਸ਼ਾਨ ਦੇ ਉਲਟ ਹੈ ? ਹਾਂ, ਆਖਿਆ ਸੀ, ਪਰ ਉਹ ਝੂਠ ਬੋਲ ਰਹੀ ਸੀ...... ਮੈਂ ਅੰਦਰੇ ਅੰਦਰ ਵੱਟ ਖਾਧਾ ਅਤੇ ਫੇਰ ਸਾਰਾ ਕੁਝ ਪਹਿਲਾਂ ਵਾਂਗ



ਹੀ ਸ਼ੁਰੂ ਹੋ ਗਿਆ।

"ਮੈਥੋਂ ਬਿਨਾਂ ਡੱਬੇ ਵਿੱਚ ਦੋ ਮੁਸਾਫਰ ਹੋਰ ਸਨ। ਇੱਕ ਬੁੱਢੀ ਅਤੇ ਦੂਜਾ ਉਸਦਾ ਪਤੀ। ਉਹ ਦੋਨੋਂ ਚੁੱਪ ਚਾਪ ਬੈਠੇ ਸਨ। ਕਿਸੇ ਸਟੇਸ਼ਨ ਤੇ ਉਹ ਵੀ ਉਤਰ ਗਏ। ਮੈਂ ਇੱਕਲਾ ਰਹਿ ਗਿਆ। ਮੈਨੂੰ ਜਾਪਿਆ ਜਿਵੇਂ ਪਿੰਜਰੇ ਵਿੱਚ ਬੰਦ ਮੈਂ ਕੋਈ ਜਾਨਵਰ ਹੋਵਾਂ। ਇਕਦਮ ਘਬਰਾ ਕੇ ਮੈਂ ਖਿੜਕੀ ਕੋਲ ਗਿਆ। ਫੇਰ ਡਿੱਕ ਡੋਲੇ ਖਾਂਦਾ ਮੈਂ ਡੱਬੇ ਦੇ ਚੱਕਰ ਕੱਟਣ ਲੱਗ ਪਿਆ। ਜਿਵੇਂ ਮੇਰੇ ਤੁਰਨ ਫਿਰਨ ਨਾਲ ਗੱਡੀ ਦੀ ਰਫਤਾਰ ਤੇਜ਼ ਹੋ ਜਾਏਗੀ। ਪਰ ਗੱਡੀ ਆਪਣੇ ਬੈਂਚਾਂ, ਖਿੜਕੀਆਂ ਸਮੇਤ ਹਿਚਕੋਲੇ ਖਾਂਦੀ ਉਸੇ ਰਫਤਾਰ ਨਾਲ ਜਾ ਰਹੀ ਸੀ ਜਿਵੇਂ ਹੁਣ ਆਪਣੀ ਗੱਡੀ ਜਾ ਰਹੀ ਹੈ।

ਉਹ ਇਕਦਮ ਖੜ੍ਹਾ ਹੋ ਗਿਆ। ਦੋ ਚਾਰ ਕਦਮ ਤੁਰਕੇ ਮੁੜ ਆਪਣੀ ਸੀਟ ਤੇ ਆ ਬੈਠਾ।

"ਕਦੇ ਕਦੇ ਮੈਂ ਬਹੁਤ ਡਰ ਜਾਂਦਾ ਹਾਂ। ਗੱਡੀ ਦੇ ਸਫਰ ਵਿੱਚ ਮੇਰਾ ਸਾਹ ਸੁੱਕ ਜਾਂਦੈ।" ਉਸਨੇ ਕਹਾਣੀ ਮੁੜ ਸ਼ੁਰੂ ਕਰਦਿਆਂ ਆਖਿਆ, "ਮੈਂ ਆਪਣੇ ਆਪ ਨੂੰ ਵਾਰ ਵਾਰ ਆਖ ਰਿਹਾ ਸਾਂ, ਮੈਨੂੰ ਕਿਸੇ ਹੋਰ ਚੀਜ਼ ਬਾਰੇ ਸੋਚਣਾ ਚਾਹੀਦੈ। ਹੋਰ ਨਹੀਂ ਤਾਂ ਉਸ ਹੋਟਲ ਬਾਰੇ ਸੋਚਣਾ ਚਾਹੀਦੈ ਜਿੱਥੇ ਮੈਂ ਖਾਣਾ ਖਾਧਾ ਸੀ। ਦਾੜ੍ਹੀ ਵਾਲੇ ਉਸ ਚੌਕੀਦਾਰ ਦੇ ਪੋਤੇ ਬਾਰੇ ਸੋਚਣਾ ਚਾਹੀਦੈ ਜਿਸਦੀ ਉਮਰ ਮੇਰੇ ਵੱਡੇ ਲੜਕੇ 'ਵੈਸੀਆ' ਜਿੰਨੀ ਸੀ.....ਮੇਰਾ ਵੈਸੀਆ। ਇਨ੍ਹਾਂ ਦਿਨਾ ਵਿੱਚ ਉਸਨੇ ਜ਼ਰੂਰ ਉਸ ਸੰਗੀਤਕਾਰ ਨੂੰ ਉਸਦੀ ਮੰਮੀ ਦਾ ਚੁੰਮਣ ਲੈਂਦੇ ਦੇਖਿਆ ਹੋਵੇਗਾ। ਉਹ ਮਾਸੂਮ ਬੱਚੇ ਨੂੰ ਕਿੰਨਾਂ ਦੁੱਖ ਹੋਇਆ ਹੋਵੇਗਾ...... ਉਸਦੀ ਮੰਮੀ ਨੂੰ ਇਸ ਨਾਲ ਕੀ। ਉਸਨੂੰ ਤਾਂ ਨਵਾਂ ਇਸ਼ਕ ਜਾਗਿਆ ਹੋਇਐ......।' 'ਨਹੀਂ ਨਹੀਂ, ਮੈਂ ਸਥਾਨਕ ਹਸਪਤਾਲ ਦੇ ਮੁਆਇਨੇ ਬਾਰੇ ਸੋਚਾਂਗਾ। ਕਿਵੇਂ ਇੱਕ ਮਰੀਜ਼ ਨੇ ਡਾਕਟਰ ਦੀ ਸ਼ਿਕਾਇਤ ਕੀਤੀ ਸੀ। ਉਸ ਡਾਕਟਰ ਦੀਆਂ ਮੁੱਛਾਂ ਸੰਗੀਕਾਰ ਵਰਗੀਆਂ ਸਨ। ਕਿਸ ਚਲਾਕੀ ਨਾਲ ਉਸਨੇ ਮੈਨੂੰ ਇਹ ਆਖ ਕੇ ਧੋਖਾ ਦਿੱਤਾ ਕਿ ਉਹ ਚਲਾ ਜਾਏਗਾ।' ਇਸ ਤਰ੍ਹਾਂ ਫੇਰ ਉਹੀ ਗੱਲ ਛਿੜ ਪੈਂਦੀ। ਹਰ ਚੀਜ਼, ਹਰ ਖਿਆਲ ਜੋ ਵੀ ਮੈਂ ਸੋਚਦਾ ਮੈਨੂੰ ਵਾਪਸ ਉੱਥੇ ਹੀ ਲੈ ਆਉਂਦਾ। ਮੈਂ ਦੁਖੀ ਹੋ ਰਿਹਾ ਸਾਂ। ਅਸਹਿ ਹੱਦ ਤੱਕ ਦੁਖੀ ਹੋ ਰਿਹਾ ਸਾਂ। ਦੁਖੀ ਵੀ ਮੈਂ ਆਪਣੀ ਅਗਿਆਨਤਾ, ਆਪਣੇ ਅਵਿਸ਼ਵਾਸ, ਆਪਣੀ ਇਸ ਦੁਬਿਧਾ ਕਾਰਨ ਹੋ ਰਿਹਾ ਸਾਂ ਕਿਉਂਕਿ ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਮੈਨੂੰ ਪਤਨੀ ਨੂੰ ਪਿਆਰ ਕਰਨਾ ਚਾਹੀਦਾ ਜਾਂ ਨਫਰਤ। ਇੱਕ ਸਮੇਂ ਮੇਰੀ ਵੇਦਨਾ ਇਸ ਹੱਦ ਤੱਕ ਵਧ ਗਈ ਅਤੇ ਮੈਨੂੰ ਖਿਆਲ ਆਇਆ ਕਿ ਮੈਨੂੰ ਰੇਲ ਗੱਡੀ ਹੇਠ ਆ ਕੇ ਆਪਣੇ ਆਪ ਨੂੰ ਖਤਮ ਕਰ ਦੇਣਾ ਚਾਹੀਦੈ। ਮੈਨੂੰ ਇਹ ਖਿਆਲ ਬਹੁਤ ਚੰਗਾ ਲੱਗਿਆ। ਮਰਨ ਪਿੱਛੋਂ ਘੱਟੋ ਘੱਟ ਮੈਨੂੰ ਸ਼ੱਕ ਸ਼ੁਬ੍ਹੇ, ਦੁਚਿੱਤੀਆਂ, ਦੁਬਿਧਾਵਾਂ ਤਾਂ ਤੰਗ ਨਹੀਂ ਕਰਨਗੀਆਂ। ਪਰ ਮੈਨੂੰ ਆਪਣੇ ਆਪ ਤੇ ਤਰਸ ਆ ਗਿਆ ਤੇ ਮੈਂ ਮਰ ਨਾ ਸਕਿਆ। ਪਰ ਪਤਨੀ ਪ੍ਰਤੀ ਮੇਰੇ ਅੰਦਰ ਅਥਾਹ ਨਫਰਤ ਜਾਗ ਪਈ। ਸੰਗੀਤਕਾਰ ਨਾਲ ਮੇਰੀ ਨਫਰਤ ਵਿੱਚ ਆਪਣੀ ਹਾਰ ਅਤੇ ਉਸਦੀ ਜਿੱਤ ਦਾ ਰਲਿਆ ਮਿਲਿਆ ਅਹਿਸਾਸ ਸ਼ਾਮਲ ਸੀ। ਪਰ ਪਤਨੀ ਨਾਲ ਮੇਰੀ ਨਫਰਤ ਵਿੱਚ ਭਿਆਣਕ ਨਫਰਤ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਸੀ। 'ਖੁਦਕੁਸ਼ੀ ਕਰਕੇ ਉਸਨੂੰ ਆਜ਼ਾਦ ਕਰ ਦੇਵਾਂ ?...... ਉਹ ਵੀ ਮੇਰੇ ਵਾਂਗ ਦੁਖੀ ਕਿਉਂ ਨਾ ਹੋਵੇ ? ...... ਜਿਹੋ ਜਿਹੇ ਸੰਤਾਪ ਵਿੱਚੋਂ ਦੀ ਮੈਂ ਲੰਘ ਰਿਹਾ ਹਾਂ ਉਹ ਵੀ ਕਿਉਂ ਨਾ ਭੋਗੇ।' ਮੈਂ ਆਪਣੇ ਆਪ ਨੂੰ ਆਖਿਆ।

"ਇਸ ਵੇਦਨਾ ਤੋਂ ਛੁਟਕਾਰਾ ਪਾਉਣ ਲਈ ਮੈਂ ਹਰ ਸਟੇਸ਼ਨ ਤੇ ਉਤਰ ਜਾਂਦਾ। ਇੱਕ ਸਟੇਸ਼ਨ ਤੇ ਉਤਰ ਕੇ ਮੈਂ ਹੋਟਲ ਵਿੱਚ ਗਿਆ। ਉੱਥੇ ਕੁਝ ਮੁਸਾਫਰ ਸ਼ਰਾਬ ਪੀ ਰਹੇ ਸਨ। ਮੈਂ ਵੀ ਆਪਣੇ ਲਈ ਵੋਦਕਾ ਮੰਗਵਾ ਲਈ। ਮੇਰੇ ਕੋਲ ਖੜ੍ਹਾ ਇੱਕ ਯਹੂਦੀ ਵੀ ਸ਼ਰਾਬ ਪੀ ਰਿਹਾ ਸੀ। ਉਹ ਮੇਰੇ ਨਾਲ ਗੱਲਾਂ ਕਰਨ ਲੱਗ ਪਿਆ। ਮੈਂ ਆਪਣੇ ਡੱਬੇ ਦੀ ਇਕੱਲਤਾ ਤੋਂ ਬਚਣ ਲਈ ਉਸਦੇ ਨਾਲ ਹੀ ਤੀਜੇ ਦਰਜੇ ਦੇ ਡੱਬੇ ਵਿੱਚ ਚਲਾ ਗਿਆ। ਡੱਬਾ ਬਹੁਤ ਗੰਦਾ, ਸਿਗਰਟਾਂ ਦੇ ਧੂੰਏਂ ਨਾਲ ਭਰਿਆ ਹੋਇਆ ਸੀ ਫਰਸ਼ ਉੱਤੇ ਸੂਰਜ ਮੁਖੀ ਦੇ ਬੀਜ ਖਿਲਰੇ ਪਏ ਸਨ। ਮੈਂ ਉਸਦੇ

ਕੋਲ ਹੀ ਬੈਠ ਗਿਆ। ਉਸਨੇ ਮੈਨੂੰ ਬੜੀਆਂ ਕਹਾਣੀਆਂ ਸੁਣਾਈਆਂ। ਆਪਣੇ ਜਾਣੇ ਮੈਂ ਬੜੇ ਧਿਆਨ ਨਾਲ ਸੁਣ ਰਿਹਾ ਸੀ। ਪਰ ਮੈਨੂੰ ਉਸਦੀ ਕੋਈ ਗੱਲ ਦੀ ਸਮਝ ਨਹੀਂ ਸੀ ਆ ਰਹੀ ਕਿਉਂਕਿ ਮੇਰਾ ਦਿਮਾਗ ਤਾਂ ਮੇਰੇ ਆਪਣੇ ਵਿਚਾਰਾਂ ਨਾਲ ਹੀ ਭਰਿਆ ਪਿਆ ਸੀ। ਉਹ ਵੀ ਮੇਰੀ ਬੇਧਿਆਨੀ ਨੂੰ ਤਾੜ ਗਿਆ ਤੇ ਉਸਨੇ ਮੈਨੂੰ ਜ਼ਰਾ ਧਿਆਨ ਨਾਲ ਗੱਲਾਂ ਸੁਨਣ ਲਈ ਆਖਿਆ। 'ਮੈਨੂੰ ਜ਼ਰੂਰ ਇਸ ਬਾਰੇ ਚੰਗੀ ਤਰ੍ਹਾਂ ਵਿਚਾਰ ਕਰਨੀ ਚਾਹੀਦੀ ਹੈ ਕਿ ਮੈਂ ਜੋ ਕੁਝ ਸੋਚ ਰਿਹਾ ਹਾਂ ਠੀਕ ਵੀ ਹੈ ਜਾਂ ਮੇਰੇ ਦੁਖੀ ਹੋਣ ਦਾ ਕਾਰਨ ਕੋਈ ਹੋਰ ਵੀ ਹੋ ਸਕਦੈ ?' ਮੈਂ ਠੰਢੇ ਦਿਮਾਗ ਨਾਲ ਸਾਰੀ ਗੱਲ ਉੱਤੇ ਸੋਚ ਵਿਚਾਰ ਕਰਨ ਲਈ ਬਹਿ ਗਿਆ। ਪਰ ਸ਼ਾਂਤਮਈ ਸੋਚ ਵਿਚਾਰ ਦੀ ਥਾਂ ਉਹੀ ਗੱਲ ਫੇਰ ਸ਼ੁਰੂ ਹੋ ਗਈ। ਤਰਕ ਸੰਗਤ ਵਿਚਾਰਾਂ ਦੀ ਥਾਂ ਉਹੀ ਗੱਲ ਫੇਰ ਉਹੀ ਤਸਵੀਰਾਂ, ਉਹੀ ਖਿਆਲ ਉਡਾਰੀਆਂ। 'ਪਿਛਲੇ ਸਾਲਾਂ ਵਿੱਚ ਮੈਂ ਕਿੰਨੀ ਵਾਰ ਇਸ ਤਰ੍ਹਾਂ ਦੁਖੀ ਹੋਇਆ ਹਾਂ?' ਈਰਖਾ ਦੇ ਪਿਛਲੇ ਦੌਰਿਆਂ ਨੂੰ ਯਾਦ ਕਰਦਿਆਂ ਮੈਂ ਆਪਣੇ ਆਪ ਨੂੰ ਪੁੱਛਿਆ, 'ਹਰ ਵਾਰ ਗੱਲ ਆਈ ਗਈ ਹੁੰਦੀ ਰਹੀ। ਇਸ ਵਾਰ ਵੀ ਉਹ ਮੈਨੂੰ ਆਰਾਮ ਨਾਲ ਬਿਸਤਰੇ ਵਿੱਚ ਸੁੱਤੀ ਪਈ ਮਿਲੇਗੀ। ਇਹ ਮੇਰਾ ਖਿਆਲ ਨਹੀਂ ਪੱਕਾ ਯਕੀਨ ਹੈ। ਉਹ ਜਾਗੇ ਗੀ ਤੇ ਮੈਨੂੰ ਦੇਖਕੇ ਖੁਸ਼ ਹੋ ਜਾਏਗੀ। ਉਸਦੀਆਂ ਗੱਲਾਂ ਤੇ ਹਰਕਤਾਂ ਸਾਫ ਪ੍ਰਗਟ ਕਰਨਗੀਆਂ ਕਿ ਕੁਝ ਵੀ ਨਹੀਂ ਹੋਇਆ। ਸਭ ਮੇਰਾ ਵਹਿਮ ਸੀ।...... ਕਿੰਨਾਂ ਚੰਗਾ ਹੋਵੇਗਾ ਜੇਕਰ ਅਜਿਹਾ ਹੀ ਹੋਵੇ। 'ਨਹੀਂ', ਬਹੁਤ ਵਾਰ ਇਹ ਗੱਲ ਆਈ ਗਈ ਹੁੰਦੀ ਰਹੀ ਹੈ। ਪਰ ਇਸ ਵਾਰ ਇੰਜ ਨਹੀਂ ਹੋਵੇਗਾ।' ਦੂਜੀ ਆਵਾਜ਼ ਨੇ ਆਖਿਆ। ਅਤੇ ਫੇਰ ਉਹੀ ਗੱਲ ਸ਼ੁਰੂ ਹੋ ਗਈ। 'ਹਾਂ ਇਹੀ ਮੇਰੀ ਸਜ਼ਾ ਹੈ।' ਹੁਣ ਮੈਂ ਆਤਸ਼ਿਕ ਦੇ ਮਰੀਜ਼ ਨੌਜਵਾਨਾਂ ਨੂੰ ਬਦਫੈਲੀਆਂ ਤੋਂ ਬਚਕੇ ਰਹਿਣ ਦੀ ਸਿੱਖਿਆ ਦੇਣ ਲਈ ਹਸਪਤਾਲ ਲਿਜਾਣ ਦੀ ਬਜਾਇ ਆਪਣੀ ਆਤਮਾ ਅੰਦਰ ਝਾਤੀ ਪੁਆਵਾਂਗਾ ਤਾ ਕਿ ਉਹ ਦੇਖ ਸਕਣ ਕਿ ਅਨੇਕਾਂ ਸ਼ੈਤਾਨ ਕਿਵੇਂ ਇਸਦੀਆਂ ਲੀਰਾਂ ਕਰ ਰਹੇ ਹਨ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਮੈਂ ਉਸਦੇ ਸਰੀਰ ਦੀ ਮਾਲਕੀ ਦਾ ਇਸ ਤਰ੍ਹਾਂ ਦਾਅਵਾ ਕਰ ਰਿਹਾ ਸੀ ਜਿਵੇਂ ਉਹ ਮੇਰਾ ਆਪਣਾ ਹੀ ਸਰੀਰ ਹੋਵੇ। ਪਰ ਉਸਦਾ ਸਰੀਰ ਮੇਰਾ ਸਰੀਰ ਨਹੀਂ ਸੀ। ਉਸਦਾ ਆਪਣਾ ਸਰੀਰ ਸੀ ਜਿਸਨੂੰ ਉਹ ਆਪਣੀ ਮਰਜ਼ੀ ਅਨੁਸਾਰ ਵਰਤ ਸਕਦੀ ਸੀ। ਜਿਸ ਢੰਗ ਨਾਲ ਵਰਤਣਾ ਚਾਹੁੰਦੀ ਸੀ, ਮੈਨੂੰ ਪਸੰਦ ਨਹੀਂ ਸੀ। ਮੈਂ ਉਨ੍ਹਾਂ ਵਿੱਚੋਂ ਕਿਸੇ ਦਾ ਵੀ ਕੁਝ ਨਹੀਂ ਵਿਗਾੜ ਸਕਦਾ ਸੀ। ਉਹ ਕਿਸੇ ਗੀਤ ਦੇ ਨਾਇਕ ਵਾਂਗ ਫਾਂਸੀ ਦੇ ਤਖਤੇ ਵੱਲ ਜਾਂਦਾ ਹੋਇਆ ਵੀ ਉਸਦੇ ਮਿੱਠੇ ਚੁੰਮਣਾ ਦੇ ਗੀਤ ਗਾਏਗਾ। ਮਰਕੇ ਵੀ ਉਸਦੀ ਲੱਤ ਮੇਰੇ ਉੱਤੇ ਰਹੇਗੀ। ਪਤਨੀ ਨੇ ਜੇਕਰ ਇਹ ਪਾਪ ਅਜੇ ਨਾ ਵੀ ਕੀਤਾ ਹੋਵੇ ਤਾਂ ਉਹ ਕਰਨ ਦੀ ਇੱਛਾ ਜ਼ਰੂਰ ਰਖਦੀ ਹੋਵੇਗੀ। ਇਹ ਉਸਤੋਂ ਵੀ ਭੈੜੀ ਗੱਲ ਹੈ। ਚੰਗੀ ਗੱਲ ਤਾਂ ਇਹੀ ਹੋਵੇਗੀ ਕਿ ਉਹ ਪਹਿਲਾਂ ਹੀ ਇਹ ਪਾਪ ਕਰ ਚੁੱਕੀ ਹੋਵੇ ਅਤੇ ਮੇਰੇ ਲਈ ਸ਼ੱਕ ਕਰਨ ਦੀ ਰੱਤੀ ਭਰ ਵੀ ਗੁੰਜਾਇਸ਼ ਬਾਕੀ ਨਾ ਰਹੇ। ਮੈਂ ਜੋ ਕੁਝ ਚਾਹੁੰਦਾ ਸੀ ਮੈਥੋਂ ਕਹਿ ਨਹੀਂ ਸੀ ਹੋਣਾ। ਮੈਂ ਚਾਹੁੰਦਾ ਸੀ ਉਹ ਅਜਿਹੀ ਗੱਲ ਨਾ ਕਰੇ ਜਿਸ ਦੀ ਇੱਛਾ ਕੀਤੇ ਬਿਨਾਂ ਉਹ ਰਹਿ ਨਹੀਂ ਸੀ ਸਕਦੀ। ਇਹ ਗੱਲ ਕਿਉਂਕਿ ਅਸੰਭਵ ਸੀ। ਇਸ ਲਈ ਮੇਰਾ ਇਸ ਤਰ੍ਹਾਂ ਸੋਚਣਾ ਨਿਰਾ ਪਾਗਲਪਣ ਸੀ।

## ਛੱਬੀ

"ਆਖਰ ਮੇਰਾ ਸਟੇਸ਼ਨ ਵੀ ਆ ਗਿਆ। ਚੈਕਰ ਦੇ ਅੰਦਰ ਆਉਣ ਤੋਂ ਪਹਿਲਾਂ ਹੀ ਮੈਂ ਉਤਰ ਗਿਆ। ਇਸ ਖਿਆਲ ਨਾਲ ਕਿ ਹੁਣ ਮੈਂ ਪਹੁੰਚ ਗਿਆ ਹਾਂ ਅਤੇ ਕਹਾਣੀ ਦਾ ਅੰਤ ਨੇੜੇ ਹੀ ਹੈ, ਮੇਰੀ ਘਬਰਾਹਟ ਹੋਰ ਵਧ ਗਈ। ਮੈਨੂੰ ਕਾਂਬਾ ਛਿੜ ਗਿਆ। ਠੰਢ ਨਾਲ ਮੇਰੇ ਦੰਦ ਵੱਜਣ ਲੱਗ ਪਏ। ਮੁਸਾਫਰਾਂ ਦੇ ਨਾਲ ਮੈਂ ਵੀ ਸਟੇਸ਼ਨ ਤੋਂ ਬਾਹਰ ਆ ਗਿਆ। ਬੱਘੀ ਵਿੱਚ ਬੈਠਾ ਤੇ ਚੱਲ ਪਿਆ। ਰਾਹ ਵਿੱਚ ਤੁਰੇ ਜਾਂਦੇ ਟਾਂਵੇਂ ਟਾਂਵੇਂ ਲੋਕਾਂ ਵੱਲ ਮੈਂ ਦੇਖਦਾ ਜਾ ਰਿਹਾ ਸਾਂ। ਪਹਿਰਾ ਦੇ ਰਹੇ ਚੌਕੀਦਾਰ, ਸੜਕਾਂ ਦੇ ਲੈਂਪਾਂ ਦੇ ਪ੍ਰਛਾਵੇਂ ਭੱਜੀ ਜਾਂਦੀ ਬੱਘੀ ਪਿੱਛੇ ਛੱਡਦੀ ਜਾ ਰਹੀ



ਸੀ। ਅੱਧਾ ਕੁ ਕਿਲੋਮੀਟਰ ਜਾਣ ਪਿੱਛੋਂ ਮੈਨੂੰ ਆਪਣੇ ਪੈਰਾਂ ਦੀ ਠੰਢ ਦਾ ਅਹਿਸਾਸ ਹੋਇਆ। ਮੈਨੂੰ ਯਾਦ ਆਇਆ ਕਿ ਗੱਡੀ ਵਿੱਚ ਮੈਂ ਗਰਮ ਜੁਰਾਬਾਂ ਲਾਹੀਆਂ ਸਨ ਤੇ ਆਪਣੇ ਹੈਂਡਬੈਗ ਵਿੱਚ ਰੱਖੀਆਂ ਸਨ। ਪਰ ਮੇਰਾ ਹੈਂਡਬੈਗ ਕਿੱਥੇ ਸੀ ? ਇੱਥੇ ? ਇੱਥੇ। ਅਤੇ ਮੇਰੀ ਟੋਕਰੀ ? ਮੈਨੂੰ ਆਪਣੇ ਸਾਮਾਨ ਦਾ ਵੀ ਚੇਤਾ ਨਹੀਂ ਸੀ ਰਿਹਾ। ਫੇਰ ਯਾਦ ਆਇਆ ਸਾਮਾਨ ਦੀ ਰਸੀਦ ਤਾਂ ਮੈਨੂੰ ਮਿਲ ਗਈ ਸੀ। ਮੈਂ ਨਿਸ਼ਚਿੰਤ ਹੋ ਗਿਆ ਅਤੇ ਮੁੜਣਾ ਮੁਨਾਸਬ ਨਾ ਸਮਝਕੇ ਚਲਦਾ ਗਿਆ।

"ਲੱਖ ਯਤਨ ਕਰਨ ਤੇ ਵੀ ਮੈਨੂੰ ਯਾਦ ਨਹੀਂ ਸੀ ਆ ਰਿਹਾ ਕਿ ਮੈਂ ਉਸ ਸਮੇਂ ਕਿਹੋ ਜਿਹੀ ਮਾਨਸਿਕ ਅਵਸਥਾ ਵਿੱਚ ਸਾਂ ? ਕਿਸ ਬਾਰੇ ਸੋਚ ਰਿਹਾ ਸਾਂ ? ਮੈਨੂੰ ਕੁਝ ਵੀ ਯਾਦ ਨਹੀਂ ਸੀ ਆ ਰਿਹਾ ਸਿਵਾਇ ਇਸ ਗੱਲ ਦੇ ਕਿ ਕੋਈ ਬਹੁਤ ਹੀ ਭਿਆਨਕ ਅਤੇ ਮਹੱਤਪੂਰਨ ਗੱਲ ਹੋਣ ਵਾਲੀ ਸੀ। ਕੀ ਇਹ ਮਹੱਤਪੂਰਨ ਗੱਲ ਮੇਰੇ ਆਪਣੇ ਇਰਾਦੇ ਕਾਰਨ ਹੋਵੇਗੀ ਜਾਂ ਕਿਸੇ ਹੋਰ ਕਾਰਨ ? ਮੈਨੂੰ ਕੁਝ ਵੀ ਪਤਾ ਨਹੀਂ ਸੀ। ਇਉਂ ਜਾਪਦੈ ਉਸ ਸਮੇਂ ਮੇਰਾ ਦਿਮਾਗ ਬਿਲਕੁਲ ਖਾਲੀ ਸੀ ਅਤੇ ਕਦੇ ਕਦੇ ਭਿਆਨਕ ਵਿਚਾਰਾਂ ਦੇ ਪ੍ਰਛਾਵੇਂ ਇਸ ਵਿੱਚੋਂ ਲੰਘ ਜਾਂਦੇ ਸਨ।

"ਘਰ ਮੂਹਰੇ ਜਾ ਕੇ ਮੈਂ ਬੱਘੀ ਵਿੱਚੋਂ ਉਤਰਿਆ। ਉਸ ਸਮੇਂ ਰਾਤ ਦਾ ਇੱਕ ਵਜਿਆ ਸੀ। ਘਰ ਦੇ ਬਾਹਰ ਕਈ ਬੱਘੀਆਂ ਖੜ੍ਹੀਆਂ ਸਨ। ਘਰ ਦੀਆਂ ਬਾਰੀਆਂ ਵਿੱਚੋਂ ਦਿਖਾਈ ਦੇ ਰਹੀ ਰੌਸ਼ਨੀ ਕਾਰਨ ਉਹਨਾਂ ਨੂੰ ਸਵਾਰੀਆਂ ਮਿਲਣ ਦੀ ਆਸ ਸੀ। ਹਾਲ ਕਮਰੇ ਅਤੇ ਸੁਆਗਤੀ ਕਮਰੇ ਦੀਆਂ ਬੱਤੀਆਂ ਜਗ ਰਹੀਆਂ ਸਨ। ਮੈਨੂੰ ਇਸ ਵੇਲੇ ਘਰ ਵਿੱਚ ਰੌਸ਼ਨੀ ਦੇਖ ਕੇ ਕੋਈ ਹੈਰਾਨੀ ਨਹੀਂ ਸੀ ਹੋਈ। ਪਉੜੀਆਂ ਚੜ੍ਹ ਕੇ ਮੈਂ ਘੰਟੀ ਵਜਾਈ। ਦਿਲ ਵਿੱਚ ਕੁਝ ਖਰਤਨਾਕ ਵਾਪਰਨ ਦਾ ਧੁੜਕੂ ਸੀ। ਨੇਕ, ਮਿਹਨਤੀ ਪਰ ਮੋਟੀ ਅਕਲ ਵਾਲੇ ਸਾਡੇ ਨੌਕਰ ਯੀਗੋਰ ਨੇ ਦਰਵਾਜ਼ਾ ਖੋਲ੍ਹਿਆ। ਸਭ ਤੋਂ ਪਹਿਲਾਂ ਮੇਰੀ ਨਜ਼ਰ ਹੋਰ ਕੱਪੜਿਆਂ ਨਾਲ ਡਿਉਢੀ ਵਿੱਚ ਲਟਕ ਰਹੇ ਸੰਗੀਤਕਾਰ ਦੇ ਕੋਟ ਉੱਪਰ ਪਈ। ਮੈਨੂੰ ਹੈਰਾਨੀ ਹੋਣੀ ਚਾਹੀਦੀ ਸੀ ਪਰ ਹੋਈ ਨਹੀਂ। ਜਿਵੇਂ ਮੈਨੂੰ ਪਹਿਲਾਂ ਹੀ ਇਸ ਗੱਲ ਦੀ ਆਸ ਸੀ। 'ਮੇਰਾ ਅੰਦਾਜ਼ਾ ਠੀਕ ਸੀ' ਮੈਂ ਆਪਣੇ ਆਪ ਨੂੰ ਆਖਿਆ। ਜਦ ਮੈਂ ਯੀਗੋਰ ਨੂੰ ਪੁੱਛਿਆ ਕਿ ਕੌਣ ਆਇਆ ਹੋਇਐ ਤਾਂ ਉਸਨੇ ਆਖਿਆ, 'ਤਰੁਖਾਚੇਵਸਕੀ'। ਮੈਂ ਪੁੱਛਿਆ ਕੋਈ ਹੋਰ ਵੀ ਹੈ ?

" 'ਨਹੀਂ ਜਨਾਬ।' ਉਸਨੇ ਉੱਤਰ ਦਿੱਤਾ।

" 'ਇਹ ਆਖ ਕੇ ਉਹ ਬਹੁਤ ਖੁਸ਼ ਹੋਇਆ। ਜਿਵੇਂ ਅਜਿਹੀ ਗੱਲ ਦੱਸ ਕੇ ਉਹ ਮੇਰੇ ਮਨ ਦਾ ਡਰ ਦੂਰ ਕਰਨਾ ਚਾਹੁੰਦਾ ਹੋਵੇ। 'ਅੱਛਾ, ਹੋਰ ਕੋਈ ਨਹੀਂ' ਮੈਂ ਆਪਣੇ ਮਨ ਵਿੱਚ ਹੀ ਆਖਿਆ।'

" 'ਅਤੇ ਬੱਚੇ ?'

" 'ਸਭ ਰਾਜ਼ੀ ਖੁਸ਼ੀ ਹਨ ਜੀ, ਪ੍ਰਮਾਤਮਾ ਦਾ ਸ਼ੁਕਰ ਹੈ। ਹੁਣ ਤੱਕ ਤਾਂ ਸਭ ਸੌਂ ਗਏ ਹੋਣਗੇ ਜੀ।'

"ਮੈਨੂੰ ਸਾਹ ਲੈਣਾ ਵੀ ਔਖਾ ਹੋ ਗਿਆ। ਮੈਥੋਂ ਆਪਣੇ ਬੁੱਲ੍ਹਾਂ ਦੀ ਫਰਕਣ ਵੀ ਕਾਬੂ ਨਹੀਂ ਸੀ ਹੋ ਰਹੀ। 'ਇਸ ਵਾਰ ਗੱਲ ਵੱਖਰੀ ਹੈ। ਪਹਿਲਾਂ ਕਈ ਵਾਰ ਮੈਂ ਅਜਿਹੀ ਬਦਨਸੀਬੀ ਦੀ ਆਸ ਕੀਤੀ ਸੀ। ਪਰ ਮੈਨੂੰ ਮਿਲ ਨਹੀਂ ਸੀ ਸਕੀ। ਸਾਰੀ ਗੱਲ ਠੀਕ ਠਾਕ ਨਿਕਲ ਆਉਂਦੀ ਰਹੀ ਸੀ।ਇਸ ਵਾਰ ਗੱਲ ਠੀਕ ਠਾਕ ਨਹੀਂ ਹੈ। ਬਦਨਸੀਬੀ ਆ ਪਹੁੰਚੀ ਹੈ। ਹੁਣ ਉਹ ਮੇਰੇ ਘਰ ਵਿੱਚ ਹੈ......'

"ਮੇਰੇ ਹੱਥ ਪੈਰ ਫੁੱਲ ਗਏ। ਮੈਂ ਨਿਸੱਤਾ ਹੋ ਗਿਆ। ਪਰ ਕੋਈ ਸ਼ੈਤਾਨ ਮੇਰੇ ਕੰਨਾਂ ਵਿੱਚ ਆਖ ਰਿਹਾ ਸੀ, 'ਤੂੰ ਰੋਣੀ ਸੂਰਤ ਬਣਾ ਕੇ ਬੈਠਾ ਰਹੀਂ। ਇਨੇ ਚਿਰ ਵਿੱਚ ਉਹ ਐਸ਼ ਕਰਕੇ ਅੱਡ ਹੋ ਜਾਣਗੇ। ਪਿੱਛੋਂ ਤੂੰ ਉਨ੍ਹਾਂ ਦੇ ਗੁਨਾਹ ਦੇ ਸਬੂਤ ਲਭਦਾ ਫਿਰੀਂ। ਕੀ ਤੂੰ ਸਾਰੀ ਉਮਰ ਇਸੇ ਤਰ੍ਹਾਂ ਸ਼ੱਕ ਅਤੇ ਸੰਤਾਪ ਦੀ ਅੱਗ ਵਿੱਚ ਸੜੀ ਜਾਣਾ ਚਾਹੁੰਨੈ ?' ਸ੍ਵੈ ਤਰਸ ਦੀ ਭਾਵਨਾ ਇਕਦਮ

ਅਲੋਪ ਹੋ ਗਈ। ਉਸਦੀ ਥਾਂ ਬਿਲਕੁਲ ਵੱਖਰੀ ਨਵੀਂ ਭਾਵਨਾ ਜਾਗ ਪਈ। ਤੁਸੀਂ ਯਕੀਨ ਨਹੀਂ ਕਰਨਾ ਮੈਂ ਖੁਸ਼ੀ ਨਾਲ ਖੀਵਾ ਹੋ ਗਿਆ, ਇਹ ਸੋਚ ਕੇ ਕਿ ਮੇਰੀਆਂ ਮੁਸੀਬਤਾਂ ਦਾ ਅੰਤ ਹੁਣ ਨੇੜੇ ਹੀ ਸੀ। ਹੁਣ ਮੈਂ ਪਤਨੀ ਨੂੰ ਸਜ਼ਾ ਦੇ ਕੇ ਉਸਤੋਂ ਛੁਟਕਾਰਾ ਪਾ ਸਕਦਾ ਹਾਂ। ਆਪਣੇ ਗੁੱਸੇ ਨੂੰ ਪ੍ਰਗਟ ਕਰ ਸਕਦਾ ਹਾਂ। ਇਸ ਤਰ੍ਹਾਂ ਦੀ ਭਾਵਨਾ ਅਧੀਨ ਮੇਰੇ ਅੰਦਰਲਾ ਰੋਹ ਜਾਗ ਪਿਆ ਅਤੇ ਮੈਂ ਖੂੰਖਾਰ ਮੱਕਾਰ ਵਹਿਸ਼ੀ ਜਾਨਵਰ ਬਣ ਗਿਆ।

" 'ਠਹਿਰੀਂ,' ਮੈਂ ਹਾਲ ਕਮਰੇ ਵੱਲ ਜਾ ਰਹੇ ਯੀਗੋਰ ਨੂੰ ਬੁਲਾਇਆ, 'ਇਹ ਫੜ ਰਸੀਦ ਤੇ ਸਟੇਸ਼ਨ ਤੋਂ ਜਾ ਕੇ ਮੇਰਾ ਸਾਮਾਨ ਲੈ ਆ। ਬਾਹਰ ਬੱਘੀ ਖੜ੍ਹੀ ਹੈ।'

"ਉਹ ਹਾਲ ਕਮਰੇ ਵਿੱਚੋਂ ਆਪਣਾ ਕੋਟ ਲੈਣ ਤੁਰ ਪਿਆ। ਮੈਨੂੰ ਡਰ ਸੀ ਉਹ ਕਿਧਰੇ ਉਹਨਾਂ ਨੂੰ ਖ਼ਬਰ ਨਾ ਕਰ ਦੇਵੇ। ਮੈਂ ਉਸਦੇ ਨਾਲ ਹੀ ਚਲਾ ਗਿਆ। ਜਿੰਨਾਂ ਚਿਰ ਉਸਨੇ ਕੋਟ ਨਾ ਪਾ ਲਿਆ ਮੈਂ ਉਸਦੇ ਕੋਲ ਹੀ ਖੜ੍ਹਾ ਰਿਹਾ। ਸੁਆਗਤੀ ਕਮਰੇ ਵਿੱਚੋਂ ਉਨ੍ਹਾਂ ਦੀ ਗੱਲਬਾਤ, ਚਮਚੇ, ਛੁਰੀਆਂ, ਪਲੇਟਾਂ ਦਾ ਖੜਕਾ ਸਾਫ ਸੁਣਾਈ ਦੇ ਰਿਹਾ ਸੀ। ਉਹ ਖਾਣਾ ਖਾ ਰਹੇ ਸਨ। ਜਾਪਦਾ ਸੀ ਜਿਵੇਂ ਉਹਨਾਂ ਨੇ ਘੰਟੀ ਦੀ ਆਵਾਜ਼ ਨਹੀਂ ਸੀ ਸੁਣੀ। 'ਉਹ ਕਿਤੇ ਹੁਣੇ ਹੀ ਬਾਹਰ ਨਾ ਆ ਜਾਣ। ' ਮੈਂ ਸੋਚਿਆ। ਯੀਗੋਰ ਨੇ ਕੋਟ ਪਾ ਲਿਆ। ਮੈਂ ਦਰਵਾਜ਼ੇ ਤੱਕ ਉਸਦੇ ਨਾਲ ਹੀ ਗਿਆ। ਉਸਨੂੰ ਤੋਰ ਕੇ ਮੈਂ ਦਰਵਾਜ਼ਾ ਬੰਦ ਕਰ ਦਿੱਤਾ। ਹੁਣ ਮੈਂ ਇੱਕਲਾ ਸਾਂ। ਸ਼ੁਰੂ ਕਰਨ ਵਾਲੇ ਕੰਮ ਬਾਰੇ ਸੋਚ ਕੇ ਮੈਂ ਇੱਕ ਵਾਰ ਫੇਰ ਡਰ ਗਿਆ। ਕਿਵੇਂ ਕਰਨਾ ਹੈ, ਮੈਂ ਅਜੇ ਇਸ ਬਾਰੇ ਸੋਚਿਆ ਹੀ ਨਹੀਂ ਸੀ। ਮੈਂ ਸਿਰਫ ਏਨਾ ਹੀ ਜਾਣਦਾ ਸੀ ਕਿ ਹੁਣੇ ਸਾਰਾ ਟੰਟਾ ਮੁੱਕ ਜਾਏਗਾ। ਹੁਣ ਉਸਦੀ ਬੇਗੁਨਾਹੀ ਦਾ ਸਵਾਲ ਹੀ ਪੈਦਾ ਨਹੀਂ ਹੋ ਸਕੇਗਾ। ਸਮਾਂ ਆ ਗਿਆ ਸੀ ਕਿ ਪਤਨੀ ਨੂੰ ਸਜ਼ਾ ਦੇ ਕੇ ਉਸ ਨਾਲ ਆਪਣੇ ਸਬੰਧ ਖਤਮ ਕਰ ਸਕਾਂ।

"ਪਹਿਲਾਂ ਹਮੇਸ਼ਾ ਹੀ ਮੈਂ ਡੋਲ ਜਾਂਦਾ ਰਿਹਾ ਸਾਂ। ਸੋਚਿਆ ਕਰਦਾ ਸਾਂ 'ਸ਼ਾਇਦ ਇਹ ਸੱਚ ਨਾ ਹੋਵੇ। ਸ਼ਾਇਦ ਮੈਂ ਹੀ ਗਲਤ ਹੋਵਾਂ।' ਪਰ ਹੁਣ ਮੈਂ ਕਿਸੇ ਦੁਚਿੱਤੀ ਵਿੱਚ ਨਹੀਂ ਸੀ। ਰਾਤ ਨੂੰ ਇੱਕਲੀ ਉਸਦਾ ਉਸਦੇ ਨਾਲ ਹੋਣਾ ਅਤੇ ਉਹ ਵੀ ਮੇਰੀ ਗੈਰਹਾਜ਼ਰੀ ਵਿੱਚ! ਅਕਲ ਨੂੰ ਜਮਾਂ ਹੀ ਕੀਲੇ ਤੇ ਟੰਗ ਛੱਡਿਐ। ਇਸ ਨਾਲੋਂ ਭੈੜੀ ਗੱਲ, ਜੁਰਮ ਲਈ ਇਸ ਕਿਸਮ ਦੀ ਅੰਨ੍ਹੀ ਦਲੇਰੀ ਸ਼ਾਇਦ ਆਪਣੀ ਬੇਗੁਨਾਹੀ ਦੇ ਸਬੂਤ ਵਜੋਂ ਜਾਣ ਬੁੜਕੇ ਅਪਣਾਈ ਗਈ ਹੋਵੇ। ਸਾਰੀ ਗੱਲ ਦਿਨ ਦੇ ਚਾਨਣ ਵਾਂਗ ਸਪਸ਼ਟ ਸੀ। ਸ਼ੱਕ ਦੀ ਹੁਣ ਕੋਈ ਗੁੰਜਾਇਸ਼ ਬਾਕੀ ਨਹੀਂ ਸੀ ਰਹੀ। ਮੈਨੂੰ ਸਿਰਫ ਇੱਕੋ ਡਰ ਖਾਈ ਜਾ ਰਿਹਾ ਸੀ ਕਿ ਉਹ ਹੁਣ ਕਿਧਰੇ ਬਚ ਕੇ ਨਾ ਨਿੱਕਲ ਜਾਣ। ਕੋਈ ਨਵਾਂ ਅਡੰਬਰ ਨਾ ਰਚ ਲੈਣ। ਉਨ੍ਹਾਂ ਨੂੰ ਸਜ਼ਾ ਦੇਣ ਲਈ ਮੇਰੇ ਕੋਲ ਕੋਈ ਬਹਾਨਾ ਹੀ ਨਾ ਰਹੇ। ਇਸ ਲਈ ਛੇਤੀ ਤੋਂ ਛੇਤੀ ਉਨ੍ਹਾਂ ਨੂੰ ਰੰਗੇ ਹੱਥੀਂ ਫੜ੍ਹਨ ਲਈ ਮੈਂ ਪੱਬਾਂ ਭਾਰ ਸੁਆਗਤੀ ਕਮਰੇ ਵੱਲ ਤੁਰ ਪਿਆ ਜਿੱਥੇ ਉਹ ਬੈਠੇ ਹੋਏ ਸਨ। ਬੈਠਕ ਵਿੱਚੋਂ ਜਾਣ ਦੀ ਬਜਾਇ ਮੈਂ ਹਾਲ ਕਮਰੇ ਰਾਹੀਂ ਬੱਚਿਆਂ ਦੇ ਕਮਰੇ ਵਿੱਚੋਂ ਲੰਘ ਕੇ ਜਾਣਾ ਠੀਕ ਸਮਝਿਆ।

"ਬੱਚੇ ਸੁੱਤੇ ਪਏ ਸਨ। ਆਯਾ ਨੂੰ ਬਿੜਕ ਆ ਗਈ ਅਤੇ ਉਹ ਲਗਪਗ ਜਾਗ ਪਈ ਸੀ। ਇਹ ਕਲਪਣਾ ਕਰਕੇ ਕਿ ਆਯਾ ਮੇਰੇ ਬਾਰੇ ਕੀ ਸੋਚੇਗੀ ਮੈਨੂੰ ਆਪਣੇ ਆਪ ਉੱਤੇ ਤਰਸ ਆਉਣ ਕਾਰਨ ਰੋਣ ਆ ਗਿਆ। ਬੱਚਿਆਂ ਦੇ ਜਾਗ ਪੈਣ ਦੇ ਡਰੋਂ ਮੈਂ ਦਬੇ ਪੈਰੀਂ ਭੱਜਕੇ ਹਾਲ ਕਮਰੇ ਵਿੱਚੋਂ ਦੀ ਹੁੰਦਾ ਹੋਇਆ ਆਪਣੇ ਪੜ੍ਹਨ ਕਮਰੇ ਵਿੱਚ ਚਲਾ ਗਿਆ। ਉੱਥੇ ਜਾਣ ਸਾਰ ਮੈਂ ਸੋਫੇ ਉੱਤੇ ਡਿੱਗ ਪਿਆ ਤੇ ਇਸ ਤਰ੍ਹਾਂ ਆਪਣੇ ਦਿਲ ਦੀ ਹਵਾੜ ਕੱਢੀ :-

" 'ਮੈਂ ਈਮਾਨਦਾਰ ਆਦਮੀ ਹਾਂ। ਆਪਣੇ ਮਾਪਿਆਂ ਦਾ ਜਾਇਜ਼ ਪੁੱਤਰ। ਸਾਰੀ ਉਮਰ ਮੈਂ ਖੁਸ਼ੀਆਂ ਭਰੇ ਪਰਿਵਾਰ ਦੇ ਸੁਪਨੇ ਲੈਂਦਾ ਰਿਹਾ ਹਾਂ। ਮੈਂ ਕਦੇ ਉਸ ਨਾਲ ਬੇਵਫਾਈ ਨਹੀਂ ਕੀਤੀ। ਪਰ ਉਹ ਫੇਰ ਵੀ ਮੇਰੇ ਨਾਲ ਬੇਵਫਾਈ ਕਰ ਰਹੀ ਹੈ। ਪੰਜ ਬੱਚਿਆਂ ਦੀ ਮਾਂ ਹੋ ਕੇ ਵੀ ਉਹ ਉਸ ਸੰਗੀਤਕਾਰ ਨਾਲ ਇਸ਼ਕ ਲੜਾ ਰਹੀ ਹੈ ਕਿਉਂਕਿ ਸੰਗੀਤਕਾਰ ਦੇ ਬੁੱਲ੍ਹ ਲਾਲ ਹਨ। ਉਹ ਇਨਸਾਨ ਨਹੀਂ-ਕੁੱਤੀ ਹੈ, ਨਫਰਤਯੋਗ ਕੁੱਤੀ। ਨਾਲ ਦੇ ਕਮਰੇ ਵਿੱਚ ਉਸਦੇ ਬੱਚੇ ਸੁੱਤੇ ਪਏ ਹਨ,



ਜਿਨ੍ਹਾਂ ਨੂੰ ਪਿਆਰ ਕਰਨ ਦੇ ਉਹ ਖੇਖਣ ਕਰਦੀ ਰਹੀ ਹੈ। ਉਸਨੇ ਜੋ ਕੁਝ ਮੇਰੇ ਨਾਲ ਕੀਤੈ ਬਿਆਨ ਨਹੀਂ ਕੀਤਾ ਜਾ ਸਕਦਾ। ਕਿੰਨੀ ਬੇਸ਼ਰਮੀ ਨਾਲ ਉਸਨੇ ਆਪਣੇ ਆਪ ਨੂੰ ਉਸਦੇ ਹਵਾਲੇ ਕਰ ਦਿੱਤੈ। ਕੀ ਪਤੈ ? ਉਹ ਹਮੇਸ਼ਾ ਹੀ ਇੰਜ ਕਰਦੀ ਰਹੀ ਹੋਵੇ। ਦਰਬਾਨਾਂ ਚੌਕੀਦਾਰਾਂ ਦੇ ਬੱਚੇ ਜੰਮ ਕੇ ਮੇਰੇ ਆਖ ਦਿੰਦੀ ਹੋਵੇ। ਹੁਣ ਵੀ ਜੇਕਰ ਮੈਂ ਕੱਲ੍ਹ ਨੂੰ ਵਾਪਸ ਆਉਂਦਾ, ਉਹ ਪਹਿਲਾਂ ਵਾਂਗ ਹੀ ਸਜ ਸੰਵਰ ਕੇ ਪੱਟੀਆਂ ਵਾਹ ਕੇ ਨਾਜ਼ੁਕ ਕਮਰ ਲਚਕਾਉਂਦੀ ਹੋਈ ਸੌ ਨਖਰਿਆਂ ਨਾਲ ਮੈਨੂੰ ਮਿਲਦੀ। (ਉਸਦੇ ਖੂਬਸੂਰਤ ਘਿਰਣਤ ਚੇਹਰੇ ਦੀਆਂ ਸਾਰੀਆਂ ਬਰੀਕੀਆਂ ਮੇਰੀਆਂ ਅੱਖਾਂ ਸਾਹਮਣੇ ਘੁੰਮ ਰਹੀਆਂ ਸਨ।) ਮੇਰੀ ਈਰਖਾ ਦਾ ਦਰਿੰਦਾ ਵਿੱਚੇ ਵਿੱਚ ਮੇਰਾ ਖੂਨ ਪੀਣ ਲਈ ਅੰਦਰੇ ਹੀ ਨੱਪਿਆ ਰਹਿੰਦਾ। ਆਯਾ ਵੀ ਕੀ ਸੋਚਦੀ ਹੋਵੇਗੀ। ਪਹਿਲਾਂ ਹੀ ਸਾਰੀਆਂ ਗੱਲਾਂ ਜਾਨਣ ਸਮਝਣ ਵਾਲੀ ਵਿਚਾਰੀ ਨਿੱਕੀ ਜਿਹੀ ਬੇਟੀ ਲਿਜ਼ਾ ਕੀ ਸੋਚਦੀ ਹੋਵੇਗੀ। ਏਨੀ ਬੇਹਯਾਈ! ਏਨਾ ਕਪਟ! ਏਨੀ ਪਸ਼ੂ-ਵਾਸਨਾ! ਏਨੀ ਕਾਮ-ਚੇਸ਼ਟਾ! ਮੈਂ ਚੰਗੀ ਤਰਾਂ ਸਮਝਦਾ ਹਾਂ......।'

"ਮੈਂ ਉਠਣਾ ਚਾਹਿਆ, ਪਰ ਉਠ ਨਾ ਸਕਿਆ। ਮੇਰਾ ਦਿਲ ਏਨੇ ਜ਼ੋਰ ਨਾਲ ਧੜਕ ਰਿਹਾ ਸੀ ਕਿ ਮੈਨੂੰ ਆਪਣੇ ਪੈਰਾਂ ਉਂਪਰ ਖੜ੍ਹੇ ਹੋਣਾ ਵੀ ਮੁਸ਼ਕਲ ਜਾਪਦਾ ਸੀ। ਇਸ ਨਾਲੋਂ ਤਾਂ ਮੈਨੂੰ ਮਿਰਗੀ ਦਾ ਦੌਰਾ ਪੈ ਜਾਂਦਾ। ਪਤਨੀ ਹੀ ਮੈਨੂੰ ਕਤਲ ਕਰ ਦਿੰਦੀ। ਇਹੀ ਕੁਝ ਤਾਂ ਉਹ ਚਾਹੁੰਦੀ ਹੈ। ਪਰ ਕੀ ਹੁਣ ਮੈਂ ਉਸਦਾ ਖੂਨ ਕਰਾਂ ? ਨਹੀਂ, ਨਹੀਂ ਇਹ ਗੱਲ ਤਾਂ ਬੜੀ ਆਸਾਨ ਹੈ। ਮੈਂ ਇੰਨੀ ਛੇਤੀ ਉਸਨੂੰ ਖਤਮ ਨਹੀਂ ਕਰਨਾ ਚਾਹੁੰਦਾ ਸੀ। ਉਹ ਦੋਵੇਂ ਮੌਜ ਨਾਲ ਬੈਠੇ ਖਾਣਾ ਖਾ ਰਹੇ ਸਨ। ਹੱਸ ਰਹੇ ਸਨ। ਹਾਂ ਉਹ ਉਸ ਨੂੰ ਆਪਣੇ ਨਾਲ ਨਹੀਂ ਲਿਜਾਏਗਾ ਕਿਉਂਕਿ ਉਹ ਪਹਿਲਾਂ ਵਰਗੀ ਨਵੀਂ ਨਵੇਲੀ ਤਾਂ ਨਹੀਂ ਸੀ। ਪਰ ਫੇਰ ਵੀ ਉਹ ਖੂਬਸੂਰਤ ਸੀ। ਸਭ ਤੋਂ ਵੱਡੀ ਗੱਲ ਉਸ ਕੋਲੋਂ ਉਸਦੀ ਸਿਹਤ ਨੂੰ ਕੋਈ ਖਤਰਾ ਨਹੀਂ ਸੀ।

" 'ਮੈਂ ਉਸਨੂੰ ਉਦੋਂ ਕਿਉਂ ਨਾ ਮਾਰ ਮੁਕਾਇਆ ?' ਚੀਜ਼ਾਂ ਵਗਾਹ ਕੇ ਮਾਰਨ ਵਾਲੀ ਪਿਛਲੇ ਹਫਤੇ ਵਾਪਰੀ ਘਟਨਾ ਨੂੰ ਯਾਦ ਕਰਕੇ ਮੈਂ ਆਪਣੇ ਆਪ ਨੂੰ ਪੁੱਛਿਆ। ਮੈਂ ਉਸ ਸਮੇਂ ਦੀ ਆਪਣੀ ਮਾਨਸਿਕ ਅਵਸਥਾ ਯਾਦ ਕੀਤੀ। ਹੁਣ ਵੀ ਮੈਂ ਆਪਣੇ ਆਪ ਨੂੰ ਚੀਜਾਂ ਭੰਨਣ ਤੋੜਨ ਦੀ ਦਸ਼ਾ ਵਿੱਚ ਅਨੁਭਵ ਕਰ ਰਿਹਾ ਸੀ। ਦਿਮਾਗ ਹੁਣ ਹੋਰ ਸਾਰੇ ਵਿਚਾਰਾਂ ਤੋਂ ਖਾਲੀ ਸੀ। ਕੁਝ ਕਰ ਗੁਜ਼ਰਨ ਦੀ ਇੱਛਾ ਨੇ ਮੇਰਾ ਦਿਲ ਦਿਮਾਗ ਮੱਲਿਆ ਹੋਇਆ ਸੀ। ਮੇਰੀ ਹਾਲਤ ਉਸ ਆਦਮੀ ਜਾਂ ਜਾਨਵਰ ਵਰਗੀ ਸੀ ਜਿਸਦੀ ਅਕਲ ਖਤਰੇ ਦੀ ਸੰਭਾਵਨਾਂ ਨਾਲ ਤੇਜ਼ ਹੋ ਜਾਂਦੀ ਹੈ। ਬੜੇ ਠਰੰਮੇ ਨਾਲ, ਬੜੀ ਸਾਵਧਾਨੀ ਨਾਲ ਮੈਂ ਇੱਕ ਇੱਕ ਮਿੰਟ ਦੀ ਠੀਕ ਵਰਤੋਂ ਕਰਕੇ ਬਾਕੀ ਸਭ ਗੱਲਾਂ ਲਾਂਭੇ ਕਰਕੇ ਸਿਰਫ ਇੱਕੋ ਉਦੇਸ਼ ਪ੍ਰਾਪਤ ਕਰਨ ਲਈ ਉਸ ਵੱਲ ਵਧ ਰਿਹਾ ਸੀ।

## ਸਤਾਈ

"ਸਭ ਤੋਂ ਪਹਿਲਾਂ ਮੈਂ ਆਪਣੇ ਬੂਟ ਲਾਹੇ। ਫੇਰ ਕੰਧ ਉੱਤੋਂ ਕੋਈ ਹਥਿਆਰ ਲਾਹੁਣ ਲਈ ਜੁਰਾਬਾਂ ਸਮੇਤ ਸੋਫੇ ਉੱਪਰ ਚੜ੍ਹ ਗਿਆ। ਮੈਂ ਬਿਲਕੁਲ ਅਣਲੱਗ ਦਮਸ਼ਕ ਛੁਰਾ ਉਤਾਰ ਲਿਆ, ਜਿਸਦੀ ਧਾਰ ਬਹੁਤ ਤੇਜ਼ ਸੀ। ਛੁਰੇ ਨੂੰ ਮਿਆਨ ਵਿੱਚੋਂ ਏਨੀ ਕਾਹਲ ਨਾਲ ਕੱਢਿਆ ਕਿ ਮਿਆਨ ਮੇਰੇ ਹੱਥੋਂ ਛੁੱਟ ਕੇ ਸੋਫੇ ਦੇ ਪਿਛਲੇ ਪਾਸੇ ਡਿੱਗ ਪਈ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਮੈਂ ਆਪਣੇ ਆਪ ਨੂੰ ਆਖਿਆ, 'ਇਸਨੂੰ ਵਾਪਸ ਆ ਕੇ ਚੁੱਕਾਗਾਂ ਨਹੀਂ ਤਾਂ ਇਹ ਗੁਆਚ ਜਾਏਗੀ।' ਫੇਰ ਮੈਂ ਆਪਣਾ ਕੋਟ ਉਤਾਰਿਆ ਅਤੇ ਜੁਰਾਬਾਂ ਸਮੇਤ ਉਹਨਾਂ ਵੱਲ ਦੱਬੇ ਪੈਰੀਂ ਤੁਰ ਪਿਆ।

"ਬੋਚ ਬੋਚ ਪੱਬ ਧਰਦਾ ਮੈਂ ਦਰਵਾਜ਼ੇ ਕੋਲ ਗਿਆ। ਪੂਰੇ ਜ਼ੋਰ ਨਾਲ ਧੱਕਾ ਮਾਰਿਆ। ਬੂਹਾ ਚੌਪਟ ਖੁੱਲ੍ਹ ਗਿਆ। ਉਨ੍ਹਾਂ ਦਾ ਰੰਗ ਫੱਕ ਹੋ ਗਿਆ। ਉਨ੍ਹਾਂ ਦੇ ਚਿਹਰਿਆਂ ਦਾ ਪ੍ਰਭਾਵ ਮੈਨੂੰ ਇਸ ਲਈ ਚੰਗੀ ਤਰ੍ਹਾਂ ਯਾਦ ਹੈ ਕਿ ਉਹਨਾਂ ਦਾ ਉੱਡਿਆ ਰੰਗ ਦੇਖਕੇ ਮੈਨੂੰ ਖੁਸ਼ੀ ਭਰੇ ਕਸ਼ਟ

ਦੀ ਪੀੜ ਹੋਈ। ਇਹ ਪ੍ਰਭਾਵ ਡਰ ਕਾਰਨ ਹੋਸ਼ ਹਵਾਸ ਗੁੰਮ ਹੋ ਜਾਣ ਦਾ ਪ੍ਰਭਾਵ ਸੀ ਅਤੇ ਇਹੀ ਕੁਝ ਮੈਂ ਚਾਹੁੰਦਾ ਸਾਂ। ਉਨ੍ਹਾਂ ਦੇ ਚਿਹਰਿਆਂ ਦੇ ਇਸ ਨਿਰਾਸ਼ਾ ਅਤੇ ਦਹਿਸ਼ਤ ਭਰੇ ਪ੍ਰਭਾਵ ਨੂੰ ਮੈਂ ਜ਼ਿੰਦਗੀ ਭਰ ਨਹੀਂ ਭੁੱਲ ਸਕਦਾ। ਮੇਰਾ ਖਿਆਲ ਹੈ ਕਿ ਉਹ ਮੇਜ਼ ਉੱਪਰ ਬੈਠਾ ਸੀ ਪਰ ਮੈਨੂੰ ਦੇਖਕੇ ਉਹ ਬੁੜ੍ਹਕ ਕੇ ਖੜ੍ਹਾ ਹੋ ਗਿਆ ਤੇ ਕਿਤਾਬਾਂ ਵਾਲੀ ਅਲਮਾਰੀ ਨਾਲ ਪਿੱਠ ਲਾ ਕੇ ਖੜ੍ਹ ਗਿਆ। ਉਸਦੇ ਚਿਹਰੇ ਉੱਤੇ ਨਿਰਸੰਦੇਹ ਦਹਿਸ਼ਤ ਦਾ ਪ੍ਰਭਾਵ ਸੀ। ਪਰ ਪਤਨੀ ਦੇ ਚਿਹਰੇ ਉੱਤੇ ਦਹਿਸ਼ਤ ਨਾਲ ਕੁਝ ਹੋਰ ਵੀ ਰਲਿਆ ਹੋਇਆ ਸੀ। ਇਹ ਜੇਕਰ ਇੱਕਲੀ ਦਹਿਸ਼ਤ ਹੀ ਹੁੰਦੀ ਤਾਂ ਜੋ ਕੁਝ ਵਾਪਰਿਆ ਸ਼ਾਇਦ ਨਾ ਹੀ ਵਾਪਰਦਾ। ਮੈਨੂੰ ਇੰਜ ਜਾਪਿਆ ਜਿਵੇਂ ਦਹਿਸ਼ਤ ਦੇ ਨਾਲ ਨਾਲ ਉਸ ਵਿੱਚ ਇਸ ਗੱਲ ਦੀ ਨਿਰਾਸ਼ਾ ਅਤੇ ਖਿਝ ਦਾ ਪ੍ਰਭਾਵ ਵੀ ਰਲਿਆ ਹੋਇਆ ਸੀ ਕਿ ਉਸਦੀਆਂ ਰੰਗ ਰਲੀਆਂ ਅਤੇ ਪ੍ਰੇਮ ਲੀਲਾ ਵਿੱਚ ਅਚਾਨਕ ਵਿਘਨ ਪੈ ਗਿਆ ਸੀ। ਉਨ੍ਹਾਂ ਦੇ ਚਿਹਰਿਆਂ ਉੱਪਰ ਹਵਾਈਆਂ ਉੱਡ ਰਹੀਆਂ ਸਨ। ਇੱਕ ਰੰਗ ਆਉਂਦਾ, ਇੱਕ ਜਾਂਦਾ। ਇਉਂ ਜਾਪਦਾ ਸੀ ਜਿਵੇਂ ਪਤਨੀ ਉਸ ਪਲ ਭਰ ਦੀ ਖੁਸ਼ੀ ਤੋਂ ਬਿਨਾਂ ਹੋਰ ਕੁਝ ਨਹੀਂ ਸੀ ਚਾਹੁੰਦੀ। ਪਰ ਸੰਗੀਤਕਾਰ ਦਾ ਚਿਹਰਾ ਪੁੱਛ ਰਿਹਾ ਜਾਪਦਾ ਸੀ ਕਿ ਕੀ ਇਸ ਸਮੇਂ ਝੂਠ ਬੋਲਣਾ ਸੰਭਵ ਹੈ ? ਜੇ ਹੈ ਤਾਂ ਮੈਨੂੰ ਝੂਠ ਬੋਲਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੇ ਨਹੀਂ ਤਾਂ ਜ਼ਰੂਰ ਕੁਝ ਵਾਪਰੇਗਾ, ਕੀ ਵਾਪਰੇਗਾ ?' ਉਸਨੇ ਪ੍ਰਸ਼ਨ ਭਰੀਆਂ ਨਜ਼ਰਾਂ ਨਾਲ ਪਤਨੀ ਵੱਲ ਤੱਕਿਆ। ਸੰਗੀਤਕਾਰ ਦੀਆਂ ਅੱਖਾਂ ਵੱਲ ਦੇਖਕੇ ਪਤਨੀ ਦਾ ਖਿਝ ਅਤੇ ਨਿਰਾਸ਼ਾ ਦਾ ਪ੍ਰਭਾਵ ਉਸਦੀ ਜ਼ਿੰਦਗੀ ਦੀ ਚਿੰਤਾ ਵਿੱਚ ਬਦਲ ਗਿਆ।

"ਛੁਰੇ ਨੂੰ ਪਿੱਠ ਪਿੱਛੇ ਲਕੋ ਕੇ ਮੈਂ ਕੁਝ ਚਿਰ ਬੂਹੇ ਵਿੱਚ ਹੀ ਖੜ੍ਹਾ ਰਿਹਾ। ਉਸੇ ਸਮੇਂ ਉਹ ਮੁਸਕਰਾ ਕੇ ਹਾਸੋਹੀਣੀ ਸੁਰ ਵਿੱਚ ਬੋਲਿਆ,'ਅਸੀਂ ਜ਼ਰਾ ਸੰਗੀਤ ਦਾ ਅਭਿਆਸ......।'

" 'ਇਸ ਗੱਲ ਦੀ ਤਾਂ ਉਮੀਦ ਹੀ ਨਹੀਂ ਸੀ......।' ਉਹ ਵੀ ਉਸੇ ਸੁਰ ਵਿੱਚ ਬੋਲੀ।

"ਪਰ ਮੈਂ ਕਿਸੇ ਦੀ ਵੀ ਗੱਲ ਪੂਰੀ ਨਾ ਹੋਣ ਦਿੱਤੀ। ਮੈਨੂੰ ਪਿਛਲੇ ਹਫਤੇ ਵਾਲਾ ਚੰਡਾਲ ਚੜ੍ਹਿਆ ਹੋਇਆ ਸੀ। ਮੇਰਾ ਜੀਅ ਕਰਦਾ ਸੀ ਚੀਜ਼ਾਂ ਭੰਨਣ ਤੋੜਨ ਨੂੰ-ਸਭ ਕੁਝ ਬਰਬਾਦ ਕਰਨ ਨੂੰ। ਮੇਰੇ ਉੱਤੇ ਕ੍ਰੋਧ ਦਾ ਪਾਗਲਪਣ ਸਵਾਰ ਸੀ। ਮੈਂ ਪੂਰੀ ਤਰ੍ਹਾਂ ਉਸਦੇ ਕਬਜ਼ੇ ਵਿੱਚ ਸਾਂ।

"ਉਨ੍ਹਾਂ ਦੋਹਾਂ ਦੀਆਂ ਗੱਲਾਂ ਸੰਘ ਵਿੱਚ ਹੀ ਫਸ ਗਈਆਂ। ਕੋਈ ਵੀ ਆਪਣੀ ਗੱਲ ਪੂਰੀ ਨਾ ਕਰ ਸਕਿਆ। ਜਿਸ ਗੱਲ ਦਾ ਉਨ੍ਹਾਂ ਨੂੰ ਡਰ ਸੀ ਉਹ ਵਾਪਰ ਰਹੀ ਸੀ। ਪਤਨੀ ਉੱਤੇ ਵਾਰ ਕਰਨ ਦੀ ਨੀਤ ਨਾਲ ਮੈਂ ਬੜੀ ਤੇਜ਼ੀ ਨਾਲ ਉਸ ਵੱਲ ਵਧਿਆ। ਛੁਰਾ ਅਜੇ ਵੀ ਮੇਰੀ ਪਿੱਠ ਪਿੱਛੇ ਹੀ ਸੀ। ਮੈਨੂੰ ਡਰ ਸੀ ਸੰਗੀਤਕਾਰ ਸਾਡੇ ਦੋਹਾਂ ਦੇ ਵਿਚਕਾਰ ਨਾ ਆ ਜਾਵੇ ਅਤੇ ਮੈਂ ਉਸਦੀ ਖੱਬੀ ਵੱਖੀ ਵਿੱਚ ਛੁਰਾ ਨਾ ਮਾਰ ਸਕਾਂ। ਛੁਰਾ ਮਾਰਨ ਵਾਲੀ ਥਾਂ ਮੈਂ ਪਹਿਲਾਂ ਹੀ ਸੋਚ ਰੱਖੀ ਸੀ। ਜਿਉਂ ਹੀ ਮੈਂ ਪਤਨੀ ਉੱਤੇ ਝਪਟਿਆ ਮੇਰੀ ਨੀਤ ਨੂੰ ਤਾੜ ਕੇ ਉਸਨੇ ਮੇਰੀ ਬਾਂਹ ਫੜ ਲਈ। ਉਸ ਕੋਲੋਂ ਮੈਨੂੰ ਅਜਿਹੀ ਆਸ ਨਹੀਂ ਸੀ।

" 'ਅਕਲ ਕਰੋ, ਕੀ ਕਰਦੇ ਹੋ ਤੁਸੀਂ ? ਹੈ ਕੋਈ......।' ਉਸਨੇ ਸਹਾਇਤਾ ਵਾਸਤੇ ਰੌਲਾ ਪਾਇਆ।

"ਝਟਕਾ ਮਾਰਕੇ ਆਪਣੀ ਬਾਂਹ ਮੈਂ ਉਸ ਤੋਂ ਛੁਡਾ ਲਈ ਤੇ ਉਸ ਉੱਤੇ ਝਪਟ ਪਿਆ। ਮੇਰੀਆਂ ਖੂਨੀ ਅੱਖਾਂ ਵੱਲ ਦੇਖਕੇ ਉਸਦਾ ਰੰਗ ਫੱਕ ਹੋ ਗਿਆ। ਇੱਕ ਖਾਸ ਕਿਸਮ ਦੀ ਚਮਕ ਉਸਦੀਆਂ ਅੱਖਾਂ ਵਿੱਚ ਆਈ ਤੇ ਉਹ ਪਿਆਨੋ ਹੇਠ ਵੜ ਗਿਆ ਤੇ ਫੇਰ ਖੁੱਲ੍ਹੇ ਬੂਹੇ ਵੱਲ ਭੱਜ ਪਿਆ। ਇਸ ਗੱਲ ਦੀ ਵੀ ਮੈਨੂੰ ਆਸ ਨਹੀਂ ਸੀ। ਮੈਂ ਉਸਦਾ ਪਿੱਛਾ ਕਰਨਾ ਚਾਹਿਆ ਪਰ ਕੋਈ ਬੋਝ ਮੇਰੀ ਬਾਂਹ ਨਾਲ ਲਟਕ ਗਿਆ। ਪਤਨੀ ਮੇਰੀ ਬਾਂਹ ਨਾਲ ਚਿੰਬੜ ਗਈ। ਬਾਂਹ ਛੁਡਾਉਣ ਦੀ ਮੈਂ ਬਥੇਰੀ ਕੋਸ਼ਿਸ਼ ਕੀਤੀ ਪਰ ਮੈਂ ਸਫਲ ਨਾ ਹੋਇਆ। ਉਸਨੇ ਪੂਰੇ ਜ਼ੋਰ ਨਾਲ ਮੈਨੂੰ ਫੜ ਰੱਖਿਆ ਸੀ। ਅਚਾਨਕ ਪਈ ਰੁਕਾਵਟ ਕਾਰਨ ਮੈਂ ਤਿਲਮਿਲਾ ਉੱਠਿਆ। ਮੇਰੀ ਬਾਂਹ ਉੱਪਰ ਉਸਦੀ ਘ੍ਰਿਣਤ ਛੁਹ ਨੇ ਮੇਰੇ ਤਨ ਬਦਨ ਨੂੰ ਲੱਗੀ ਅੱਗ ਹੋਰ ਭੜਕਾ ਦਿੱਤੀ। ਜਾਪਦਾ ਸੀ ਜਿਵੇਂ



ਮੈਂ ਪਾਗਲ ਹੋ ਗਿਆ ਸੀ। ਮੈਂ ਜਾਣਦਾ ਸੀ ਕਿ ਮੇਰੀ ਸ਼ਕਲ ਡਰਾਉਣੀ ਹੋ ਗਈ ਸੀ। ਇਸ ਗੱਲੋਂ ਮੈਂ ਖੁਸ਼ ਸਾਂ। ਬਾਂਹ ਛੁਡਾਉਣ ਦਾ ਯਤਨ ਕਰਦਿਆਂ ਜਦ ਪੂਰੇ ਜ਼ੋਰ ਨਾਲ ਮੈਂ ਝਟਕਾ ਮਾਰਿਆ ਤਾਂ ਮੇਰੀ ਖੱਬੀ ਬਾਂਹ ਦੀ ਕੂਹਣੀ ਬੜੇ ਜ਼ੋਰ ਨਾਲ ਉਸਦੇ ਮੂੰਹ ਤੇ ਵੱਜੀ। ਉਸਦੀ ਚੀਕ ਨਿਕਲ ਗਈ ਤੇ ਉਸਨੇ ਮੇਰੀ ਬਾਂਹ ਛੱਡ ਦਿੱਤੀ। ਮੈਂ ਸੰਗੀਤਕਾਰ ਦਾ ਪਿੱਛਾ ਕਰਨਾ ਚਾਹੁੰਦਾ ਸਾਂ ਪਰ ਜੁਰਾਬਾਂ ਵਾਲੇ ਨੰਗੇ ਪੈਰੀਂ ਪਤਨੀ ਦੇ ਆਸ਼ਕ ਦਾ ਪਿੱਛਾ ਕਰਨ ਦੀ ਮੂਰਖਤਾ ਦਾ ਖਿਆਲ ਬਿਜਲੀ ਦੇ ਲਿਸ਼ਕਾਰੇ ਵਾਂਗ ਮੇਰੇ ਦਿਮਾਗ ਵਿੱਚੋਂ ਦੀ ਲੰਘ ਗਿਆ। ਮੈਂ ਮੂਰਖ ਨਹੀਂ ਸੀ ਬਨਣਾ ਚਾਹੁੰਦਾ। ਮੇਰਾ ਮਕਸਦ ਸਿਰਫ ਖਤਰਨਾਕ ਬਨਣਾ ਸੀ। ਅੰਨ੍ਹੇ ਗੁੱਸੇ ਦੀ ਭਿਆਨਕ ਦਸ਼ਾ ਵਿੱਚ ਹੋਣ ਦੇ ਬਾਵਜੂਦ ਵੀ ਮੈਨੂੰ ਹਰ ਛਿਣ ਇਸ ਗੱਲ ਦਾ ਅਹਿਸਾਸ ਸੀ ਕਿ ਮੈਂ ਉਹਨਾਂ ਉੱਪਰ ਕਿਹੋ ਜਿਹਾ ਪ੍ਰਭਾਵ ਪਾ ਰਿਹਾ ਸਾਂ। ਮੇਰੀਆਂ ਸਭ ਹਰਕਤਾਂ ਕਿਸੇ ਹੱਦ ਤੱਕ ਇਸੇ ਪ੍ਰਭਾਵ ਅਧੀਨ ਸਨ।

"ਮੈਂ ਪਤਨੀ ਵੱਲ ਮੁੜ ਕੇ ਦੇਖਿਆ। ਉਹ ਸੋਫੇ ਉਤੇ ਡਿੱਗੀ ਇੱਕ ਟੱਕ ਮੇਰੇ ਵੱਲ ਦੇਖੀ ਜਾ ਰਹੀ ਸੀ। ਇੱਕ ਹੱਥ ਉਸਨੇ ਆਪਣੀ ਉਸ ਅੱਖ ਉੱਤੇ ਰੱਖਿਆ ਹੋਇਆ ਸੀ ਜਿੱਥੇ ਮੇਰੀ ਕੂਹਣੀ ਵੱਜੀ ਸੀ। ਉਸ ਦੀਆਂ ਨਜ਼ਰਾਂ ਵਿੱਚ ਹੁਣ ਮੈਂ ਉਸਦਾ ਦੁਸ਼ਮਣ ਸਾਂ। ਇਹ ਪ੍ਰਭਾਵ ਮੇਰੇ ਪ੍ਰਤੀ ਉਸਦੇ ਡਰ ਅਤੇ ਘ੍ਰਿਣਾ ਤੋਂ ਪ੍ਰਗਟ ਹੋ ਰਿਹਾ ਸੀ। ਉਸਦੀ ਹਾਲਤ ਉਸ ਚੂਹੇ ਵਰਗੀ ਸੀ ਜਿਸਨੂੰ ਕੁੜਿੱਕੀ ਵਿੱਚ ਫਸੇ ਨੂੰ ਕਿਸੇ ਨੇ ਚੁੱਕ ਲਿਆ ਹੋਵੇ। ਘੱਟੋ ਘੱਟ ਮੈਨੂੰ ਉਸਦੇ ਚਿਹਰੇ ਤੋਂ ਡਰ ਅਤੇ ਘ੍ਰਿਣਾ ਤੋਂ ਬਿਨਾਂ ਕੁਝ ਵੀ ਨਜ਼ਰ ਨਹੀਂ ਸੀ ਆ ਰਿਹਾ। ਮੇਰੇ ਪ੍ਰਤੀ ਇਹ ਡਰ ਅਤੇ ਘਿਰਣਾ ਉਸਦੇ ਅੰਦਰ ਅਵੱਸ਼ ਹੀ ਕਿਸੇ ਹੋਰ ਦੇ ਪਿਆਰ ਨੇ ਪੈਦਾ ਕੀਤੇ ਸਨ। ਜੇਕਰ ਉਹ ਚੁੱਪ ਚਾਪ ਪਈ ਰਹਿੰਦੀ, ਮੈਂ ਸ਼ਾਇਦ ਆਪਣੇ ਆਪ ਉੱਤੇ ਜ਼ਬਤ ਕਰ ਲੈਂਦਾ। ਜੋ ਕੁਝ ਮੈਂ ਕੀਤਾ ਸ਼ਾਇਦ ਨਾ ਕਰਦਾ। ਪਰ ਉਹ ਅਚਾਨਕ ਬੋਲਣ ਲੱਗ ਪਈ ਤੇ ਮੇਰੇ ਹੱਥੋਂ ਛੁਰਾ ਖੋਹਣ ਦਾ ਯਤਨ ਕਰਨ ਲੱਗ ਪਈ।

" 'ਸੋਚੋ ਤਾਂ ਸਹੀ ਤੁਸੀਂ ਕਰਨ ਕੀ ਲੱਗੇ ਓਂ ? ਤੁਹਾਨੂੰ ਆਖਰ ਕੀ ਹੋ ਗਿਐ ? ਅਸੀਂ ਕੁਝ ਵੀ ਨਹੀਂ ਕੀਤਾ। ਕੋਈ ਵੀ ਐਸੀ ਵੈਸੀ ਗੱਲ ਸਾਡੇ ਵਿਚਕਾਰ ਨਹੀਂ ਹੋਈ। ਮੈਂ ਸਹੁੰ ਖਾ ਕੇ ਆਖਦੀ ਹਾਂ......।'

"ਮੈਂ ਸ਼ਾਇਦ ਸ਼ਸ਼ੋਪੰਜ ਵਿੱਚ ਪੈ ਜਾਂਦਾ ਜੇਕਰ ਉਹ ਨਾ ਬੋਲਦੀ। ਪਰ ਉਸਦੇ ਸ਼ਬਦਾਂ ਤੋਂ ਮੈਨੂੰ ਪੂਰਾ ਵਿਸਵਾਸ਼ ਹੋ ਗਿਆ ਕਿ ਉਨ੍ਹਾਂ ਵਿਚਕਾਰ ਜ਼ਰੂਰ ਕੋਈ ਐਸੀ ਵੈਸੀ ਗੱਲ ਹੋਈ ਹੈ। ਉਸਨੇ ਇਸ ਵਾਕ ਨਾਲ ਮੇਰੇ ਅੰਦਰ ਉਹੀ ਅਵਸਥਾ ਪੈਦਾ ਕਰ ਦਿੱਤੀ ਜਿਹੜੀ ਮੈਂ ਚਾਹੁੰਦਾ ਸੀ। ਉਸਦੀ ਇਸ ਗੱਲ ਨੇ ਮੇਰੇ ਅੰਦਰ ਹੌਲੀ ਹੌਲੀ ਉਭਰ ਰਹੀ ਅਵਸਥਾ ਨੂੰ ਇਕਦਮ ਭੜਕਾ ਕੇ ਸਿਖਰ ਉੱਤੇ ਪਹੁੰਚਾ ਦਿੱਤਾ। ਅੰਨ੍ਹਾਂ ਗੁੱਸਾ ਵੀ ਨਿਯਮਾਂ ਅਧੀਨ ਹੁੰਦੈ।

" 'ਕੁਫਰ ਨਾ ਤੋਲ ਲੁੱਚੀਏ।' ਮੈਂ ਗਰਜ ਕੇ ਆਖਿਆ। ਮੈਂ ਖੱਬੇ ਹੱਥ ਨਾਲ ਉਸਨੂੰ ਫੜ ਲਿਆ। ਪਰ ਉਹ ਧੁਰਲੀ ਮਾਰ ਕੇ ਮੇਰੀ ਪਕੜ ਵਿੱਚੋਂ ਨਿਕਲ ਗਈ। ਛੁਰਾ ਮਜ਼ਬੂਤੀ ਨਾਲ ਫੜ ਕੇ ਮੈਂ ਉਸਨੂੰ ਖੱਬੇ ਹੱਥ ਨਾਲ ਸੰਘੀ ਤੋਂ ਫੜ ਕੇ ਪਿੱਠ ਭਾਰ ਸੋਫੇ ਉੱਪਰ ਸੁੱਟ ਲਿਆ ਅਤੇ ਉਸਦੀ ਘੰਡੀ ਨੂੰ ਸਾਰੇ ਜ਼ੋਰ ਨਾਲ ਦਬਾਉਣ ਲੱਗ ਪਿਆ। ਐਨੀ ਸਖਤ ਘੰਡੀ। ਉਹ ਮੇਰਾ ਹੱਥ ਫੜਕੇ ਮੈਥੋਂ ਘੰਡੀ ਛੁਡਾਉਣ ਦੀ ਕੋਸ਼ਿਸ਼ ਕਰਨ ਲੱਗੀ। ਉਸੇ ਵੇਲੇ ਪਹਿਲਾਂ ਸੋਚੀ ਵਿਉਂਤ ਅਨੁਸਾਰ ਮੈਂ ਇਕ ਦਮ ਉਸਦੀ ਖੱਬੀ ਵੱਖੀ ਵਿੱਚ ਪਸਲੀਆਂ ਤੋਂ ਹੇਠਾਂ ਛੁਰਾ ਮਾਰ ਦਿੱਤਾ।

"ਜਿਹੜੇ ਲੋਕ ਇਹ ਆਖਦੇ ਹਨ ਗੁੱਸੇ ਦੇ ਪਾਗਲਪਣ ਵਿੱਚ ਉਹ ਜੋ ਕੁਝ ਕਰਦੇ ਹਨ ਉਨ੍ਹਾਂ ਨੂੰ ਕੁਝ ਵੀ ਪਤਾ ਨਹੀਂ ਹੁੰਦਾ ਬਿਲਕੁਲ ਬਕਵਾਸ ਕਰਦੇ ਹਨ। ਝੂਠ ਬੋਲਦੇ ਹਨ। ਪਰ ਮੈਂ ਹਰ ਗੱਲ ਜਾਣਦਾ ਸਾਂ ਸਮਝਦਾ ਸਾਂ। ਛਿਣ ਭਰ ਲਈ ਵੀ ਮੈਂ ਇਉਂ ਅਨੁਭਵ ਨਹੀਂ ਕੀਤਾ ਸੀ ਕਿ ਮੈਨੂੰ ਕਿਸੇ ਗੱਲ ਦਾ ਪਤਾ ਨਹੀਂ। ਮੇਰੇ ਅੰਦਰ ਗੁੱਸੇ ਦੀ ਅੱਗ ਜਿਉਂ ਜਿਉਂ ਭੜਕ ਰਹੀ ਸੀ ਤਿਉਂ ਤਿਉਂ ਮੇਰੀ ਅਕਲ ਦੀ ਰੌਸ਼ਨੀ ਹੋਰ ਤੇਜ਼ ਹੋ ਰਹੀ ਸੀ। ਮੈਂ ਜੋ ਕੁਝ ਵੀ ਕਰ ਰਿਹਾ ਸਾਂ ਸੋਚ ਸਮਝ ਕੇ ਕਰ ਰਿਹਾ ਸਾਂ। ਮੈਨੂੰ ਹਰ ਸਕਿੰਟ ਇਸ ਗੱਲ ਦਾ ਅਹਿਸਾਸ ਸੀ ਕਿ ਮੈਂ ਕੀ

ਕਰ ਰਿਹਾ ਸੀ। ਇਸ ਗੱਲ ਦਾ ਤਾਂ ਦਾਅਵਾ ਨਹੀਂ ਕਰ ਸਕਦਾ ਕਿ ਮੈਨੂੰ ਇਸ ਗੱਲ ਦਾ ਵੀ ਪਤਾ ਸੀ ਕਿ ਮੈਂ ਪਿੱਛੋਂ ਕੀ ਕਰਾਂਗਾ। ਪਰ ਉਸ ਸਮੇਂ ਜੋ ਕੁਝ ਮੈਂ ਕਰ ਰਿਹਾ ਸੀ ਉਸ ਬਾਰੇ ਮੈਨੂੰ ਪੂਰਾ ਗਿਆਨ ਸੀ ਅਤੇ ਇਉਂ ਵੀ ਮਹਿਸੂਸ ਹੁੰਦਾ ਸੀ ਜਿਵੇਂ ਕੁਝ ਕੁਝ ਮੈਨੂੰ ਆਉਣ ਵਾਲੇ ਸਮੇਂ ਦਾ ਪਤਾ ਹੋਵੇ। ਸ਼ਾਇਦ ਪਿੱਛੋਂ ਮੈਂ ਪਛਤਾਵਾਂ ਅਤੇ ਆਪਣੇ ਆਪ ਨੂੰ ਆਖਾਂ...... ਜੇ ਮੈਂ ਆਪਣਾ ਹੱਥ ਰੋਕ ਲੈਂਦਾ......। ਮੈਨੂੰ ਪਤਾ ਸੀ ਕਿ ਮੈਂ ਉਸਨੂੰ ਪਸਲੀਆਂ ਦੇ ਹੇਠਾਂ ਛੁਰਾ ਮਾਰ ਰਿਹਾ ਸੀ ਤੇ ਛੁਰਾ ਉੱਥੇ ਖੁੱਭ ਜਾਏਗਾ। ਇਹ ਗੱਲ ਵੀ ਮੈਂ ਚੰਗੀ ਤਰ੍ਹਾਂ ਸਮਝਦਾ ਸਾਂ ਕਿ ਮੈ ਅਜਿਹੀ ਕੋਈ ਖਤਰਨਾਕ ਗੱਲ ਕਰ ਰਿਹਾ ਸੀ ਜਿਹੋ ਜਿਹੀ ਮੈਂ ਪਹਿਲਾਂ ਕਦੇ ਨਹੀਂ ਸੀ ਕੀਤੀ ਅਤੇ ਇਸਦੇ ਨਤੀਜੇ ਖਤਰਨਾਕ ਹੋਣਗੇ। ਇਹ ਸਾਰੇ ਵਿਚਾਰ ਬਿਜਲੀ ਦੀ ਤੇਜ਼ੀ ਨਾਲ ਮੇਰੇ ਦਿਮਾਗ ਵਿੱਚੋਂ ਦੀ ਲੰਘ ਗਏ ਅਤੇ ਅਗਲੇ ਛਿਣ ਭਾਣਾ ਵਰਤ ਗਿਆ। ਇਹ ਭਾਣਾ ਵਰਤਦਾ ਵੀ ਮੈਂ ਚੰਗੀ ਤਰ੍ਹਾਂ ਦੇਖਿਆ। ਮੈਨੂੰ ਯਾਦ ਹੈ ਉਸਦੀ ਅੰਗੀ ਜਾਂ ਕਿਸੇ ਹੋਰ ਚੀਜ਼ ਨੇ ਥੋੜੀ ਜਿਹੀ ਰੁਕਾਵਟ ਪੈਦਾ ਕੀਤੀ ਤੇ ਅਗਲੇ ਹੀ ਛਿਣ ਛੁਰਾ ਨਰਮ ਥਾਂ ਵਿੱਚ ਪਹੁੰਚ ਗਿਆ। ਉਸਨੇ ਛੁਰਾ ਹੱਥਾਂ ਨਾਲ ਫੜਨ ਦਾ ਯਤਨ ਕੀਤਾ। ਉਸਦੇ ਹੱਥ ਜ਼ਖ਼ਮੀ ਹੋ ਗਏ। ਪਰ ਛੁਰਾ ਰੁਕਿਆ ਨਹੀਂ। ਪਿੱਛੋਂ ਜੇਲ੍ਹ ਵਿਚ ਇਖਲਾਕੀ ਕਾਇਆ ਕਲਪ ਪਿੱਛੋਂ ਮੈਂ ਇਸ ਛਿਣ ਬਾਰੇ ਬੜੀ ਸੋਚ ਵਿਚਾਰ ਕੀਤੀ। ਇਸ ਪਲ ਨੂੰ ਵਾਰ ਵਾਰ ਯਾਦ ਕਰਕੇ ਇਸਦੇ ਅਰਥਾਂ ਦੀ ਡੂੰਘਾਈ ਤੱਕ ਪਹੁੰਚਣ ਦਾ ਯਤਨ ਕੀਤਾ। ਮੈਨੂੰ ਚੰਗੀ ਤਰ੍ਹਾਂ ਯਾਦ ਹੈ ਉਸ ਭਿਆਨਕ ਕਾਰੇ ਤੋਂ ਪਹਿਲਾਂ ਛਿਣ ਭਰ ਲਈ ਬਿਜਲੀ ਦੇ ਲਿਸ਼ਕਾਰੇ ਵਾਂਗ ਇਹ ਖਿਆਲ ਵੀ ਆਇਆ ਸੀ ਕਿ ਮੈਂ ਇੱਕ ਅਬਲਾ ਇਸਤ੍ਰੀ, ਨਿਹੱਥੀ ਤੀਵੀਂ, ਆਪਣੀ ਪਤਨੀ ਨੂੰ ਕਤਲ ਕਰ ਰਿਹਾ ਸਾਂ। ਮੈਨੂੰ ਇਹ ਖਿਆਲ ਦੀ ਭਿਆਨਕਤਾ ਹੁਣ ਤੱਕ ਵੀ ਯਾਦ ਹੈ। ਕੁਝ ਕੁਝ ਇਉਂ ਵੀ ਯਾਦ ਆ ਰਿਹੈ ਕਿ ਇਸੇ ਕਾਰਨ ਮੈਂ ਛੁਰਾ ਮਾਰਨ ਸਾਰ ਇਕਦਮ ਬਾਹਰ ਕੱਢ ਲਿਆ ਸੀ ਕਿਉਂਕਿ ਮੈਂ ਚਾਹੁੰਦਾ ਸੀ ਕਿ ਜੋ ਕੁਝ ਮੈਂ ਕੀਤਾ ਸੀ ਅਣਕੀਤਾ ਹੋ ਜਾਵੇ। ਇਹ ਦੇਖਣ ਵਾਸਤੇ ਕਿ ਕੀ ਹੁੰਦਾ ਹੈ ਮੈਂ ਇੱਕ ਸਕਿੰਟ ਲਈ ਅਹਿਲ ਖੜ੍ਹਾ ਰਿਹਾ ਸੀ। ਮੈਂ ਸੋਚ ਰਿਹਾ ਸੀ ਜੋ ਕੁਝ ਕੀਤਾ ਜਾ ਚੁੱਕਿਆ ਸੀ, ਅਣਕੀਤਾ ਨਹੀਂ ਸੀ ਹੋ ਸਕਦਾ ? ਉਹ ਇਕਦਮ ਉਠਕੇ ਖੜ੍ਹੀ ਹੋ ਗਈ ਅਤੇ ਲੇਰਾਂ ਮਾਰਦੀ ਕੂਕੀ, 'ਨੀ ਆਯਾ! ਆਈਂ ਕੁੜੇ ਭੱਜਕੇ......ਮੈਨੂੰ ਮਾਰ ਦਿੱਤੈ ਇਸ ਨੇ......।'

"ਰੌਲਾ ਸੁਣਕੇ ਆਯਾ ਜਾਗ ਪਈ ਸੀ ਅਤੇ ਹੁਣ ਬੂਹੇ ਅੱਗੇ ਖੜ੍ਹੀ ਸੀ। ਮੈਂ ਉੱਥੇ ਖੜ੍ਹਾ ਉਡੀਕਦਾ ਰਿਹਾ। ਮੈਨੂੰ ਇਤਬਾਰ ਨਹੀਂ ਸੀ ਆ ਰਿਹਾ ਕਿ ਸੱਚਮੁੱਚ ਕੁਝ ਵਾਪਰ ਗਿਆ ਸੀ। ਪਰ ਉਸ ਦੀ ਅੰਗੀ ਹੇਠੋਂ ਲਹੂ ਦੀਆਂ ਤਤੀਰੀਆਂ ਵਹਿ ਰਹੀਆਂ ਸਨ। ਲਹੂ ਦੇਖਕੇ ਮੈਨੂੰ ਇਤਬਾਰ ਹੋ ਗਿਆ ਕਿ ਕੀਤਾ ਅਣਕੀਤਾ ਨਹੀਂ ਹੋ ਸਕਦਾ। ਮੈਂ ਇਕਦਮ ਫੈਸਲਾ ਕਰ ਲਿਆ ਕਿ ਹੁਣ ਇਹ ਅਣਕੀਤਾ ਹੋਣਾ ਵੀ ਨਹੀਂ ਚਾਹੀਦਾ। ਇਹੀ ਕੁਝ ਤਾਂ ਮੈਂ ਚਾਹੁੰਦਾ ਸੀ ਅਤੇ ਹੋਣਾ ਵੀ ਇਹੀ ਕੁਝ ਚਾਹੀਦਾ ਸੀ। ਮੈਂ ਖੜ੍ਹਾ ਉਸਦੇ ਡਿੱਗਣ ਦੀ ਉਡੀਕ ਕਰਦਾ ਰਿਹਾ। ਉਹ ਜਦ ਡਿੱਗੀ, ਆਯਾ 'ਹਾਇ ਰੱਬਾ' ਆਖਕੇ ਰੋਂਦੀ ਰੋਂਦੀ ਭੱਜਕੇ ਉਸ ਕੋਲ ਆ ਗਈ। ਮੈਂ ਛੁਰਾ ਸੁੱਟਕੇ ਬਾਹਰ ਜਾਣ ਲਈ ਤਿਆਰ ਹੋ ਗਿਆ।

" 'ਮੈਨੂੰ ਘਬਰਾਉਣਾ ਨਹੀਂ ਚਾਹੀਦਾ। ਜੋ ਕੁਝ ਮੈਂ ਕਰ ਰਿਹਾ ਹਾਂ ਉਸ ਉੱਤੇ ਠੰਢੇ ਦਿਮਾਗ ਨਾਲ ਵਿਚਾਰ ਕਰਨੀ ਚਾਹੀਦੀ ਹੈ।' ਪਤਨੀ ਜਾਂ ਆਯਾ ਵੱਲ ਦੇਖੇ ਬਿਨਾਂ ਹੀ ਮੈਂ ਆਪਣੇ ਆਪ ਨੂੰ ਆਖਿਆ। ਆਯਾ ਰੋਣ ਲੱਗ ਪਈ ਤੇ ਨੌਕਰਾਣੀ ਨੂੰ ਆਵਾਜ਼ਾਂ ਮਾਰਨ ਲੱਗ ਪਈ। ਮੈਂ ਹੇਠਾਂ ਹਾਲ ਕਮਰੇ ਵਿੱਚ ਜਾ ਕੇ ਨੌਕਰਾਣੀ ਨੂੰ ਉੱਪਰ ਭੇਜ ਦਿੱਤਾ। ਆਪ ਆਪਣੇ ਕਮਰੇ ਵਿੱਚ ਚਲਾ ਗਿਆ। 'ਹੁਣ ਮੈਨੂੰ ਕੀ ਕਰਨਾ ਚਾਹੀਦੈ ?' ਮੈਂ ਆਪਣੇ ਆਪ ਨੂੰ ਪੁੱਛਿਆ। ਵੈਸੇ ਜੋ ਕੁਝ ਮੈਨੂੰ ਕਰਨਾ ਚਾਹੀਦਾ ਸੀ, ਮੈਨੂੰ ਪਤਾ ਸੀ। ਸਿੱਧਾ ਆਪਣੇ ਪੜ੍ਹਨ ਕਮਰੇ ਵਿੱਚ ਜਾ ਕੇ ਮੈਂ ਕੰਧ ਉੱਪਰੋਂ ਪਿਸਤੌਲ ਉਤਾਰਿਆ। ਇਹ ਭਰਿਆ ਹੋਇਆ ਸੀ। ਇਸ ਨੂੰ ਮੇਜ਼ ਉੱਪਰ ਰੱਖ ਲਿਆ। ਫੇਰ ਛੁਰੇ ਦੀ ਮਿਆਨ ਚੁੱਕੀ ਜਿਹੜੀ ਸੋਫੇ ਦੇ ਪਿਛਲੇ ਪਾਸੇ ਡਿੱਗ ਪਈ ਸੀ। ਇਸ ਪਿੱਛੋਂ ਮੈਂ



ਸੋਫੇ ਉੱਤੇ ਬਹਿ ਗਿਆ।

" 'ਬੜੀ ਦੇਰ ਤੱਕ ਬੈਠਾ ਰਿਹਾ। ਮੈਂ ਕੁਝ ਸੋਚ ਨਹੀਂ ਰਿਹਾ ਸੀ। ਮੈਨੂੰ ਕੁਝ ਵੀ ਯਾਦ ਨਹੀਂ ਸੀ ਆ ਰਿਹਾ। ਦੂਜੇ ਕਮਰਿਆਂ ਵਿੱਚ ਹੋ ਰਿਹਾ ਸ਼ੋਰ ਸ਼ਰਾਬਾ ਮੇਰੇ ਕੰਨਾਂ ਤੱਕ ਪਹੁੰਚ ਰਿਹਾ ਸੀ। ਬਾਹਰ ਬੱਘੀ ਦੇ ਆਉਣ ਦੀ ਆਵਾਜ਼ ਸੁਣਾਈ ਦਿੱਤੀ। ਫੇਰ ਕੋਈ ਘਰ ਦੇ ਅੰਦਰ ਵੜਦਾ ਸੁਣਾਈ ਦਿੱਤਾ। ਯੀਗੋਰ ਸਾਮਾਨ ਲੈਕੇ ਮੁੜ ਆਇਆ ਸੀ। ਉਸਨੂੰ ਮੈਂ ਸਮਾਨ ਅੰਦਰ ਲਿਆਉਂਦੇ ਦੇਖਿਆ। ਮਹਿਸੂਸ ਹੋਇਆ ਜਿਵੇਂ ਮੈਨੂੰ ਹੁਣ ਉਸ ਸਾਮਾਨ ਦੀ ਲੋੜ ਨਹੀਂ ਸੀ।

" 'ਤੈਨੂੰ ਪਤੈ ਘਰ 'ਚ ਕੀ ਭਾਣਾ ਵਰਤ ਗਿਐ ?' ਮੈਂ ਯੀਗੋਰ ਨੂੰ ਬੁਲਾਕੇ ਆਖਿਆ, 'ਦਲਾਨ ਚੌਕੀਦਾਰ ਨੂੰ ਆਖ ਜਾ ਕੇ ਪੁਲੀਸ ਨੂੰ ਇਤਲਾਹ ਕਰ ਆਵੇ।'

"ਉਹ ਬਿਨਾ ਕੁਝ ਬੋਲੇ ਚੁੱਪ ਚਾਪ ਬਾਹਰ ਚਲਾ ਗਿਆ। ਮੈਂ ਉਠਿਆ। ਕਮਰੇ ਨੂੰ ਅੰਦਰੋਂ ਚਿਟਕਣੀ ਲਾ ਕੇ ਸਿਗਰਟ ਪੀਣ ਬਹਿ ਗਿਆ। ਮੈਂ ਅਜੇ ਇੱਕ ਸਿਗਰਟ ਵੀ ਪੂਰੀ ਨਹੀਂ ਸੀ ਮੁਕਾਈ ਕਿ ਮੈਨੂੰ ਨੀਂਦ ਆ ਗਈ। ਕੋਈ ਦੋ ਘੰਟੇ ਸੁੱਤਾ ਰਿਹਾ। ਮੈਨੂੰ ਸੁਪਨਾ ਆਇਆ ਜਿਵੇਂ ਸਾਡੀ ਸੁਲਾਹ ਹੋ ਗਈ। ਅਸੀਂ ਝਗੜ ਪਏ ਸਾਂ ਪਰ ਸਾਡੀ ਮੰਨ ਮਨਾਈ ਹੋ ਗਈ। ਸਾਡੇ ਵਿੱਚ ਕੁਝ ਖਿਚਾਅ ਜਿਹਾ ਸੀ ਪਰ ਅਸੀਂ ਪਿਆਰ ਨਾਲ ਰਹਿ ਰਹੇ ਸਾਂ। ਬੂਹੇ ਉਪਰ ਹੋ ਰਹੀ ਠੱਕ ਠੱਕ ਨਾਲ ਮੈਨੂੰ ਜਾਗ ਆ ਗਈ। 'ਪੁਲਿਸ' ਮੈਂ ਜਾਗਦੇ ਸਾਰ ਸੋਚਿਆ, 'ਮੈਂ ਸ਼ਾਇਦ ਉਸਨੂੰ ਕਤਲ ਕਰ ਦਿੱਤੇ, ਨਹੀਂ, ਸ਼ਾਇਦ ਬੂਹਾ ਉਹੀ ਖੜਕਾ ਰਹੀ ਹੈ, ਕੁਝ ਵੀ ਨਹੀਂ ਵਾਪਰਿਆ।' ਦਸਤਕ ਦੁਬਾਰਾ ਹੋਈ। ਮੈਂ ਕੋਈ ਉੱਤਰ ਨਾ ਦਿੱਤਾ। ਮੈਂ ਅਜੇ ਇਹ ਫੈਸਲਾ ਨਹੀਂ ਕਰ ਸਕਿਆ ਸੀ ਕਿ ਇਹ ਗੱਲ ਸੱਚ ਮੁੱਚ ਵਾਪਰ ਗਈ ਸੀ। ਮੈਨੂੰ ਉਸਦੀ ਅੰਗੀ ਦੀ ਰੁਕਾਵਟ, ਫੇਰ ਛੁਰੇ ਦਾ ਉਸਦੀ ਵੱਖੀ ਵਿੱਚ ਖੁੱਭ ਜਾਣਾ ਯਾਦ ਆਇਆ। ਹਾਂ, ਭਾਣਾ ਸੱਚ ਮੁੱਚ ਵਰਤ ਚੁੱਕਿਆ ਸੀ। ਸੋਚਕੇ ਮੈਨੂੰ ਤ੍ਰੇਲੀਆਂ ਆਉਣ ਲੱਗ ਪਈਆਂ। 'ਹਾਂ, ਇਹ ਕੁਝ ਹੋ ਚੁੱਕਿਐ, ਹੁਣ ਮੇਰੀ ਵਾਰੀ ਹੈ' ਮੈਂ ਆਖਿਆ। ਮੈਂ ਆਖ ਤਾਂ ਦਿੱਤਾ ਪਰ ਮੈਂ ਜਾਣਦਾ ਸਾਂ ਕਿ ਮੈਂ ਆਪਣੇ ਆਪ ਨੂੰ ਮਾਰਾਂਗਾ ਨਹੀਂ। ਮੈਂ ਉੱਠਿਆ ਅਤੇ ਪਿਸਤੌਲ ਚੁੱਕ ਲਿਆ। ਬੜੀ ਅਜੀਬ ਗੱਲ ਹੈ। ਮੈਂ ਕਈ ਵਾਰ ਆਤਮ ਹੱਤਿਆ ਕਰਨ ਬਾਰੇ ਸੋਚਿਆ ਸੀ ਜਿਵੇਂ ਉਸ ਰਾਤ ਰੇਲ ਗੱਡੀ ਦਾ ਸਫਰ ਕਰਦਿਆਂ ਵੀ ਮੈਨੂੰ ਖਿਆਲ ਆਇਆ ਸੀ। ਉਸ ਸਮੇਂ ਇਹ ਗੱਲ ਬੜੀ ਆਸਾਨ ਜਾਪਦੀ ਸੀ। ਕਿਉਂਕਿ ਮੈਂ ਜਾਣਦਾ ਸੀ ਕਿ ਕਿ ਮੇਰਾ ਆਤਮ ਹੱਤਿਆ ਕਰਨਾ ਮੇਰੀ ਪਤਨੀ ਲਈ ਸਜ਼ਾ ਹੋਵੇਗੀ। ਪਰ ਹੁਣ ਆਤਮ ਹੱਤਿਆ ਕਰਨ ਦੀ ਗੱਲ ਤਾਂ ਇੱਕ ਪਾਸੇ ਮੈਂ ਇਸ ਬਾਰੇ ਸੋਚ ਵੀ ਨਹੀਂ ਸਕਦਾ ਸੀ। 'ਮੈਂ ਕਿਉਂ ਆਤਮ ਹੱਤਿਆ ਕਰਾਂ?' ਮੈਂ ਆਪਣੇ ਆਪ ਨੂੰ ਪੁੱਛਿਆ। ਇਸ ਪ੍ਰਸ਼ਨ ਦਾ ਮੇਰੇ ਕੋਲ ਕੋਈ ਉੱਤਰ ਨਹੀਂ ਸੀ। ਤੀਜੀ ਵਾਰ ਫੇਰ ਦਸਤਕ ਹੋਈ। 'ਪਹਿਲਾਂ ਦੇਖ ਲਵਾਂ ਕੌਣ ਹੈ, ਇਹ ਕੰਮ ਤਾਂ ਫੇਰ ਵੀ ਕਰ ਸਕਦਾ ਹਾਂ।' ਪਿਸਤੌਲ ਮੇਜ਼ ਉੱਪਰ ਰੱਖਕੇ ਮੈਂ ਉਸਨੂੰ ਅਖਬਾਰ ਨਾਲ ਢਕ ਦਿੱਤਾ। ਬੂਹੇ ਕੋਲ ਜਾ ਕੇ ਚਿਟਕਣੀ ਖੋਲ੍ਹੀ। ਦੇਖਿਆ ਬਾਹਰ ਸਿੱਧੀ ਸਾਦੀ, ਨਰਮ ਦਿਲ ਇਸਤ੍ਰੀ, ਪਤਨੀ ਦੀ ਵਿਧਵਾ ਭੈਣ ਮੇਰੀ ਸਾਲੀ ਖੜ੍ਹੀ ਸੀ।

" 'ਵੈਸੀਆ, ਕੀ ਹੋ ਗਿਐ ?' ਉਸਨੇ ਮਸਾਂ ਹੀ ਇਹ ਸ਼ਬਦ ਆਖੇ ਅਤੇ ਪਰਲ ਪਰਲ ਹੰਝੂ ਉਸਦੀਆਂ ਅੱਖਾਂ 'ਚੋਂ ਵਗ ਤੁਰੇ।

" 'ਤੂੰ ਇੱਥੇ ਕੀ ਲੈਣ ਆਈ ਐਂ ?' ਮੈਂ ਉਸਨੂੰ ਪੁੱਠਾ ਹੀ ਬੋਲਿਆ। ਜਦ ਕਿ ਮੈਂ ਜਾਣਦਾ ਸਾਂ ਕਿ ਇਸ ਤਰ੍ਹਾਂ ਰੁੱਖਾ ਬੋਲਣਾ ਬੇਲੋੜਾ ਅਤੇ ਮੂਰਖਾਂ ਵਾਲੀ ਗੱਲ ਸੀ। ਪਰ ਮੈਂ ਬੇਬਸ ਸੀ।

" 'ਉਹ ਮਰ ਰਹੀ ਐ ਵੈਸੀਆ! ਡਾ: ਈਵਾਨ ਕਹਿੰਦੈ।'

ਡਾਕਟਰ ਈਵਾਨ ਮੇਰੀ ਪਤਨੀ ਦਾ ਡਾਕਟਰ ਅਤੇ ਸਲਾਹਕਾਰ ਸੀ।

" 'ਅੱਛਾ ਉਹ ਵੀ ਇੱਥੇ ਐ ?' ਮੈਂ ਪੁੱਛਿਆ ਅਤੇ ਮੈਨੂੰ ਫੇਰ ਗੁੱਸਾ ਚੜ੍ਹਦਾ ਪ੍ਰਤੀਤ ਹੋਇਆ।

" 'ਫੇਰ ਮੈਂ ਕੀ ਕਰਾਂ?'

" 'ਵੈਸੀਆ, ਉਸ ਕੋਲ ਜਾਹ, ਹਾਇ, ਹਾਇ! ਕਿੱਡੀ ਦੁੱਖ ਦੀ ਗੱਲ ਐ, ਕੀ ਲੋੜ੍ਹਾ ਆ ਗਿਆ।' ਉਹ ਵਿਰਲਾਪ ਕਰਨ ਲੱਗ ਪਈ।

" 'ਉਸ ਕੋਲ ਜਾਵਾਂ ?' ਮੈਂ ਆਪਣੇ ਆਪ ਨੂੰ ਪੁੱਛਿਆ ਅਤੇ ਖੁਦ ਹੀ ਜਵਾਬ ਦਿੱਤਾ, 'ਮੈਨੂੰ ਉਸ ਕੋਲ ਜਾਣਾ ਚਾਹੀਦੈ। ਇਹੀ ਗੱਲ ਤਾਂ ਹੁਣ ਕਰਨ ਵਾਲੀ ਹੈ। ਜਦ ਮੇਰੇ ਵਾਂਗ ਕੋਈ ਆਦਮੀ ਆਪਣੀ ਪਤਨੀ ਨੂੰ ਕਤਲ ਕਰਦੈ ਤਾਂ ਕਰਨ ਵਾਲੀ ਗੱਲ ਉਹਦੇ ਕੋਲ ਜਾਣਾ ਹੀ ਹੁੰਦੈ। ਜੇਕਰ ਇਹ ਗੱਲ ਹੈ ਤਾਂ ਮੈਂ ਜ਼ਰੂਰ ਜਾਵਾਂਗਾ।' ਮੈਂ ਆਪਣੇ ਆਪ ਨੂੰ ਆਖਿਆ। ਜੇ ਮੈਂ ਦੂਜੀ ਗੱਲ ਕਰਨੀ ਵੀ ਹੈ ਤਾਂ ਮੇਰੇ ਕੋਲ ਬਹੁਤ ਵਕਤ ਹੈ।' ਆਪਣੇ ਆਪ ਨੂੰ ਗੋਲੀ ਮਾਰਨ ਦਾ ਖਿਆਲ ਕਰਕੇ ਸੋਚਿਆ, 'ਤਾਹਨੇ ਮਿਹਣੇ ਹੋਣਗੇ, ਖੇਖਣ ਹੋਣਗੇ, ਪਰ ਮੇਰੇ ਉੱਤੇ ਇੰਨ੍ਹਾਂ ਗੱਲਾਂ ਦਾ ਕੋਈ ਅਸਰ ਨਹੀਂ ਹੋਵੇਗਾ।' ਮੈਂ ਸੋਚਿਆ।

" 'ਠਹਿਰੋ', ਮੈਂ ਆਪਣੀ ਸਾਲੀ ਨੂੰ ਆਖਿਆ, 'ਜੁਰਾਬਾਂ ਨਾਲ ਇਸ ਤਰ੍ਹਾਂ ਜਾਂਦਾ ਮੈਂ ਮੂਰਖ ਦਿਖਾਈ ਦੇਵਾਂਗਾ, ਮੈਂ ਜ਼ਰਾ ਸਲੀਪਰ ਪਾ ਲਵਾਂ।'

## ਅਠਾਈ

"ਤੁਹਾਨੂੰ ਭਾਵੇਂ ਇਹ ਗੱਲ ਅਜੀਬ ਲੱਗੇ ਜਦ ਮੈਂ ਆਪਣੇ ਕਮਰੇ ਵਿੱਚੋਂ ਨਿਕਲ ਕੇ ਜਾਣੇ ਪਛਾਣੇ ਕਮਰਿਆਂ ਵਿੱਚੋਂ ਲੰਘ ਰਿਹਾ ਸਾਂ ਤਾਂ ਮੇਰੇ ਅੰਦਰ ਇਹ ਆਸ ਜਾਗ ਰਹੀ ਸੀ ਕਿ ਕੁਝ ਵੀ ਨਹੀਂ ਸੀ ਵਾਪਰਿਆ। ਪਰ ਜਦ ਮੈਨੂੰ ਆਈਡੋਫਾਰਮ, ਕਾਰਬਾਲਿਕ ਆਦਿ ਦਵਾਈਆਂ ਦੀ ਮੁਸ਼ਕ ਆਈ ਤਾਂ ਅਨੁਭਵ ਹੋਇਆ ਕਿ ਭਾਣਾ ਵਰਤ ਚੁੱਕਿਆ ਸੀ। ਬੱਚਿਆਂ ਦੇ ਕਮਰੇ ਵਿੱਚੋਂ ਲੰਘਦੇ ਸਮੇਂ ਮੇਰੀ ਨਜ਼ਰ ਲਿਜ਼ਾ ਉੱਪਰ ਪਈ। ਉਸ ਨੇ ਸਹਿਮੀਆਂ ਭੈਭੀਤ ਅੱਖਾਂ ਨਾਲ ਮੇਰੇ ਵੱਲ ਤੱਕਿਆ। ਮੈਨੂੰ ਜਾਪਿਆ ਜਿਵੇਂ ਪੰਜੇ ਬੱਚੇ ਉੱਥੇ ਖੜ੍ਹੇ ਮੈਨੂੰ ਘੂਰ ਰਹੇ ਸਨ। ਮੈਂ ਕਮਰੇ ਕੋਲ ਪਹੁੰਚ ਗਿਆ। ਨੌਕਰਾਣੀ ਦਰਵਾਜ਼ਾ ਖੋਲ੍ਹਕੇ ਬਾਹਰ ਚਲੀ ਗਈ। ਸਭ ਤੋਂ ਪਹਿਲਾਂ ਮੇਰੀ ਨਜ਼ਰ ਖੂਨ ਨਾਲ ਲਥਪਥ ਪਤਨੀ ਦੇ ਚਿੱਟੇ ਮੋਤੀਆ ਸੂਟ ਉੱਪਰ ਪਈ। ਉਹ ਡਬਲ ਬੈੱਡ ਉੱਪਰ ਗੋਡੇ ਉੱਪਰ ਵੱਲ ਕਰੀ ਉਸ ਪਾਸੇ ਪਈ ਸੀ ਜਿੱਥੇ ਮੈਂ ਲੇਟਿਆ ਕਰਦਾ ਸਾਂ। ਉਸ ਵਾਲਾ ਪਾਸਾ ਕੰਧ ਨਾਲ ਲੱਗਦਾ ਸੀ। ਉਸ ਦੇ ਆਸੀਂ ਪਾਸੀਂ ਕਈ ਸਿਰਹਾਣੇ ਰੱਖੇ ਹੋਏ ਹਨ। ਉਸ ਦੀ ਜਾਕਟ ਦੇ ਬਟਨ ਖੁੱਲ੍ਹੈ ਸਨ। ਜ਼ਖ਼ਮ ਉੱਪਰ ਪੱਟੀ ਬੰਨ੍ਹੀ ਹੋਈ ਸੀ। ਹਵਾ ਵਿੱਚ ਆਈਡੋਫਾਰਮ ਦੀ ਮੁਸ਼ਕ ਰਲੀ ਹੋਈ ਸੀ। ਉਸ ਦੀ ਝਰੀਟੀ ਹੋਈ ਗੱਲ੍ਹ, ਅੱਧੇ ਨੱਕ ਅਤੇ ਇੱਕ ਅੱਖ ਦੀ ਸੋਜ ਦੇਖਕੇ ਮੇਰੇ ਉੱਤੇ ਬੜਾ ਹੀ ਅਜੀਬ ਅਸਰ ਹੋਇਆ। ਇਹ ਸਭ ਕੁਝ ਮੇਰੀ ਕੂਹਣੀ ਦੀ ਹੁੱਜ ਦਾ ਸਿੱਟਾ ਸੀ ਜਦ ਉਸਨੇ ਮੈਨੂੰ ਫੜਨ ਦਾ ਯਤਨ ਕੀਤਾ ਸੀ। ਉਸ ਵਿੱਚ ਸੁੰਦਰਤਾ ਨਾਂ ਦੀ ਕੋਈ ਚੀਜ਼ ਨਹੀਂ ਸੀ। ਉਸ ਨੂੰ ਦੇਖ ਕੇ ਮੇਰੇ ਅੰਦਰ ਸਗੋਂ ਨਫ਼ਰਤ ਜਾਗ ਪਈ। ਮੈਂ ਬੂਹੇ ਵਿੱਚ ਹੀ ਰੁਕ ਗਿਆ।

" 'ਕੋਲ ਚਲੇ ਜਾਓ। ਉਨ੍ਹਾਂ ਦੇ ਨੇੜੇ ਚਲੇ ਜਾਓ।' ਆਯਾ ਨੇ ਆਖਿਆ।

" 'ਸ਼ਾਇਦ ਉਹ ਮੁਆਫ਼ੀ ਮੰਗਣਾ ਚਾਹੁੰਦੀ ਹੈ।' ਮੈਂ ਸੋਚਿਆ, 'ਕੀ ਉਸਨੂੰ ਮੁਆਫ਼ ਕਰ ਦੇਣਾ ਚਾਹੀਦੈ ? ਹਾਂ, ਉਹ ਮਰ ਰਹੀ ਹੈ। ਇਸ ਲਈ ਹੁਣ ਮੈਂ ਉਸ ਨੂੰ ਮੁਆਫ਼ ਕਰ ਸਕਦਾ ਹਾਂ।' ਮੈਂ ਫਰਾਖ ਦਿਲ ਬਣਨ ਦੀ ਨੀਤ ਨਾਲ ਸੋਚਿਆ। ਮੈਂ ਉਸ ਦੇ ਕੋਲ ਚਲਾ ਗਿਆ। ਬੜੀ ਮੁਸ਼ਕਲ ਨਾਲ ਉਸ ਨੇ ਅੱਖਾਂ ਖੋਲ੍ਹਣ ਦਾ ਯਤਨ ਕੀਤਾ। ਇੱਕ ਅੱਖ ਤਾਂ ਪੂਰੀ ਦੀ ਪੂਰੀ ਸੁੱਜੀ ਹੋਈ ਸੀ। ਉਹ ਬੜੀ ਔਖ ਨਾਲ ਰੁਕ ਰੁਕ ਕੇ ਬੋਲੀ :

" 'ਮੈਨੂੰ.... ਮਾਰਕੇ.... ਤੁਸੀਂ ਆਪਣੇ.... ਮਨ ਦੀ .... ਮੁਰਾਦ.... ਪੂਰੀ ਕਰ.... ਲਈ' ਉਸਦੀ ਸਰੀਰਕ ਪੀੜ ਅਤੇ ਮੌਤ ਦੀ ਚੇਤਨਤਾ ਵਿੱਚੋਂ ਪਹਿਲਾਂ ਵਰਗੀ ਹੀ ਵਹਿਸ਼ੀ ਨਫ਼ਰਤ ਝਲਕ ਰਹੀ ਸੀ, 'ਪਰ ਬੱਚੇ.... ਬੱਚੇ.... ਮੈਂ.... ਤੁਹਾਨੂੰ.... ਨਹੀਂ ਦਿਆਂਗੀ... ਉਨ੍ਹਾਂ ਨੂੰ.... ਉਹ.... ਲੈ ਜਾਏਗੀ।'

"ਆਪਣੇ ਗੁਨਾਹ ਅਤੇ ਬੇਵਫਾਈ ਦੀ ਗੱਲ ਜਿਸ ਨੂੰ ਮੈਂ ਬਹੁਤ ਮਹੱਤਵ ਦੇ ਰਿਹਾ ਸੀ,



ਉਸ ਨੇ ਕਰਨ ਜੋਗੀ ਹੀ ਨਾ ਸਮਝੀ।

" 'ਮੈਂ ਸਮਝਦੀ ਆਂ.... ਤੁਹਾਨੂੰ.... ਆਪਣੀ ਕਰਤੂਤ ਦੀ.... ਇਹ ਝਾਕੀ ਦੇਖ ਕੇ.... ਬਹੁਤ ਖੁਸ਼ੀ.... ਹੋ ਰਹੀ ਹੋਵੇਗੀ।' ਉਸ ਨੇ ਕਿਹਾ ਅਤੇ ਬੂਹੇ ਵੱਲ ਦੇਖ ਕੇ ਹਉਕਾ ਲਿਆ। ਉਥੇ ਬੱਚੇ ਆਪਣੀ ਮਾਸੀ ਨਾਲ ਖੜ੍ਹੇ ਸਨ।

" 'ਦੇਖ.... ਆਪਣੀ ਕਰਤੂਤ.... ਦੇਖ।'

"ਮੈਂ ਬੱਚਿਆਂ ਵੱਲ ਇੱਕ ਨਜ਼ਰ ਦੇਖਣ ਪਿੱਛੋਂ ਉਸ ਵੱਲ ਦੇਖਿਆ। ਉਸ ਦੇ ਸੁੱਜੇ ਝਰੀਟੇ ਚਿਹਰੇ ਵੱਲ ਦੇਖ ਕੇ ਮੈਨੂੰ ਆਪਣਾ ਅਧਿਕਾਰ, ਆਪਣਾ ਅਭਿਮਾਨ ਸਭ ਭੁੱਲ ਗਏ। ਪਹਿਲੀ ਵਾਰ ਮੈਨੂੰ ਅਹਿਸਾਸ ਹੋਇਆ ਕਿ ਆਖਰ ਉਹ ਵੀ ਇੱਕ ਇਨਸਾਨ ਸੀ। ਮੈਨੂੰ ਦੁਖੀ ਕਰਨ ਵਾਲੀ ਆਪਣੀ ਈਰਖਾ, ਆਪਣਾ ਸ੍ਵੈਮਾਨ ਸਭ ਤੁੱਛ ਜਾਪਣ ਲੱਗ ਪਏ। ਜੋ ਕੁਝ ਮੈਂ ਕੀਤਾ ਸੀ ਏਨਾ ਅਰਥ ਪੂਰਨ ਬਣ ਗਿਆ ਕਿ ਮੇਰਾ ਜੀਅ ਕੀਤਾ ਗੋਡਿਆਂ ਭਾਰ ਬਹਿ ਕੇ ਉਸ ਦੇ ਹੱਥਾਂ ਉੱਪਰ ਸਿਰ ਰੱਖ ਕੇ ਆਖਾਂ, 'ਮੈਨੂੰ ਮੁਆਫ਼ ਕਰ ਦੇਹ!' ਪਰ ਮੈਂ ਅਜਿਹਾ ਕਰ ਨਾ ਸਕਿਆ।

"ਉਹ ਚੁੱਪ ਹੋ ਗਈ। ਉਸ ਨੇ ਆਪਣੀਆਂ ਅੱਖਾਂ ਇਉਂ ਬੰਦ ਕਰ ਲਈਆਂ, ਜਿਵੇਂ ਹੋਰ ਕੁੱਝ ਬੋਲਣ ਦੀ ਉਸ ਵਿੱਚ ਹਿੰਮਤ ਨਹੀਂ ਸੀ। ਫੇਰ ਉਸ ਦਾ ਜ਼ਖ਼ਮੀ ਚਿਹਰਾ ਫਰਕ ਕੇ ਨਿੱਕਾ ਜਿਹਾ ਹੋ ਗਿਆ। ਪੋਲੇ ਜਿਹੇ ਉਸ ਨੇ ਮੈਨੂੰ ਆਪਣੇ ਹੱਥ ਨਾਲ ਪਿੱਛੇ ਧੱਕ ਦਿੱਤਾ ਤੇ ਬੋਲੀ :

" 'ਇਹ ਕੁਝ ਤੂੰ ਕਿਉਂ ਕੀਤਾ ?.... ਕਿਉਂ ਕੀਤਾ ?'

" 'ਮੈਨੂੰ ਮੁਆਫ਼ ਕਰ ਦੇਹ।' ਮੈਂ ਆਖਿਆ।

" 'ਮੁਆਫ਼ ਕਰ ਦਿਆਂ ਤੈਨੂੰ ?.... ਬਕਵਾਸ ਨਾ ਕਰ.... ਜੇ ਮੈਂ ਨਾ ਮਰੀ ਤਾਂ....।' ਉਸ ਨੇ ਰੋ ਕੇ ਆਖਿਆ। ਉਹ ਥੋੜ੍ਹਾ ਉੱਪਰ ਉੱਠੀ ਅਤੇ ਅੱਗ ਵਾਂਗ ਬਲਦੀਆਂ ਆਪਣੀਆਂ ਅੱਖਾਂ ਮੇਰੇ ਉੱਤੇ ਗੱਡ ਕੇ ਬੋਲੀ, 'ਤੂੰ.... ਆਪਣੇ ਮਨ ਦੀ ਮੁਰਾਦ.... ਪੂਰੀ ਕਰ ਲਈ.... ਮੈਂ ਤੈਨੂੰ ਨਫ਼ਰਤ ਕਰਦੀ ਹਾਂ.... ਹਾਇ! ਊ ਈ ?' ਉਹ ਚੀਕਾਂ ਮਾਰਨ ਲੱਗ ਪਈ। ਸਾਫ਼ ਜ਼ਾਹਰ ਸੀ ਕਿ ਉਹ ਤੇਜ਼ ਬੁਖਾਰ ਦੀ ਘੂਕੀ ਵਿੱਚ ਬਰੜਾ ਰਹੀ ਸੀ। ਇਸੇ ਘੂਕੀ ਵਿੱਚ ਉਹ ਕਿਸੇ ਗੱਲ ਤੋਂ ਡਰ ਗਈ ਸੀ, 'ਮਾਰ ਦੇ.... ਮਾਰ ਦੇ ਮੈਨੂੰ.... ਮੈਂ ਨਹੀਂ ਡਰਦੀ.... ਪਰ ਸਾਰੇ ਹੀ ਚਲੇ ਗਏ.... ਉਹ ਵੀ.... ਉਹ ਵੀ ਚਲਾ ਗਿਆ.... ਚਲਾ ਗਿਆ।'

"ਉਹ ਆਖਰੀ ਦਮ ਤੱਕ ਇਸੇ ਤਰ੍ਹਾਂ ਬੇਹੋਸ਼ੀ ਵਿੱਚ ਬੋਲਦੀ ਰਹੀ। ਉਹ ਸਾਨੂੰ ਕਿਸੇ ਨੂੰ ਵੀ ਪਛਾਣ ਨਹੀਂ ਸੀ ਰਹੀ। ਉਸੇ ਦਿਨ ਦੁਪਹਿਰ ਨੂੰ ਉਹ ਮਰ ਗਈ। ਪਰ ਮੈਨੂੰ ਉਸ ਦੇ ਮਰਨ ਤੋਂ ਪਹਿਲਾਂ ਹੀ ਸਵੇਰੇ ਅੱਠ ਵਜੇ ਥਾਣੇ ਲੈ ਗਏ ਸਨ। ਪਿੱਛੋਂ ਮੈਨੂੰ ਜੇਲ੍ਹ ਭੇਜ ਦਿੱਤਾ ਗਿਆ, ਜਿੱਥੇ ਗਿਆਰਾਂ ਮਹੀਨੇ ਮੈਂ ਮੁਕੱਦਮੇ ਦੇ ਫੈਸਲੇ ਦੀ ਉਡੀਕ ਕਰਦਾ ਰਿਹਾ। ਆਪਣੇ ਆਪ ਬਾਰੇ, ਆਪਣੀ ਬੀਤੀ ਜ਼ਿੰਦਗੀ ਬਾਰੇ ਸੋਚਦਾ ਰਿਹਾ। ਅੰਤ ਮੈਨੂੰ ਸਮਝ ਆ ਗਈ। ਸਮਝ ਤਾਂ ਮੈਨੂੰ ਤੀਜੇ ਦਿਨ ਹੀ ਆਉਣੀ ਸ਼ੁਰੂ ਹੋ ਗਈ ਸੀ ਕਿਉਂਕਿ ਤੀਜੇ ਦਿਨ ਉਹ ਮੈਨੂੰ ਵਾਪਸ ਉਸੇ ਥਾਂ ਲੈ ਗਏ ਸਨ....।"

ਉਸ ਨੇ ਗੱਲ ਜਾਰੀ ਰੱਖਣ ਦੀ ਕੋਸ਼ਿਸ਼ ਕੀਤੀ ਪਰ ਉਸ ਦੇ ਹਉਂਕੇ ਹਟਕੋਰੇ ਬੇਕਾਬੂ ਹੋ ਗਏ। ਉਹ ਬੋਲ ਨਾ ਸਕਿਆ। ਬੜੀ ਮੁਸ਼ਕਲ ਨਾਲ ਉਸ ਨੇ ਆਪਣੇ ਆਪ ਨੂੰ ਸੰਭਾਲਿਆ ਅਤੇ ਮੁੜ ਬੋਲਣਾ ਸ਼ੁਰੂ ਕੀਤਾ।

"ਉਸ ਨੂੰ ਜਦ ਮੈਂ ਉਸ ਦੇ ਤਾਬੂਤ ਵਿੱਚ ਪਈ ਨੂੰ ਦੇਖਿਆ ਤਾਂ ਮੈਨੂੰ ਸਮਝ ਆਉਣੀ ਸ਼ੁਰੂ ਹੋ ਗਈ।" ਉਸਨੇ ਹਟਕੋਰਾ ਲਿਆ ਅਤੇ ਕਾਹਲੀ ਕਾਹਲੀ ਬੋਲਣ ਲੱਗ ਪਿਆ, "ਉਸ ਦਾ ਮਰੀ ਹੋਈ ਦਾ ਮੂੰਹ ਦੇਖ ਕੇ ਮੈਨੂੰ ਹੋਸ਼ ਆਈ ਕਿ ਮੈਂ ਕੀ ਕਰ ਬੈਠਾ ਸਾਂ। ਮੈਨੂੰ ਸਮਝ ਆ ਗਈ ਕਿ ਮੈਂ ਹੀ ਉਸਦਾ ਕਾਤਲ ਹਾਂ। ਕਿਸੇ ਸਮੇਂ ਉਹ ਨਿੱਘੇ ਗਰਮ ਸਰੀਰ ਵਾਲੀ ਜਿਉਂਦੀ ਧੜਕਦੀ ਜ਼ਿੰਦਗੀ ਨਾਲ ਭਰਪੂਰ ਸੀ। ਪਰ ਹੁਣ ਉਹ ਮੇਰੇ ਕਾਰਨ ਠੰਢੀ ਬੇ ਹਰਕਤ ਮੋਮ ਦੇ ਬੁੱਤ ਵਾਂਗ ਪਈ ਸੀ। ਹੁਣ ਕੋਈ ਵੀ ਕਿਧਰੇ ਵੀ ਲਿਜਾ ਕੇ ਉਸ ਨੂੰ ਜਿਉਂਦੀ ਨਹੀਂ ਸੀ ਕਰ ਸਕਦਾ। ਅਜਿਹੀ

ਪੀੜ ਨੂੰ ਉਹੀ ਸਮਝ ਸਕਦੈ ਜਿਸ ਨੇ ਅਜਿਹੀ ਪੀੜ ਭੋਗੀ ਹੋਵੇ – ਜਿਸ ਤਨ ਅੱਗੇ ਸੋਈ ਤਨ ਜਾਣੇ.... ਉਫ਼! ਉਫ਼! ਉਫ਼!" ਉਸ ਦੀਆਂ ਭੁੱਬਾਂ ਨਿਕਲ ਗਈਆਂ ਤੇ ਉਹ ਚੁੱਪ ਕਰ ਗਿਆ।

ਅਸੀਂ ਬਹੁਤ ਦੇਰ ਤੱਕ ਚੁੱਪ ਬੈਠੇ ਰਹੇ। ਉਹ ਹਟਕੋਰੇ ਲੈ ਰਿਹਾ ਸੀ। ਉਸ ਦੇ ਅੰਦਰੋਂ ਆਪ ਮੁਹਾਰੇ ਉੱਠ ਰਹੇ ਹਉਕਿਆਂ ਹਟਕੋਰਿਆਂ ਨਾਲ ਉਸਦਾ ਸਰੀਰ ਕੰਬ ਰਿਹਾ ਸੀ।

'ਮੁਆਫ਼ ਕਰਨਾ....।" ਕਹਿ ਕੇ ਉਹ ਮੂੰਹ ਦੂਜੇ ਪਾਸੇ ਕਰਕੇ ਸੀਟ ਉੱਪਰ ਲੇਟ ਗਿਆ, ਅਤੇ ਕੰਬਲ ਨਾਲ ਆਪਣਾ ਮੂੰਹ ਸਿਰ ਢਕ ਲਿਆ। ਅੱਠ ਵਜੇ ਗੱਡੀ ਉਸ ਸਟੇਸ਼ਨ ਉੱਤੇ ਰੁਕੀ ਜਿੱਥੇ ਮੈਂ ਉਤਰਨਾ ਸੀ। ਉਸ ਨੂੰ ਅਲਵਿਦਾ ਕਹਿਣ ਲਈ ਮੈਂ ਉਸ ਨੂੰ ਬੁਲਾਇਆ। ਮੈਂ ਸਮਝਦਾ ਸਾਂ ਉਹ ਐਵੇਂ ਹੀ ਮੂੰਹ ਸਿਰ ਵਲ੍ਹੇਟੀ ਪਿਆ ਸੀ। ਸੁੱਤਾ ਨਹੀਂ ਸੀ। ਪਰ ਜਦ ਉਹ ਮੇਰੇ ਬੁਲਾਉਣ ਤੇ ਵੀ ਨਾ ਹਿਲਿਆ, ਮੈਂ ਉਸ ਦਾ ਹੱਥ ਫੜ ਕੇ ਹਿਲਾਇਆ। ਉਸ ਨੇ ਕੰਬਲ ਲਾਹ ਦਿੱਤਾ। ਮੈਂ ਦੇਖਿਆ ਉਹ ਸੱਚੀਂ ਹੀ ਸੁੱਤਾ ਨਹੀਂ ਸੀ।

"ਅੱਛਾ, ਅਲਵਿਦਾਅ!" ਆਪਣਾ ਹੱਥ ਉਸ ਵੱਲ ਵਧਾਉਂਦਿਆਂ ਮੈਂ ਆਖਿਆ।

ਉਸ ਨੇ ਆਪਣਾ ਹੱਥ ਮੇਰੇ ਹੱਥ ਉੱਪਰ ਰੱਖ ਦਿੱਤਾ। ਉਸ ਦੇ ਬੁੱਲ੍ਹਾਂ ਉੱਪਰ ਅਜਿਹੀ ਕਰੁਣਾਮਈ ਮੁਸਕਰਾਹਟ ਆਈ ਕਿ ਮੈਨੂੰ ਰੋਣ ਆ ਗਿਆ।

"ਮੁਆਫ਼ ਕਰਨਾ", ਉਸਨੇ ਉਹੀ ਸ਼ਬਦ ਦੁਹਰਾਏ ਜਿੰਨ੍ਹਾਂ ਨਾਲ ਉਸ ਨੇ ਆਪਣੀ ਕਹਾਣੀ ਸਮਾਪਤ ਕੀਤੀ ਸੀ।





## 'ਸ਼ੈਤਾਨ' ਕਹਾਣੀ ਦੀ ਵਿਸ਼ੇਸ਼ਤਾ

ਮਹਾਨ ਰੂਸੀ ਲੇਖਕ ਲਿਓ ਤਾਲਸਤਾਏ ਨੇ ਇਹ ਕਹਾਣੀ ਆਪਣੇ ਵਿਆਹ ਤੋਂ 27 ਸਾਲ ਬਾਅਦ ਉਦੋਂ ਲਿਖੀ ਜਦ ਉਹ ਤੇਰਾਂ ਧੀਆਂ ਪੁੱਤਾਂ ਦਾ ਬਾਪ ਬਣ ਚੁੱਕਿਆ ਸੀ। ਉਸ ਨੇ ਚੌਂਤੀ ਸਾਲ ਦੀ ਉਮਰ ਵਿੱਚ ਲਗਭਗ ਆਪਣੇ ਨਾਲੋਂ ਅੱਧੀ ਉਮਰ ਦੀ ਕੁੜੀ ਸੋਨੀਆਂ ਨਾਲ ਇਹ ਕਹਿ ਕੇ ਵਿਆਹ ਕਰਵਾਇਆ ਸੀ ਕਿ ਉਹ ਉਸ ਨੂੰ ਪਿਆਰ ਕਰਦਾ ਸੀ। ਪਰ ਅਜਿਹਾ ਕਹਿ ਕੇ ਉਸ ਨੇ ਸੋਨੀਆ ਨੂੰ ਹੀ ਨਹੀਂ ਆਪਣੇ ਆਪ ਨੂੰ ਵੀ ਧੋਖਾ ਦਿੱਤਾ ਸੀ ਕਿਉਂਕਿ ਚਾਰ ਸਾਲ ਪਹਿਲਾਂ ਉਸ ਨੂੰ ਇੱਕ ਵਿਆਹੁਤਾ ਕਿਸਾਨ ਇਸਤ੍ਰੀ ਐਕਸੀਨੀਆ ਨਾਲ ਅਜਿਹਾ ਪਿਆਰ ਹੋ ਗਿਆ ਸੀ ਜਿਹੋ ਜਿਹਾ ਪਿਆਰ ਉਸ ਨੂੰ ਪਹਿਲਾਂ ਕਦੇ ਨਹੀਂ ਹੋਇਆ ਸੀ। ਉਹ ਉਸ ਨੂੰ ਇੱਕ ਪਤੀ ਵਾਂਗ ਹੀ ਪਿਆਰ ਕਰਦਾ ਸੀ। ਇਸ ਪਿਆਰ ਵਿੱਚੋਂ ਇੱਕ ਪੁੱਤਰ ਨੇ ਵੀ ਜਨਮ ਲਿਆ ਸੀ ਜਿਸ ਦੀ ਸ਼ਕਲ ਤਾਲਸਤਾਏ ਨਾਲ ਮਿਲਦੀ ਸੀ। ਉਹ ਐਕਸੀਨੀਆ ਨੂੰ ਸਾਰੀ ਉਮਰ ਨਹੀਂ ਭੁੱਲ ਸਕਿਆ। ਜਦ ਉਸਨੂੰ ਕਿਸੇ ਦੇ ਨੰਗੇ ਪੈਰ ਦਿਖਾਈ ਦੇ ਜਾਂਦੇ, ਉਸਨੂੰ ਐਕਸੀਨੀਆ ਯਾਦ ਆ ਜਾਂਦੀ।

ਵਿਆਹ ਪਿੱਛੋਂ ਜਦ ਸੋਨੀਆ ਨੇ ਐਕਸੀਨੀਆ ਨੂੰ ਦੇਖਿਆ ਅਤੇ ਇਹ ਸੁਣਿਆ ਕਿ ਉਹ ਤਾਲਸਤਾਏ ਦੀ ਮਾਸ਼ੂਕ ਸੀ, ਉਹ ਹਮੇਸ਼ਾ ਵਾਸਤੇ ਉਸਦੇ ਢਿੱਡ ਵਿੱਚ ਵੜ ਗਈ। ਉਹ ਨੀਂਦ ਵਿੱਚ ਵੀ ਉਸ ਨਾਲ ਲੜਦੀ ਰਹਿੰਦੀ – ਉਸਨੂੰ ਕਤਲ ਕਰਦੀ ਰਹਿੰਦੀ। ਜਦ ਕਈ ਤਾਲਸਤਾਏ ਨਾਲ ਉਸਦਾ ਝਗੜਾ ਹੋ ਜਾਂਦਾ, ਉਹ ਉਸਨੂੰ ਐਕਸੀਨੀਆ ਦੇ ਮਿਹਣੇ ਦੇ ਕੇ ਉਸਦੇ ਜ਼ਖ਼ਮਾਂ ਉੱਤੇ ਲੂਣ ਛਿੜਕਦੀ ਅਤੇ ਉਸਨੂੰ ਠਿੱਠ ਕਰਦੀ।

ਤਾਲਸਤਾਏ ਆਪਣੇ ਆਪ ਨੂੰ ਅਪਰਾਧੀ ਸਮਝਦਾ ਅਤੇ ਆਪਣੀ ਉਸ ਗਲਤੀ ਉੱਤੇ ਪਛਤਾਉਂਦਾ। ਪਛਤਾਵੇ ਅਤੇ ਪਾਪ ਦੀ ਇਸ ਭਾਵਨਾ ਵਿੱਚੋਂ 'ਸ਼ੈਤਾਨ' ਕਹਾਣੀ ਦਾ ਜਨਮ ਹੋਇਆ ਅਤੇ 1889 ਵਿੱਚ ਉਸ ਨੇ ਆਪਣੇ ਮਨ ਦਾ ਬੋਝ ਹਲਕਾ ਕਰਨ ਲਈ ਇਹ ਕਹਾਣੀ ਲਿਖੀ। ਪਰ ਸੋਨੀਆ ਦੇ ਕਲੇਸ਼ ਤੋਂ ਡਰ ਕੇ ਸੰਦੂਕੜੀ ਵਿੱਚ ਬੰਦ ਕਰ ਕੇ ਰੱਖ ਦਿੱਤੀ। ਵੀਹ ਸਾਲਾਂ ਬਾਅਦ 1909 ਵਿੱਚ ਜਦ ਸੋਨੀਆਂ ਘਰ ਦੀ ਸਫਾਈ ਕਰਵਾ ਰਹੀ ਸੀ, ਇਹ ਕਹਾਣੀ ਉਸ ਦੇ ਹੱਥ ਲੱਗ ਗਈ। ਪੜ੍ਹ ਕੇ ਉਸਨੂੰ ਸੱਤੀਂ ਕੱਪੜੀਂ ਅੱਗ ਲੱਗ ਗਈ ਅਤੇ ਉਸ ਨੇ 81-82 ਸਾਲ ਦੇ ਬੁੱਢੇ ਤਾਲਸਤਾਏ ਨਾਲ ਉਹ ਕੁੱਤੇ ਖਾਣੀ ਕੀਤੀ ਕਿ ਰਹੇ ਰੱਬ ਦਾ ਨਾਂ।

ਤਾਲਸਤਾਏ ਦੀ ਮੌਤ (1910) ਤੱਕ ਇਹ ਕਹਾਣੀ ਛਪੀ ਨਹੀਂ ਸੀ।

# ਸ਼ੈਤਾਨ

ਪਰ ਮੈਂ ਤੈਨੂੰ ਆਖਦਾ ਹਾਂ ਕਿ ਹਰ ਉਸ ਬੰਦੇ ਨੇ ਜਿਸ ਨੇ ਇਸਤਰੀ ਨੂੰ ਹਵਸ ਭਰੀਆਂ ਨਜ਼ਰਾਂ ਨਾਲ ਦੇਖਿਆ ਹੈ, ਉਸ ਨਾਲ ਵਿਭਚਾਰ ਕੀਤਾ ਹੈ ਜਿਹੜਾ ਪਹਿਲਾਂ ਹੀ ਉਸ ਦੇ ਦਿਲ ਵਿੱਚ ਸੀ।

ਜੇਕਰ ਤੇਰੀ ਸੱਜੀ ਅੱਖ ਤੇਰੀ ਠੋਹਕਰ ਦਾ ਕਾਰਨ ਬਣਦੀ ਹੈ ਤਾਂ ਇਸ ਨੂੰ ਬਾਹਰ ਕੱਢ ਅਤੇ ਪਰ੍ਹੇ ਸੁੱਟ ਦੇਹ ਕਿਉਂਕਿ ਤੇਰੇ ਲਈ ਇਹੀ ਲਾਹੇ ਵੰਦਾ ਰਹੇਗਾ ਕਿ ਤੇਰੇ ਸਰੀਰ ਦਾ ਇੱਕ ਹਿੱਸਾ ਤਬਾਹ ਹੋ ਜਾਵੇ ਨਾ ਕਿ ਸਾਰਾ ਸਰੀਰ ਤਬਾਹ ਹੋ ਜਾਵੇ ਅਤੇ ਤੇਰਾ ਸਰੀਰ ਨਰਕ ਵਿੱਚ ਨਾ ਸੁੱਟਿਆ ਜਾਵੇ।

ਜੇਕਰ ਤੇਰਾ ਸੱਜਾ ਹੱਥ ਤੇਰੀ ਠੋਹਕਰ ਦਾ ਕਾਰਨ ਬਣਦਾ ਹੇ ਤਾਂ ਇਸ ਨੂੰ ਕੱਟ ਦੇਹ ਅਤੇ ਆਪਣੇ ਨਾਲੋਂ ਅੱਡ ਕਰਕੇ ਸੁੱਟ ਦੇਹ ਕਿਉਂਕਿ ਤੇਰੇ ਲਈ ਇਹੀ ਲਾਹੇਵੰਦਾ ਰਹੇਗਾ ਕਿ ਤੇਰਾ ਅੰਗ ਨਸ਼ਟ ਹੋ ਜਾਵੇ ਅਤੇ ਸਾਰਾ ਸਰੀਰ ਨਰਕ ਵਿੱਚ ਨਾ ਜਾਵੇ।

(ਮੈਥਿਊ.ਵੀ. 28-29-30)

o o o

ਇਊਜੀਨ ਇਰਤੀਨੇਵ ਬਾਪ ਦੀ ਮੌਤ ਪਿੱਛੋਂ ਸਰਕਾਰੀ ਨੌਕਰੀ ਛੱਡ ਕੇ ਪਿੰਡ ਵਿੱਚ ਆਪਣੀ ਜਾਗੀਰ ਉੱਪਰ ਰਹਿਣ ਦਾ ਫੈਸਲਾ ਕਰਦਾ ਹੈ। ਛੱਬੀ ਸਾਲ ਦੀ ਉਮਰ, ਉਹ ਸਰੀਰਕ ਅਤੇ ਮਾਨਸਕਿ ਸ਼ਕਤੀਆਂ ਨਾਲ ਭਰਪੂਰ ਹੈ। ਉਸ ਵਿੱਚ ਕੇਵਲ ਇੱਕ ਹੀ ਨੁਕਸ ਹੈ ਕਿ ਉਸ ਨੂੰ ਦੂਰ ਦੀਆਂ ਚੀਜ਼ਾਂ ਸਾਫ਼ ਨਜ਼ਰ ਨਹੀਂ ਆਉਂਦੀਆਂ ਸਨ।

ਉਸਦੀ ਮਾਂ ਉਸਦੇ ਕੋਲ ਰਹਿੰਦੀ ਹੈ। ਉਸ ਨੂੰ ਉਹ ਬਹੁਤ ਪਿਆਰ ਕਰਦੀ ਹੈ। ਉਸ ਦੇ ਯਾਰ ਦੋਸਤ ਵੀ ਉਸ ਨੂੰ ਪਿਆਰ ਕਰਦੇ ਹਨ। ਉਸ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਉਸ ਨੂੰ ਹਰ ਕਿਸਮ ਦੇ ਬਾਹਰਲੇ ਕੰਮ ਕਰਵਾਉਣ ਵਿੱਚ ਸਹਾਈ ਹੁੰਦੀ ਹੈ।

ਉਸ ਦਾ ਬਾਪ ਭਾਵੇਂ ਕਾਫੀ ਸਾਰਾ ਕਰਜ਼ਾਂ ਛੱਡ ਕੇ ਮਰਿਆ ਸੀ ਪਰ ਉਸ ਨੇ ਆਪਣੀ ਸਿਆਣਪ ਅਤੇ ਮਿਹਨਤ ਨਾਲ ਜਾਗੀਰ ਦਾ ਅਜਿਹਾ ਪ੍ਰਬੰਧ ਕੀਤਾ ਕਿ ਬੜੇ ਥੋੜ੍ਹੇ ਸਮੇਂ ਵਿੱਚ ਹੀ ਉਹ ਅਮੀਰ ਜਗੀਰਦਾਰਾਂ ਵਿੱਚ ਗਿਣਿਆ ਜਾਣ ਲੱਗ ਪਿਆ।

ਪਰ ਆਪਣੀ ਖੁਸ਼ਹਾਲੀ ਦੇ ਬਾਵਜੂਦ ਉਹ ਆਪਣੇ ਜੀਵਨ ਵਿੱਚ ਔਰਤ ਦੀ ਘਾਟ ਬੁਰੀ ਤਰ੍ਹਾਂ ਮਹਿਸੂਸ ਕਰ ਰਿਹਾ ਸੀ। ਹੁਣ ਤੱਕ ਉਸ ਨੇ ਆਪਣੀਆਂ ਭਾਵਨਾਵਾਂ ਨੂੰ ਕਾਬੂ ਵਿੱਚ ਰੱਖਿਆ ਸੀ ਪਰ ਹੁਣ ਉਸ ਦਾ ਆਪਣੇ ਆਪ ਉੱਤੇ ਕਾਬੂ ਘਟਦਾ ਜਾ ਰਿਹਾ ਸੀ। ਕਦੇ-ਕਦੇ ਉਹ ਆਪਣੀ ਜਿਨਸੀ ਭੁੱਖ ਦੀ ਤ੍ਰਿਪਤੀ ਲਈ ਸ਼ਹਿਰ ਜਾਣ ਬਾਰੇ ਸੋਚਦਾ। ਪਰ ਕਿੱਥੇ ਜਾਵੇ ? ਆਪਣੀ ਮਨ ਮਰਜ਼ੀ ਦੀ ਔਰਤ ਕਿਵੇਂ ਪ੍ਰਾਪਤ ਕਰੇ ? ਉਹ ਆਪਣੀ ਇਸ ਲੋੜ ਨੂੰ ਬੜੀ ਸ਼ਿੱਦਤ ਨਾਲ ਮਹਿਸੂਸ ਕਰ ਰਿਹਾ ਸੀ। ਪਰ ਇਸ ਲੋੜ ਨੂੰ ਪੂਰਾ ਕਰਨ ਲਈ ਉਹ ਆਜ਼ਾਦ ਨਹੀਂ ਸੀ। ਉਸ ਦੀਆਂ ਭੁੱਖੀਆਂ ਨਜ਼ਰਾਂ ਆਪ ਮੁਹਾਰੇ ਹੀ ਹਰ ਔਰਤ ਦਾ ਪਿੱਛਾ ਕਰਨ ਲੱਗ ਪੈਂਦੀਆਂ।

ਪਰ ਉਸ ਨੂੰ ਇਹ ਗੱਲ ਚੰਗੀ ਨਹੀਂ ਲੱਗਦੀ ਸੀ ਕਿ ਉਹ ਕਿਸੇ ਨੌਕਰਾਣੀ ਜਾਂ ਪਿੰਡ ਦੀ ਕਿਸੇ ਕਿਸਾਨ ਇਸਤਰੀ ਨਾਲ ਸੰਬੰਧ ਕਾਇਮ ਕਰ ਲਵੇ। ਉਸ ਨੇ ਸੁਣ ਰੱਖਿਆ ਸੀ ਕਿ ਉਸ ਦੇ ਬਾਪ ਦਾਦਾ ਇਸ ਮਾਮਲੇ ਵਿੱਚ ਬਾਕੀ ਜਾਗੀਰਦਾਰਾਂ ਨਾਲੋਂ ਬਿਲਕੁਲ ਵੱਖਰੇ ਸਨ। ਉਨ੍ਹਾਂ ਨੇ ਘਰ ਦੀ ਕਿਸੇ ਨੌਕਰਾਣੀ ਜਾਂ ਪਿੰਡ ਦੀ ਕਿਸੇ ਇਸਤਰੀ ਨਾਲ ਸੰਬੰਧ ਕਾਇਮ ਨਹੀਂ ਕੀਤੇ ਸਨ ਅਤੇ ਉਸ ਨੇ ਵੀ ਫੈਸਲਾ ਕਰ ਰੱਖਿਆ ਸੀ ਉਹ ਅਜਿਹਾ ਨਾਜਾਇਜ਼ ਕੰਮ ਨਹੀਂ ਕਰੇਗਾ।

ਪਰ ਜਿਉਂ ਜਿਉਂ ਉਹ ਇਸ ਬਾਰੇ ਸੋਚਦਾ ਗਿਆ ਉਸ ਦੇ ਵਿਚਾਰ ਬਦਲਦੇ ਗਏ ਅਤੇ ਅਖੀਰ ਉਸ ਨੇ ਫੈਸਲਾ ਕਰ ਲਿਆ ਕਿ ਉਸ ਦੀ ਇਹ ਲੋੜ ਇੱਥੇ ਹੀ ਜਾਗੀਰ ਉੱਤੇ ਪੂਰੀ ਹੋ ਸਕਦੀ ਹੈ। ਉਹ ਵਿਭਚਾਰ ਖਾਤਰ ਨਹੀਂ ਸਗੋਂ ਆਪਣੀ ਸਰੀਰਕ ਲੋੜ ਖਾਤਰ ਅਜਿਹਾ ਕਰਨਾ



ਚਾਹੁੰਦਾ ਸੀ।

ਬੱਸ ਫੈਸਲਾ ਕਰਨ ਦੀ ਹੀ ਦੇਰ ਸੀ, ਉਹ ਇਸ ਉੱਤੇ ਅਮਲ ਕਰਨ ਲਈ ਬੇਕਰਾਰ ਹੋ ਗਿਆ। ਹੁਣ ਜਦ ਉਹ ਪਿੰਡ ਦੇ ਬਜ਼ੁਰਗਾਂ, ਕਿਸਾਨਾਂ ਜਾਂ ਮਿਸਤਰੀਆਂ ਨਾਲ ਗੱਲਾਂ ਕਰਦਾ, ਉਸ ਦੀ ਗੱਲ ਬਾਤ ਮੁੜ ਘਿੜ ਕੇ ਇਸਤਰੀਆਂ ਦੁਆਲੇ ਘੁੰਮਣ ਲੱਗ ਪੈਂਦੀ ਅਤੇ ਉਹ ਇਸਤਰੀਆਂ ਬਾਰੇ ਹੀ ਗੱਲਾਂ ਕਰੀ ਜਾਂਦਾ।

ਦਿਮਾਗ ਵਿੱਚ ਫੈਸਲਾ ਕਰ ਲੈਣਾ ਹੋਰ ਗੱਲ ਸੀ ਅਤੇ ਇਸ ਨੂੰ ਅਮਲ ਵਿੱਚ ਲਿਆਉਣਾ ਹੋਰ ਗੱਲ। ਇਸ ਕੰਮ ਲਈ ਕਿਸੇ ਇਸਤਰੀ ਨਾਲ ਸਿੱਧੀ ਗੱਲ ਕਰਨੀ ਉਸ ਵਾਸਤੇ ਅਸੰਭਵ ਸੀ। ਉਸ ਦੇ ਸਾਹਮਣੇ ਅਨੇਕਾਂ ਪ੍ਰਸ਼ਨ ਖੜ੍ਹੇ ਹੋ ਜਾਂਦੇ - ਕਿਹੜੀ ਤੀਵੀਂ ਨੂੰ ਪੁੱਛਾਂ ? ਕਿੱਥੇ ਪੁੱਛਾਂ ? ਕਦੋਂ ਪੁੱਛਾਂ ? ਕਿਵੇਂ ਪੁੱਛਾਂ ? ਇਹ ਕੰਮ ਤਾਂ ਕਿਸੇ ਹੋਰ ਬੰਦੇ ਰਾਹੀਂ ਹੀ ਹੋ ਸਕਦਾ ਹੈ। ਪਰ ਕੀਹਦੇ ਰਾਹੀਂ ? ਉਹ ਇਸ ਬਾਰੇ ਕੀਹਦੇ ਨਾਲ ਗੱਲ ਕਰੇ ?

ਉਹ ਪਾਣੀ ਪੀਣ ਲਈ ਚੌਂਕੀਦਾਰ ਦੇ ਕਮਰੇ ਵਿੱਚ ਗਿਆ। ਚੌਂਕੀਦਾਰ ਉਸ ਦੇ ਬਾਪ ਦੇ ਵੇਲੇ ਦਾ ਪੁਰਾਣਾ ਬੰਦਾ ਸੀ। ਉਸ ਨੇ ਸੋਚਿਆ ਚੌਂਕੀਦਾਰ ਨਾਲ ਗੱਲ ਕੀਤੀ ਜਾ ਸਕਦੀ ਸੀ। ਚੌਂਕੀਦਾਰ ਨੂੰ ਪੁਰਾਣੀਆਂ ਗੱਲਾਂ ਕਰਨ ਦੀ ਆਦਤ ਸੀ। ਚੌਂਕੀਦਾਰ ਡੇਨੀਅਲ ਉਸ ਨੂੰ ਪੁਰਾਣੀਆਂ ਗੱਲਾਂ ਸੁਣਾਉਣ ਲੱਗ ਪਿਆ। ਇੱਕ ਵਾਰ ਉਹ ਉਸਦੇ ਪਿਤਾ ਨਾਲ ਸ਼ਿਕਾਰ ਖੇਡਣ ਗਿਆ ਸੀ। ਉਨ੍ਹਾਂ ਨੂੰ ਰਾਤ ਪੈ ਗਈ। ਉਨ੍ਹਾਂ ਨੂੰ ਸੈਕਸਟਰ ਦੀ ਕੁੱਲੀ ਵਿੱਚ ਰਾਤ ਕੱਟਣੀ ਪਈ। ਡੇਨੀਅਲ ਉਸ ਰਾਤ ਉਸ ਦੇ ਪਿਤਾ ਲਈ ਇੱਕ ਤੀਵੀਂ ਲੈ ਕੇ ਆਇਆ ਸੀ।

ਇਊਜੀਨ ਨੇ ਪੁੱਛਿਆ, "ਤੂੰ ਅਜਿਹੇ ਗੰਦੇ ਕੰਮ ਵੀ ਕਰ ਲੈਂਦਾ ਸੀ ?"

"ਇਸ 'ਚ ਗੰਦਾ ਕੰਮ ਕੀ ਸੀ - ਤੀਵੀਂ ਖੁਸ਼ ਸੀ - ਤੁਹਾਡੇ ਪਿਤਾ ਜੀ ਖੁਸ਼ ਸਨ - ਮੈਨੂੰ ਇੱਕ ਰੂਬਲ ਇਨਾਮ ਮਿਲ ਗਿਆ।"

"ਤੈਨੂੰ ਪਤੈ ਡੇਨੀਅਲ ਮੈਂ ਅਜਿਹੀ ਗੱਲ ਬਰਦਾਸ਼ਤ ਨਹੀਂ ਕਰ ਸਕਦਾ।" ਉਸ ਦਾ ਮੂੰਹ ਲਾਲ ਹੋ ਗਿਆ।

"ਮੈਂ ਕੋਈ ਸਾਧੂ ਨਹੀਂ ਹਜ਼ੂਰ - ਮੈਨੂੰ ਇਨ੍ਹਾਂ ਗੱਲਾਂ ਦੀ ਆਦਤ ਹੈ।" ਡੇਨੀਅਲ ਨੇ ਮੁਸਕਰਾ ਕੇ ਆਖਿਆ।

ਉਸ ਨੇ ਮਹਿਸੂਸ ਕੀਤਾ ਜੋ ਕੁਝ ਡੇਨੀਅਲ ਆਖ ਰਿਹਾ ਸੀ ਮੂਰਖਤਾ ਭਰਿਆ ਸੀ। ਪਰ ਉਸ ਨੂੰ ਖੁਸ਼ੀ ਸੀ ਕਿ ਡੇਨੀਅਲ ਇਨ੍ਹਾਂ ਗੱਲਾਂ ਨੂੰ ਠੀਕ ਸਮਝਦਾ ਸੀ।

"ਤੁਸੀਂ ਪਹਿਲਾਂ ਵੀ ਇਸ ਗੱਲ ਦਾ ਜ਼ਿਕਰ ਕੀਤਾ ਸੀ - ਚਾਹੋਂ ਤਾਂ ਇਸ ਦਾ ਪ੍ਰਬੰਧ ਹੋ ਸਕਦੈ - ਸਿਰਫ਼ ਏਨਾ ਕੁ ਦੱਸ ਦਿਓ ਤੁਹਾਨੂੰ ਕਿਹੋ ਜਿਹੀ ਚਾਹੀਦੀ ਐ।"

"ਮੇਰੇ ਲਈ ਸਭ ਬਰਾਬਰ ਨੇ - ਫੇਰ ਵੀ ਉਹ ਬਦਸੂਰਤ ਨਾ ਹੋਵੇ ਅਤੇ ਸਿਹਤ ਦੀ ਮਾੜੀ ਨਾ ਹੋਵੇ।"

"ਸਮਝ ਗਿਆ।" ਡੇਨੀਅਲ ਨੇ ਥੋੜ੍ਹਾ ਸੋਚ ਕੇ ਆਖਿਆ, "ਹਜ਼ੂਰ ਬੜੀ ਲਜ਼ੀਜ਼ ਚੀਜ਼ ਐ ਉਹ - ਇੱਕ ਮਜ਼ੇਦਾਰ ਬੁਰਕੀ - ਪਿਛਲੀ ਪੱਤਝੜ 'ਚ ਈ ਉਸ ਦਾ ਵਿਆਹ ਹੋਇਐ" ਡੇਨੀਅਲ ਨੇ ਆਵਾਜ਼ ਧੀਮੀ ਕਰਕੇ ਆਖਿਆ, "ਉਸ ਨਿਕੰਮੇ ਤੋਂ ਕੁਛ ਨੀ ਹੋਇਆ - ਇਹੋ ਜਿਹਾ ਨਿਕੰਮਾ ਜੇ ਅਗਲੀ ਦੇ ਪੱਲੇ ਪੈ ਜੇ ਤਾਂ ਅਗਲੀ ਕੀ ਕਰੇ ?" ਇਊਜੀਨ ਸ਼ਰਮ ਨਾਲ ਪਾਣੀ ਪਾਣੀ ਹੋ ਗਿਆ।

"ਨਾ...... ਨਾ" ਉਸ ਨੇ ਆਖਿਆ, "ਮੈਨੂੰ ਅਜਿਹੀ ਕੋਈ ਨਹੀਂ ਚਾਹੀਦੀ.... ਉਹ ਸਿਰਫ਼ ਸਿਹਤਮੰਦ ਹੋਣੀ ਚਾਹੀਦੀ ਐ.... ਕਿਸੇ ਕਿਸਮ ਦੀ ਚਰਚਾ ਵੀ ਨਹੀਂ ਹੋਣੀ ਚਾਹੀਦੀ.... ਬੱਸ ਅਜਿਹੀ ਤੀਵੀਂ ਜਿਸ ਦਾ ਪਤੀ ਫੌਜ 'ਚ ਹੋਵੇ ਜਾਂ ਕਿਸੇ ਹੋਰ ਤਰ੍ਹਾਂ ਬਾਹਰ ਗਿਆ ਹੋਵੇ....।"

'ਮੈਂ ਸਤੈਪੀਨੀਦਾ ਨੂੰ ਹਜ਼ੂਰ ਦੇ ਪੇਸ਼ ਕਰੂੰਗਾ - ਉਸ ਦਾ ਪਤੀ ਕਿਸੇ ਸ਼ਹਿਰ ਰੂੰਦੈ - ਬੱਸ ਫੌਜੀ ਹੀ ਸਮਝੋ - ਬੜੀ ਫੰਨੇ ਤੀਮੀ ਐ - ਸਾਫ ਸੁਥਰੀ - ਤੁਸੀਂ ਖੁਸ਼ ਹੋ ਜਾਓਗੇ......

ਮੈਂ ਉਸ ਨੂੰ ਆਖਿਆ ਵੀ ਸੀ ਤੈਨੂੰ ਜਾਣਾ ਚਾਹੀਦੈ.... ਪਰ ਉਹ....।'

"ਠੀਕ ਐ – ਕਦੋਂ ਲਿਆਏਗਾ ?"

"ਤੁਸੀਂ ਆਖੋਂ ਤਾਂ ਕੱਲ ਨੂੰ ਈ ਆ ਸਕਦੀ ਐ – ਜਦ ਮੈਂ ਤਮਾਖੂ ਲੈਣ ਗਿਆ ਤਾਂ ਉਸਨੂੰ ਪੁੱਛੂੰਗਾ – ਤੁਸੀਂ ਦੁਪਹਿਰ ਦੇ ਖਾਣੇ ਵੇਲੇ ਏਧਰ ਆ ਜਾਣਾ – ਜਾਂ ਗੁਸਲਖਾਨੇ ਦੇ ਪਿਛਲੇ ਪਾਸੇ ਬਗੀਚੇ 'ਚ ਆ ਜਾਣਾ। ਉਦੋਂ ਇੱਥੇ ਕੋਈ ਨਹੀਂ ਹੁੰਦਾ। ਨਾਲੇ ਰੋਟੀ ਖਾਣ ਪਿੱਛੋਂ ਸਭ ਲੋਕ ਸੁੱਤੇ ਹੋਣਗੇ।"

"ਠੀਕ ਐ ਫੇਰ ਉਦੋਂ ਹੀ ਸਹੀ।"

ਘੋੜੇ ਉੱਪਰ ਚੜ੍ਹਿਆ ਜਦ ਇਊਜੀਨ ਘਰ ਵੱਲ ਜਾ ਰਿਹਾ ਸੀ ਉਹ ਦੁਚਿੱਤੀ ਵਿੱਚ ਸੀ – "ਖਬਰੇ ਕੀ ਹੋਊ ? ਜੱਟੀ ਪਤਾ ਨੀ ਕਿਹੋ ਜਿਹੀ ਤੀਮੀ ਹੋਊਗੀ ? ਜੇਕਰ ਉਹ ਕਸੋਭਲੀ ਹੋਈ ? ਬਦਸੂਰਤ ਹੋਈ ? ਨਹੀਂ ਉਹ ਸੋਹਣੀ ਹੋਵੇਗੀ।" ਉਸਨੇ ਆਪਣੇ ਮਨ ਨੂੰ ਸਮਝਾਇਆ। ਉਸ ਨੂੰ ਦੇਖੀਆਂ ਹੋਈਆਂ ਕਈ ਸੋਹਣੀਆਂ ਇਸਤਰੀਆਂ ਯਾਦ ਆਈਆਂ। "ਪਰ ਮੈਂ ਕੀ ਕਹੂੰਗਾ ? ਕੀ ਕਰੂੰਗਾ ?"

ਸਾਰਾ ਦਿਨ ਉਹ ਆਪਣੇ ਆਪ ਵਿੱਚ ਉਲਝਿਆ ਰਿਹਾ। ਉਸ ਦਾ ਸਾਰਾ ਵਜੂਦ ਆਉਣ ਵਾਲੇ ਕੱਲ ਦੀ ਉਡੀਕ ਕਰ ਰਿਹਾ ਸੀ। ਅਗਲੇ ਦਿਨ ਉਹ ਚੌਂਕੀਦਾਰ ਦੀ ਕੁੱਲੀ ਵੱਲ ਚੱਲ ਪਿਆ। ਡੇਨੀਅਲ ਬਾਰ ਵਿੱਚ ਹੀ ਖੜ੍ਹਾ ਸੀ ਅਤੇ ਉਸ ਨੇ ਭਾਵਪੂਰਤ ਢੰਗ ਨਾਲ ਇਸ਼ਾਰਾ ਦਿੱਤਾ। ਇਊਜੀਨ ਦਾ ਦਿਲ ਜ਼ੋਰ ਜ਼ੋਰ ਨਾਲ ਧੜਕਣ ਲੱਗ ਪਿਆ ਅਤੇ ਉਹ ਰਸੋਈ ਦੇ ਪਿਛਲੇ ਪਾਸੇ ਬਗੀਚੇ ਵਿੱਚ ਚਲਾ ਗਿਆ। ਉਥੇ ਕੋਈ ਵੀ ਨਹੀਂ ਸੀ। ਉਸ ਨੇ ਆਸੇ ਪਾਸੇ ਦੇਖਿਆ। ਅਚਾਨਕ ਉਸਨੂੰ ਟਾਹਣੀ ਦੇ ਟੁੱਟਣ ਦੀ ਆਵਾਜ਼ ਆਈ। ਉਸ ਨੇ ਮੁੜ ਕੇ ਦੇਖਿਆ। ਉਹ ਛੋਟੀ ਜਿਹੀ ਨਦੀ ਦੇ ਪਰਲੇ ਪਾਸੇ ਸੰਘਣੇ ਦਰਖਤਾਂ ਵਿਚਕਾਰ ਖੜ੍ਹੀ ਸੀ। ਝਾੜੀਆਂ ਵਿੱਚੋਂ ਦੀ ਹੁੰਦਾ ਹੋਇਆ ਉਹ ਉਸ ਕੋਲ ਪਹੁੰਚ ਗਿਆ। ਉਸਨੇ ਬੂਟੀਆਂ ਵਾਲਾ ਗੂੜ੍ਹੇ ਲਾਲ ਰੰਗ ਦਾ ਸੂਟ ਪਾਇਆ ਹੋਇਆ ਸੀ। ਸਿਰ ਉੱਤੇ ਗੂੜ੍ਹੇ ਲਾਲ ਰੰਗ ਦਾ ਰੁਮਾਲ ਬੰਨ੍ਹ ਰੱਖਿਆ ਸੀ। ਪੈਰ ਉਸ ਦੇ ਨੰਗੇ ਸਨ। ਉਹ ਗੁਲਾਬ ਵਾਂਗ ਖਿੜੀ ਟਹਿਕੀ ਸੁੰਦਰ ਜੱਟੀ ਸੀ। ਸ਼ਰਮੀਲੀ ਮੁਸਕਾਨ ਉਸ ਦੇ ਚਿਹਰੇ ਉੱਪਰ ਖੇਡ ਰਹੀ ਸੀ।

"ਤੁਸੀਂ ਲੰਮਾ ਚੱਕਰ ਕੱਟ ਕੇ ਆਓ ਓਂ" ਉਸ ਨੇ ਆਖਿਆ 'ਮੈਨੂੰ ਤਾਂ ਏਥੇ ਆਈ ਨੂੰ ਖਾਸਾ ਚਿਰ ਹੋ ਗਿਐ।"

ਉਹ ਉਸ ਦੇ ਨੇੜੇ ਹੋ ਗਿਆ। ਉਸ ਨੂੰ ਸਿਰ ਤੋਂ ਪੈਰਾਂ ਤੱਕ ਦੇਖਦਿਆਂ ਹੱਥ ਲਾਇਆ।

ਪੰਦਰਾਂ ਮਿੰਟਾਂ ਬਾਅਦ ਉਹ ਵੱਖ ਹੋ ਗਏ। ਉਸ ਨੇ ਆਪਣੀ ਐਨਕ ਲੱਭੀ ਅਤੇ ਡੇਨੀਅਲ ਦੀ ਕੁੱਲੀ ਵੱਲ ਤੁਰ ਗਿਆ। ਡੇਨੀਅਲ ਨੇ ਪੁੱਛਿਆ, "ਕਿਉਂ ਮਾਲਕ ਹੋਈ ਤਸੱਲੀ ?"

ਉਸ ਨੇ ਡੇਨੀਅਲ ਦੇ ਹੱਥ ਉੱਤੇ ਇੱਕ ਰੂਬਲ ਰੱਖਿਆ ਅਤੇ ਉਹ ਘਰ ਚਲਾ ਗਿਆ।

ਉਹ ਸੰਤੁਸ਼ਟ ਸੀ। ਪਹਿਲੇ ਪਹਿਲ ਉਸ ਨੇ ਕੁਝ ਸ਼ਰਮ ਮਹਿਸੂਸ ਕੀਤੀ ਸੀ। ਫੇਰ ਸਭ ਕੁਝ ਠੀਕ ਹੋ ਗਿਆ। ਸਭ ਤੋਂ ਵਧੀਆ ਗੱਲ ਇਹ ਸੀ ਕਿ ਉਸ ਦੇ ਅੰਦਰ ਸ਼ਾਂਤੀ ਸੀ ਅਤੇ ਉਹ ਪਹਿਲਾਂ ਨਾਲੋਂ ਵੱਧ ਸ਼ਕਤੀਸ਼ਾਲੀ ਮਹਿਸੂਸ ਕਰਦਾ ਸੀ। ਜਿੱਥੋਂ ਤੱਕ ਉਸ ਤੀਵੀਂ ਦਾ ਸੰਬੰਧ ਸੀ ਉਸ ਨੂੰ ਉਸ ਨੇ ਚੰਗੀ ਤਰ੍ਹਾਂ ਦੇਖਿਆ ਵੀ ਨਹੀਂ ਸੀ। ਉਸ ਨੂੰ ਤਾਂ ਸਿਰਫ਼ ਇਹੀ ਯਾਦ ਸੀ ਕਿ ਉਹ ਸਾਫ਼ ਸੁਥਰੀ ਸੀ, ਕੁਆਰੀ ਸੀ ਅਤੇ ਦੇਖਣੀ ਪਾਖਣੀ ਵੀ ਠੀਕ ਸੀ। ਸਾਦਾ ਸੁਭਾਅ ਦੀ ਸੀ ਅਤੇ ਉਸ ਵਿੱਚ ਕੋਈ ਵਲ ਛਲ ਨਹੀਂ ਸੀ।

"ਉਹ ਕਿਸਦੀ ਪਤਨੀ ਐ ?" ਉਸ ਨੇ ਆਪਣੇ ਆਪ ਨੂੰ ਪੁੱਛਿਆ।

"ਪੈਸ਼ਨੀਕੋਵ ਦੀ – ਡੇਨੀਅਲ ਨੇ ਦੱਸਿਆ ਸੀ। ਕਿਹੜਾ ਪੈਸ਼ਨੀਕੋਵ ? ਇਸ ਗੋਤ ਦੇ ਤਾਂ ਦੋ ਪਰਿਵਾਰ ਹਨ। ਸ਼ਾਇਦ ਇਹ ਬੁੱਢੇ ਮਾਈਕਲ ਦੀ ਨੂੰਹ ਸੀ। ਹਾਂ, ਉਹੀ ਹੋਵੇਗੀ। ਉਸਦਾ ਪੁੱਤਰ ਮਾਸਕੋ ਰਹਿੰਦਾ ਹੈ। ਇਸ ਬਾਰੇ ਮੈਂ ਡੇਨੀਅਲ ਨੂੰ ਫੇਰ ਪੁੱਛੂੰਗਾ।"



ਇਸ ਘਟਨਾ ਪਿੱਛੋਂ ਆਪਣੇ ਆਪ ਉੱਪਰ ਲਾਇਆ ਉਸਦਾ ਬੰਧਨ ਟੁੱਟ ਗਿਆ। ਉਸ ਦੇ ਮਨ ਦੀ ਸ਼ਾਂਤੀ ਵੀ ਬਹੁਤਾ ਚਿਰ ਭੰਗ ਨਾ ਰਹੀ ਅਤੇ ਉਹ ਆਪਣਾ ਕੰਮ ਕਾਰ ਪੂਰੀ ਆਜ਼ਾਦੀ ਨਾਲ ਕਰਨ ਲੱਗ ਪਿਆ।

ਉਸ ਤੋਂ ਅਜੇ ਆਪਣੇ ਬਾਪ ਦਾ ਕਰਜ਼ਾ ਵੀ ਨਹੀਂ ਉਤਾਰਿਆ ਗਿਆ ਸੀ, ਉਸਦੀ ਮਾਂ ਚਾਹੁੰਦੀ ਸੀ ਉਹ ਕਿਸੇ ਬਹੁਤ ਵੱਡੀ ਜਾਇਦਾਦ ਦੀ ਵਾਰਸ ਕੁੜੀ ਨਾਲ ਸ਼ਾਦੀ ਕਰ ਲਵੇ।

ਪਰ ਇਊਜੀਨ ਇਸ ਤਰ੍ਹਾਂ ਵਿਆਹ ਕਰਵਾਉਣ ਲਈ ਤਿਆਰ ਨਹੀਂ ਸੀ ਜਿਸ ਤਰ੍ਹਾਂ ਉਸ ਦੀ ਮਾਂ ਚਾਹੁੰਦੀ ਸੀ। ਦੁਨਿਆਵੀ ਸਮੱਸਿਆਵਾਂ ਹੱਲ ਕਰਨ ਵਾਸਤੇ ਵਿਆਹ ਕਰਵਾਉਣ ਤੋਂ ਉਸ ਨੂੰ ਨਫ਼ਰਤ ਸੀ। ਉਹ ਪਿਆਰ ਦੀ ਖਾਤਰ ਇੱਜ਼ਤ ਮਾਣ ਨਾਲ ਵਿਆਹ ਕਰਵਾਉਣਾ ਚਾਹੁੰਦਾ ਸੀ। ਜਿੰਨ੍ਹਾਂ ਕੁੜੀਆਂ ਨੂੰ ਉਹ ਮਿਲਦਾ ਸੀ ਉਨ੍ਹਾਂ ਨੂੰ ਇਸੇ ਨਜ਼ਰੀਏ ਤੋਂ ਦੇਖਦਾ ਸੀ। ਪਰ ਅਜੇ ਤੱਕ ਉਹ ਕੋਈ ਫੈਸਲਾ ਨਹੀਂ ਕਰ ਸਕਿਆ ਸੀ। ਇਸ ਦੌਰਾਨ ਉਸ ਦੀਆਂ ਆਸਾਂ ਤੋਂ ਉਲਟ ਸਤੈਪੀਨੀਦਾ ਨਾਲ ਉਸ ਦੇ ਸੰਬੰਧ ਬਣ ਗਏ ਅਤੇ ਕਿਸੇ ਹੱਦ ਤੱਕ ਸਥਾਈ ਰੂਪ ਧਾਰਨ ਕਰ ਗਏ।

ਇਊਜੀਨ ਵਿਭਚਾਰੀ ਨਹੀਂ ਸੀ। ਵਿਭਚਾਰ ਉਸਦੀਆਂ ਨਜ਼ਰਾਂ ਵਿੱਚ ਬਹੁਤ ਬੁਰੀ ਗੱਲ ਸੀ। ਆਪਣੇ ਆਪ ਉਹ ਸਤੈਪੀਨੀਦਾ ਨੂੰ ਮਿਲਣ ਦਾ ਪ੍ਰਬੰਧ ਨਹੀਂ ਕਰ ਸਕਦਾ ਸੀ। ਪਹਿਲੀ ਮੁਲਾਕਾਤ ਪਿੱਛੋਂ ਉਸ ਨੂੰ ਆਸ ਸੀ ਉਹ ਉਸਨੂੰ ਦੋਬਾਰਾ ਨਹੀਂ ਮਿਲੇਗਾ। ਪਰ ਕੁਝ ਸਮੇਂ ਪਿੱਛੋਂ ਉਹ ਪਹਿਲਾਂ ਵਾਂਗ ਹੀ ਬੇਚੈਨ ਹੋ ਗਿਆ। ਪਰ ਹੁਣ ਉਸ ਦੀ ਬੇਚੈਨੀ ਪਹਿਲਾਂ ਵਰਗੀ ਨਹੀਂ ਸੀ। ਉਸ ਨੂੰ ਸਤੈਪੀਨੀਦਾ ਦੀਆਂ ਚਮਕਦਾਰ ਅੱਖਾਂ ਨਜ਼ਰ ਆਉਂਦੀਆਂ – ਉਸ ਦੇ ਇਹ ਸ਼ਬਦ 'ਮੈਨੂੰ ਤਾਂ ਏਥੇ ਆਈ ਨੂੰ ਖਾਸਾ ਚਿਰ ਹੋ ਗਿਐ' ਸੁਣਾਈ ਦਿੰਦੇ। ਉਸਦੀਆਂ ਛਾਤੀਆਂ ਨਜ਼ਰ ਆਉਂਦੀਆਂ ਅਤੇ ਬੂਟੀਆਂ ਵਾਲਾ ਗੂੜ੍ਹੇ ਰੰਗ ਦਾ ਸੂਟ ਉਸਦੀਆਂ ਅੱਖਾਂ ਅੱਗੇ ਲਹਿਰਾਉਂਦਾ।

ਉਹ ਸੰਗਦਾ ਸੰਗਦਾ ਡੇਨੀਅਲ ਕੋਲ ਜਾਂਦਾ। ਪਹਿਲਾਂ ਵਾਂਗ ਹੀ ਦੁਪਹਿਰ ਦਾ ਸਮਾਂ ਨੀਯਤ ਹੁੰਦਾ। ਉਹ ਉਥੇ ਆਉਂਦੀ। ਉਸ ਨਾਲ ਸੰਬੰਧਤ ਹਰ ਚੀਜ਼ ਉਸਨੂੰ ਆਕਰਸ਼ਤ ਕਰਦੀ। ਇੱਕ ਦਿਨ ਗੱਲੀਂ ਬਾਤੀਂ ਉਸਨੇ ਉਸਨੂੰ ਉਸਦੇ ਪਤੀ ਬਾਰੇ ਪੁੱਛ ਹੀ ਲਿਆ। ਉਹ ਸੱਚਮੁੱਚ ਹੀ ਮਾਈਕਲ ਦਾ ਪੁੱਤਰ ਸੀ ਤੇ ਮਾਸਕੋ ਵਿੱਚ ਕੋਚਮੈਨੀ ਕਰਦਾ ਸੀ।

"ਪਰ ਇਹ ਸਭ ਕਿਵੇਂ ਚੱਲਦੈ ?...." ਇਊਜੀਨ ਉਸਨੂੰ ਪੁੱਛਣਾ ਚਾਹੁੰਦਾ ਸੀ ਕਿ ਉਹ ਪਤੀ ਨਾਲ ਬੇਵਫਾਈ ਕਿਉਂ ਕਰਦੀ ਸੀ।

"ਕੀ ਮਤਲਬ ਇਹ ਕਿਵੇਂ ਚੱਲਦੈ ?" ਉਸ ਨੇ ਉਲਟਾ ਸਵਾਲ ਕੀਤਾ। ਸਪਸ਼ਟ ਸੀ ਉਹ ਬੜੀ ਚਲਾਕ ਅਤੇ ਹਾਜ਼ਰ ਜਵਾਬ ਔਰਤ ਸੀ।

"ਮੇਰਾ ਮਤਲਬ ਐ – ਤੇਰਾ ਮੇਲੇ ਕੋਲ ਔਣ ਦਾ ਕਾਰਨ ?"

"ਉਹ ਉਥੇ ਐਸ਼ ਕਰਦੈ – ਮੈਂ ਇੱਥੇ ਕਿਉਂ ਨਾ ਕਰਾ ?"

ਉਹ ਚਾਹੁੰਦੀ ਸੀ ਕਿ ਉਹ ਦੋਵੇਂ ਡੇਨੀਅਲ ਦੀ ਸਹਾਇਤਾ ਬਿਨਾਂ ਮਿਲਿਆ ਕਰਨ। ਪਰ ਉਹ ਨਹੀਂ ਮੰਨਿਆ ਕਿਉਂਕਿ ਹਰ ਵਾਰ ਉਹ ਇਹੀ ਸੋਚਦਾ ਸੀ ਕਿ ਇਹ ਉਸ ਦੀ ਆਖਰੀ ਮੁਲਾਕਾਤ ਹੈ। ਪਰ ਉਹ ਉਸ ਨੂੰ ਚੰਗੀ ਲੱਗਦੀ ਸੀ। ਅਜਿਹੇ ਮੇਲ ਮਿਲਾਪ ਨੂੰ ਉਹ ਜ਼ਰੂਰੀ ਸਮਝਦਾ ਸੀ। ਉਸ ਨੂੰ ਇਸ ਵਿੱਚ ਕੋਈ ਬੁਰਾਈ ਨਜ਼ਰ ਨਹੀਂ ਆਉਂਦੀ ਸੀ। ਪਰ ਉਸ ਦੀ ਆਤਮਾ ਦੀ ਡੂੰਘਾਈ ਵਿੱਚ ਇੱਕ ਅਜਿਹਾ ਜੱਜ ਬੈਠਾ ਸੀ ਜਿਹੜਾ ਉਸ ਦਾ ਸਮਰਥਨ ਨਹੀਂ ਕਰਦਾ ਸੀ ਅਤੇ ਉਮੀਦ ਕਰਦਾ ਸੀ ਕਿ ਉਸ ਦੀ ਇਹ ਮੁਲਾਕਾਤ ਆਖਰੀ ਹੋਵੇਗੀ। ਇਸੇ ਤਰ੍ਹਾਂ ਸਾਰੀਆਂ ਗਰਮੀਆਂ ਲੰਘ ਗਈਆਂ। ਉਹ ਬਾਰਾਂ ਵਾਰ ਮਿਲੇ ਅਤੇ ਉਹ ਵੀ ਡੇਨੀਅਲ ਰਾਹੀਂ।

ਇੱਕ ਦਿਨ ਉਹ ਆਈ ਨਾ, ਕਿਉਂਕਿ ਉਸ ਦਾ ਪਤੀ ਆਇਆ ਹੋਇਆ ਸੀ। ਡੇਨੀਅਲ ਨੇ ਕੋਈ ਹੋਰ ਤੀਵੀਂ ਲਿਆਉਣ ਲਈ ਪੁੱਛਿਆ। ਉਸ ਨੇ ਨਫ਼ਰਤ ਨਾਲ ਇਨਕਾਰ ਕਰ ਦਿੱਤਾ। ਉਸ ਦਾ ਪਤੀ ਚਲਾ ਗਿਆ, ਉਹ ਫੇਰ ਆਉਣ ਲੱਗ ਪਈ। ਪਹਿਲਾਂ ਤਾਂ ਉਹ ਡੇਨੀਅਲ ਰਾਹੀਂ

ਆਉਂਦੀ ਸੀ। ਪਰ ਹੁਣ ਉਹ ਸਮਾਂ ਨੀਯਤ ਕਰ ਲੈਂਦੇ ਅਤੇ ਉਹ ਇੱਕ ਹੋਰ ਤੀਵੀਂ ਪ੍ਰੇਖੋਰੇਵਾ ਨੂੰ ਨਾਲ ਲੈ ਕੇ ਆ ਜਾਂਦੀ ਕਿਉਂਕਿ ਕਿਸਾਨ ਤੀਵੀਆਂ ਇਕੱਲੀਆਂ ਬਾਹਰ ਨਹੀਂ ਜਾਂਦੀਆਂ ਸਨ।

ਇਹ ਗੱਲ ਇਊਜੀਨ ਦੇ ਦਿਮਾਗ ਵਿੱਚ ਹੀ ਨਹੀਂ ਆਈ ਕਿ ਅਜਿਹੇ ਰਿਸ਼ਤਿਆਂ ਦੀ ਕੋਈ ਮਹੱਤਤਾ ਵੀ ਹੁੰਦੀ ਹੈ। ਉਹ ਉਸਨੂੰ ਪੈਸੇ ਦਿੰਦਾ ਸੀ ਤੇ ਬੱਸ। ਪਹਿਲਾਂ ਤਾਂ ਉਸ ਨੂੰ ਪਤਾ ਹੀ ਨਾ ਲੱਗਿਆ ਕਿ ਪਿੰਡ ਵਿੱਚ ਸਤੈਪੀਨੀਦਾ ਲੋਕਾਂ ਦੇ ਰਸ਼ਕ ਦਾ ਕੇਂਦਰ ਬਣ ਰਹੀ ਸੀ। ਉਸਦੇ ਰਿਸ਼ਤੇਦਾਰ ਉਸ ਕੋਲੋਂ ਪੈਸੇ ਲਿਜਾਂਦੇ ਸਨ ਅਤੇ ਉਸ ਨੂੰ ਹੱਲਾਸ਼ੇਰੀ ਦਿੰਦੇ ਸਨ। ਪਰਿਵਾਰ ਵੱਲੋਂ ਉਸ ਦੇ ਇਸ ਕੰਮ ਦੇ ਸਮਰਥਨ ਨਾਲ ਪਾਪ ਦੀ ਭਾਵਨਾ ਹੀ ਖਤਮ ਹੋ ਗਈ ਸੀ। ਜੇਕਰ ਲੋਕ ਉਸ ਉੱਤੇ ਰਸ਼ਕ ਕਰਦੇ ਸਨ ਤਾਂ ਇਸ ਦਾ ਮਤਲਬ ਸੀ ਉਹ ਕੋਈ ਚੰਗਾ ਕੰਮ ਕਰ ਰਹੀ ਸੀ।

"ਇਹ ਮੇਰੀ ਸਿਹਤ ਲਈ ਜ਼ਰੂਰੀ ਹੈ" ਉਹ ਸੋਚਦਾ, "ਮੈਂ ਭਾਵੇਂ ਖੁਦ ਇਸ ਨੂੰ ਠੀਕ ਨਹੀਂ ਸਮਝਦਾ – ਭਾਵੇਂ ਕੋਈ ਕੁੱਝ ਨਹੀਂ ਆਖਦਾ ਪਰ ਬਹੁਤ ਲੋਕਾਂ ਨੂੰ ਪਤਾ ਹੈ – ਉਹ ਤੀਵੀਂ ਜਿਹੜੀ ਉਸ ਦੇ ਨਾਲ ਆਉਂਦੀ ਹੈ ਜਾਣਦੀ ਹੈ – ਉਹ ਕਈ ਲੋਕਾਂ ਨੂੰ ਦੱਸੇਗੀ – ਪਰ ਕੀਤਾ ਕੀ ਜਾਵੇ ? ਮੈਂ ਬੁਰਾ ਕੰਮ ਕਰ ਰਿਹਾ ਹਾਂ – ਪਰ ਬੰਦਾ ਕਰੇ ਵੀ ਕੀ ? ਨਾਲੇ ਇਹ ਕੰਮ ਮੈਂ ਹਮੇਸ਼ਾ ਤਾਂ ਨਹੀਂ ਕਰਨਾ...।"

ਉਹ ਜਦ ਉਸ ਦੇ ਪਤੀ ਬਾਰੇ ਸੋਚਦਾ ਤਾ ਬਹੁਤ ਪ੍ਰੇਸ਼ਾਨ ਹੋ ਜਾਂਦਾ। ਪਹਿਲਾਂ ਤਾਂ ਉਸ ਦਾ ਖਿਆਲ ਸੀ ਕਿ ਉਸ ਦਾ ਪਤੀ ਗਰੀਬੜਾ ਜਿਹਾ ਬੰਦਾ ਹੋਵੇਗਾ ਅਤੇ ਉਸ ਨੂੰ ਆਪਣਾ ਵਿਵਹਾਰ ਠੀਕ ਜਾਪਦਾ। ਪਰ ਜਦ ਉਸ ਨੇ ਉਸਦੇ ਪਤੀ ਨੂੰ ਦੇਖਿਆ ਤਾਂ ਉਹ ਹੈਰਾਨ ਹੋ ਗਿਆ। ਉਹ ਚੰਗਾ ਬਣਦਾ ਫਬਦਾ ਵਧੀਆ ਚੁਸਤ ਜਵਾਨ ਸੀ। ਉਸ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਸੀ। ਸਗੋਂ ਕਈ ਗੱਲਾਂ ਵਿੱਚ ਉਸ ਨਾਲੋਂ ਚੰਗਾ ਹੀ ਸੀ। ਅਗਲੀ ਵਾਰ ਜਦ ਉਹ ਉਸ ਕੋਲ ਆਈ ਤਾਂ ਉਸ ਨੇ ਉਸਨੂੰ ਦੱਸਿਆ ਕਿ ਉਸਨੇ ਉਸਦੇ ਪਤੀ ਨੂੰ ਦੇਖਿਆ ਸੀ ਅਤੇ ਉਹ ਹੈਰਾਨ ਸੀ ਕਿ ਉਹ ਏਨਾ ਵਧੀਆ ਬੰਦਾ ਸੀ।

"ਹਾਂ, ਉਸ ਵਰਗਾ ਬੰਦਾ ਸਾਰੇ ਪਿੰਡ ਵਿੱਚ ਨਹੀਂ" ਉਸਨੇ ਬੜੇ ਮਾਣ ਨਾਲ ਆਖਿਆ।

ਇਹ ਸੁਣ ਕੇ ਇਊਜੀਨ ਹੋਰ ਵੀ ਹੈਰਾਨ ਹੋ ਗਿਆ। ਇਸ ਪਿੱਛੋਂ ਉਸ ਨੂੰ ਉਸ ਦੇ ਪਤੀ ਦਾ ਖਿਆਲ ਪ੍ਰੇਸ਼ਾਨ ਕਰ ਦਿੰਦਾ। ਇੱਕ ਦਿਨ ਡੇਨੀਅਲ ਨੇ ਬੜੇ ਸਾਫ਼ ਸ਼ਬਦਾਂ ਵਿੱਚ ਆਖਿਆ, "ਕੱਲ ਮੈਨੂੰ ਮਾਈਕਲ ਦਾ ਮੁੰਡਾ ਪੁੱਛ ਰਿਹਾ ਸੀ ਕਿ ਕੀ ਇਹ ਸੱਚ ਹੈ ਕਿ ਮਾਲਕ ਮੇਰੀ ਤੀਮੀਂ ਨਾਲ ਰਹਿੰਦੈ ? ਮੈਂ ਕਿਹਾ – ਮੈਨੂੰ ਨੀ ਪਤਾ – ਫੇਰ ਵੀ ਮੈਂ ਕਿਹਾ – ਕਿਸੇ ਕਿਸਾਨ ਨਾਲੋਂ ਮਾਲਕ ਤਾਂ ਚੰਗਾ ਈ ਐ।"

"ਅੱਛਾ! ਫੇਰ ਉਸ ਨੇ ਕੀ ਆਖਿਆ ?"

ਉਸ ਨੇ ਕਿਹਾ, "ਜ਼ਰਾ ਠਹਿਰੋ – ਮੈਂ ਪਤਾ ਕਰ ਲਵਾਂ – ਜੇਕਰ ਇਹ ਗੱਲ ਠੀਕ ਹੋਈ – ਮੈਂ ਉਸ ਨੂੰ ਪੂਰੀ ਤਰ੍ਹਾਂ ਮਾਲਕ ਦੇ ਹਵਾਲੇ ਕਰ ਦਿਆਂਗਾ।'

"ਹਾਂ, ਜੇਕਰ ਪਤੀ ਇੱਥੇ ਰਹਿਣ ਲਈ ਆ ਗਿਐ – ਮੈਂ ਉਸ ਨੂੰ ਪੂਰੀ ਤਰ੍ਹਾਂ ਛੱਡ ਦਿਆਂਗਾ।" ਇਊਜੀਨ ਨੇ ਸੋਚਿਆ।

ਪਰ ਪਤੀ ਸ਼ਹਿਰ ਵਿੱਚ ਰਹਿੰਦਾ ਰਿਹਾ ਅਤੇ ਉਸ ਦੇ ਸੰਬੰਧ ਪਹਿਲਾਂ ਵਾਂਗ ਹੀ ਚੱਲਦੇ ਰਹੇ। "ਜਦੋਂ ਲੋੜ ਪਈ ਮੈਂ ਸੰਬੰਧ ਤੋੜ ਲਵਾਂਗਾ ਅਤੇ ਸਭ ਕੁਝ ਖਤਮ ਕਰ ਦਿਆਂਗਾ।" ਉਹ ਸੋਚਦਾ।

ਪੱਤਝੜ ਵਿੱਚ ਇਊਜ਼ੀਨ ਅਕਸਰ ਸ਼ਹਿਰ ਜਾਂਦਾ ਰਹਿੰਦਾ। ਉਥੇ ਲਿਜ਼ਾ ਨਾਂ ਦੀ ਕੁੜੀ ਨਾਲ ਉਸ ਨੂੰ ਪਿਆਰ ਹੋ ਗਿਆ। ਉਸ ਨੇ ਉਸ ਨਾਲ ਵਿਆਹ ਕਰਵਾਉਣ ਦਾ ਫੈਸਲਾ ਕਰ ਲਿਆ। ਇਸ ਪਿੱਛੋਂ ਸਤੈਪੀਨੀਦਾ ਨਾਲ ਉਸਦਾ ਮਿਲਣਾ ਜੁਲਣਾ ਬਿਲਕੁਲ ਹੀ ਬੰਦ ਹੋ ਗਿਆ।

ਲਿਜ਼ਾ ਲੰਬੀ ਸੀ। ਨਾਜ਼ੁਕ ਸੀ। ਸੋਹਣੀ ਸੀ। ਉਸਦੀਆਂ ਕਾਲੀਆਂ ਅੱਖਾਂ ਬਹੁਤ ਹੀ



ਖੂਬਸੂਰਤ ਸਨ। ਉਹ ਜਦ ਵੀ ਲਿਜ਼ਾ ਬਾਰੇ ਸੋਚਦਾ ਉਸ ਦੀਆਂ ਅੱਖਾਂ ਹੀ ਉਸਨੂੰ ਨਜ਼ਰ ਆਉਂਦੀਆਂ ਸਨ।

ਉਸ ਨੇ ਸਿਰਫ਼ ਲਿਜ਼ਾ ਦਾ ਸਰੀਰ ਦੇਖਿਆ ਸੀ। ਉਸ ਦੀ ਆਤਮਾ ਬਾਰੇ ਉਸ ਨੂੰ ਕੁਝ ਵੀ ਪਤਾ ਨਹੀਂ ਸੀ। ਉਸ ਨੇ ਸਿਰਫ਼ ਉਸ ਦੀਆਂ ਅੱਖਾਂ ਦੇਖੀਆਂ ਸਨ। ਉਸ ਦੀਆਂ ਅੱਖਾਂ ਨੇ ਸਭ ਕੁਝ ਦੱਸ ਦਿੱਤਾ ਸੀ ਜੋ ਕੁਝ ਉਸ ਨੇ ਜਾਣਨਾ ਚਾਹਿਆ ਸੀ।

ਲਿਜ਼ਾ ਜਦ ਪੜ੍ਹਦੀ ਹੁੰਦੀ ਸੀ ਉਸ ਨੂੰ ਮਿਲਣ ਵਾਲੇ ਹਰ ਆਕਰਸ਼ਤ ਆਦਮੀ ਨਾਲ ਪਿਆਰ ਹੋ ਜਾਂਦਾ ਸੀ। ਪਿਆਰ ਦੀ ਦਸ਼ਾ ਵਿੱਚ ਉਹ ਬਹੁਤ ਹੀ ਖੁਸ਼ ਅਤੇ ਚੁਲਬਲੀ ਹੋ ਜਾਂਦੀ। ਪੜ੍ਹਾਈ ਛੱਡਣ ਪਿੱਛੋਂ ਵੀ ਨੌਜਵਾਨਾਂ ਨੂੰ ਪਿਆਰ ਕਰਨ ਦਾ ਉਸ ਦਾ ਇਹ ਸਿਲਸਿਲਾ ਚੱਲਦਾ ਰਿਹਾ। ਇਸੇ ਆਦਤ ਅਧੀਨ ਉਸ ਨੂੰ ਇਊਜੀਨ ਨਾਲ ਵੀ ਪਿਆਰ ਹੋ ਗਿਆ। ਪਿਆਰ ਦੀ ਮਸਤੀ ਕਾਰਨ ਹੀ ਉਸਦੀਆਂ ਅੱਖਾਂ ਵਿੱਚ ਅਜਿਹਾ ਆਕਰਸ਼ਨ ਸੀ ਜਿਸ ਨੇ ਇਊਜੀਨ ਨੂੰ ਵੱਸ ਵਿੱਚ ਕਰ ਲਿਆ ਸੀ। ਸਰਦੀਆਂ ਵਿੱਚ ਵੀ ਉਹ ਇੱਕੋ ਵੇਲੇ ਦੋ ਆਦਮੀਆਂ ਨਾਲ ਪਿਆਰ ਕਰ ਚੁੱਕੀ ਸੀ। ਉਹ ਇਊਜੀਨ ਨੂੰ ਮਿਲਣ ਸਮੇਂ ਹੀ ਭਾਵੁਕ ਨਹੀਂ ਸੀ ਹੁੰਦੀ ਸਗੋਂ ਪਹਿਲੇ ਪ੍ਰੇਮੀਆਂ ਦਾ ਨਾਂ ਸੁਣ ਕੇ ਵੀ ਭਾਵੁਕ ਹੋ ਜਾਂਦੀ ਸੀ। ਜਦ ਉਸ ਦੀ ਮਾਂ ਨੇ ਉਸ ਨੂੰ ਦੱਸਿਆ ਕਿ ਇਊਜੀਨ ਦੇ ਇਰਾਦੇ ਜ਼ਿਆਦਾ ਗੰਭੀਰ ਸਨ ਤਾਂ ਪਹਿਲੇ ਦੋਹਾਂ ਪ੍ਰੇਮੀਆਂ ਵੱਲੋਂ ਧਿਆਨ ਹਟਾ ਕੇ ਉਸ ਨੇ ਆਪਣਾ ਸਾਰਾ ਧਿਆਨ ਇਊਜੀਨ ਉੱਪਰ ਕੇਂਦਰਿਤ ਕਰ ਦਿੱਤਾ। ਅਖੀਰ ਉਨ੍ਹਾਂ ਦੋਹਾਂ ਦੀ ਮੰਗਣੀ ਹੋ ਗਈ। ਉਹ ਜਿੰਨਾ ਬਹੁਤਾ ਉਸ ਬਾਰੇ ਜਾਣ ਰਿਹਾ ਸੀ, ਉਨਾ ਬਹੁਤਾ ਹੀ ਉਹ ਉਸਨੂੰ ਪਿਆਰ ਕਰ ਰਿਹਾ ਸੀ।

ਇੱਕ ਹਫ਼ਤੇ ਪਿੱਛੋਂ ਦੋਹਾਂ ਦਾ ਵਿਆਹ ਹੋ ਗਿਆ ਅਤੇ ਲਿਜ਼ਾ ਨਾਲ ਇਊਜੀਨ ਦੀ ਨਵੀਂ ਜ਼ਿੰਦਗੀ ਸ਼ੁਰੂ ਹੋ ਗਈ। ਸਮਾਂ ਲੰਘਦਾ ਗਿਆ। ਨਿੱਕੇ ਮੋਟੇ ਉਤਾਰ ਚੜ੍ਹਾਅ ਆਉਂਦੇ ਰਹੇ। ਜ਼ਿੰਦਗੀ ਉਸਦੀਆਂ ਇੱਛਾਵਾਂ ਅਨੁਸਾਰ ਠੀਕ ਤੁਰੀ ਜਾ ਰਹੀ ਸੀ। ਉਸ ਦੀ ਪਤਨੀ ਉਸਦੀਆਂ ਆਸਾਂ ਨਾਲੋਂ ਵੀ ਵੱਧ ਚੰਗੀ ਸਾਬਤ ਹੋ ਰਹੀ ਸੀ। ਉਹ ਮਹਿਸੂਸ ਕਰ ਰਿਹਾ ਸੀ ਕਿ ਉਹ ਪਹਿਲਾਂ ਨਾਲੋਂ ਜ਼ਿਆਦਾ ਖੁਸ਼ ਹੀ ਨਹੀਂ ਸੀ ਸਗੋਂ ਜ਼ਿੰਦਗੀ ਪਹਿਲਾਂ ਨਾਲੋਂ ਵੀ ਸੌਖੀ ਲੰਘ ਰਹੀ ਸੀ। ਇਹ ਸ਼ਾਇਦ ਇਸ ਕਰਕੇ ਸੀ ਕਿ ਪਤਨੀ ਦੀਆਂ ਨਜ਼ਰਾਂ ਵਿੱਚ ਉਹ ਦੁਨੀਆਂ ਭਰ ਵਿੱਚ ਸਭ ਤੋਂ ਸਿਆਣਾ, ਪਵਿੱਤਰ, ਨੇਕ ਅਤੇ ਵਧੀਆ ਆਦਮੀ ਸੀ। ਇਸ ਲਈ ਉਸ ਨੂੰ ਖੁਸ਼ ਕਰਨ ਲਈ ਉਸ ਦੀ ਪਤਨੀ ਨੇ ਉਸਦੀ ਸੇਵਾ ਕਰਨ ਦਾ ਫੈਸਲਾ ਕਰ ਲਿਆ ਅਤੇ ਪੂਰੀ ਸ਼ਕਤੀ ਨਾਲ ਉਸ ਦੀ ਸੇਵਾ ਕੀਤੀ। ਆਪਣੇ ਪਿਆਰ ਦੀ ਸ਼ਕਤੀ ਨਾਲ ਉਹ ਉਸ ਦੀ ਆਤਮਾ ਦੀਆਂ ਧੁਰ ਡੂੰਘਾਣਾਂ ਤੱਕ ਉੱਤਰ ਗਈ। ਉਹ ਕਦੇ ਵੀ ਕੋਈ ਅਜਿਹੀ ਗੱਲ ਨਹੀਂ ਕਰਦੀ ਸੀ ਜਿਸ ਨਾਲ ਉਸ ਦੀਆਂ ਭਾਵਨਾਵਾਂ ਨੂੰ ਸੱਟ ਵੱਜਦੀ। ਉਹ ਆਪਣੀ ਸੱਸ ਨੂੰ ਵੀ ਪਿਆਰ ਕਰਦੀ ਸੀ ਇਸ ਗੱਲ ਦੇ ਬਾਵਜੂਦ ਕਿ ਇਊਜੀਨ ਆਪਣੀ ਸੱਸ ਨੂੰ ਪਸੰਦ ਨਹੀਂ ਕਰਦਾ ਸੀ ਅਤੇ ਉਨ੍ਹਾਂ ਦਾ ਵਿਆਹੁਤਾ ਜੀਵਨ ਹਾਸੇ ਖੁਸ਼ੀਆਂ ਵਿੱਚ ਬੀਤ ਰਿਹਾ ਸੀ।

ਟਰਿਨਿਟੀ ਐਤਵਾਰ ਤੋਂ ਪਹਿਲਾਂ ਦੀ ਗੱਲ ਹੈ ਲਿਜ਼ਾ ਨੂੰ ਪੰਜਵਾਂ ਮਹੀਨਾ ਚੱਲ ਰਿਹਾ ਸੀ। ਪਰ ਉਹ ਅਜੇ ਵੀ ਬੜੀ ਚੁਸਤੀ ਫੁਰਤੀ ਨਾਲ ਕੰਮ ਕਰ ਰਹੀ ਸੀ। ਉਸ ਨੇ ਫੈਸਲਾ ਕੀਤਾ ਕਿ ਟਰਿਨਿਟੀ ਤੋਂ ਪਹਿਲਾਂ ਘਰ ਦੀ ਸਫਾਈ ਹੋਣੀ ਚਾਹੀਦੀ ਸੀ। ਘਰ ਦੇ ਨੌਕਰਾਂ ਦੀ ਸਹਾਇਤਾ ਲਈ ਲਿਜ਼ਾ ਨੇ ਖਿੜਕੀਆਂ ਦਰਵਾਜ਼ੇ ਅਤੇ ਫਰਸ਼ਾਂ ਦੀ ਸਫਾਈ ਲਈ ਪਿੰਡ ਵਿੱਚੋਂ ਦੋ ਤੀਵੀਆਂ ਮੰਗਵਾ ਲਈਆਂ। ਉਨ੍ਹਾਂ ਵਿੱਚ ਇੱਕ ਸਤੈਪੀਨੀਦਾ ਵੀ ਸੀ ਜਿਹੜੀ ਹੁਣ ਇੱਕ ਪੁੱਤਰ ਦੀ ਮਾਂ ਬਣ ਚੁੱਕੀ ਸੀ। ਉਸ ਨੇ ਦਫ਼ਤਰ ਦੇ ਕਲਰਕ ਦੀ ਸਹਾਇਤਾ ਨਾਲ ਫਰਸ਼ ਦੀ ਸਫ਼ਾਈ ਦਾ ਕੰਮ ਲਿਆ ਸੀ। ਉਹ ਜਦ ਆਈ ਮੁੰਡਾ ਉਸ ਨੇ ਗੋਦੀ ਚੁੱਕਿਆ ਹੋਇਆ ਸੀ। ਉਹ ਮਾਲਕ ਦੀ ਪਤਨੀ ਲਿਜ਼ਾ ਨੂੰ ਵੀ ਦੇਖਣਾ ਚਾਹੁੰਦੀ ਸੀ। ਉਸ ਦਾ ਪਤੀ ਹੁਣ ਵੀ ਸ਼ਹਿਰ ਰਹਿੰਦਾ ਸੀ।

ਮੁੰਡਾ ਹੋਣ ਪਿੱਛੋਂ ਇਊਜ਼ੀਨ ਉਸ ਨੂੰ ਨਹੀਂ ਮਿਲਿਆ ਸੀ। ਉਹ ਮੁੰਡੇ ਨੂੰ ਲੈ ਕੇ ਬਾਹਰ

ਕੰਮ ਕਰਨ ਵੀ ਨਹੀਂ ਜਾਂਦੀ ਸੀ। ਟਰਿਨਿਟੀ ਐਤਵਾਰ ਤੋਂ ਇੱਕ ਦਿਨ ਪਹਿਲਾਂ ਉਹ ਸੁਬਾਹ ਪੰਜ ਵਜੇ ਉੱਠਿਆ। ਘੋੜੇ ਉੱਤੇ ਚੜ੍ਹਕੇ ਬਾਹਰ ਸੈਰ ਕਰਨ ਚਲਾ ਗਿਆ। ਨਾਸ਼ਤਾ ਕਰਨ ਸਮੇਂ ਬਾਹਰੋਂ ਮੁੜ ਕੇ ਆਇਆ। ਘਰ ਦੇ ਅੰਦਰ ਵੜਨ ਲਈ ਉਸ ਨੇ ਦਰਵਾਜ਼ੇ ਨੂੰ ਹੱਥ ਹੀ ਲਾਇਆ ਸੀ ਕਿ ਦਰਵਾਜ਼ਾ ਆਪਣੇ ਆਪ ਖੁੱਲ੍ਹ ਗਿਆ। ਸਾਹਮਣੇ ਸਤੈਪੀਨੀਦਾ ਬਾਲਟੀ ਚੁੱਕੀ ਖੜ੍ਹੀ ਸੀ। ਉਸ ਨੇ ਕਮੀਜ਼ ਦੀਆਂ ਬਾਹਾਂ ਚੜ੍ਹਾਈਆਂ ਹੋਈਆਂ ਸਨ। ਪੈਰ ਉਸ ਦੇ ਨੰਗੇ ਸਨ। ਉਸਨੂੰ ਲੰਘਣ ਵਾਸਤੇ ਰਾਹ ਛੱਡ ਕੇ ਉਹ ਇੱਕ ਪਾਸੇ ਹੋ ਗਿਆ। ਉਹ ਵੀ ਇੱਕ ਪਾਸੇ ਹਟ ਕੇ ਖੜ੍ਹ ਗਈ।

"ਚਲੋ, ਚਲੋ ਮੈਂ ਅਜੇ ਅੰਦਰ ਨਹੀਂ ਔਣਾ......" ਇਊਜੀਨ ਬੋਲਦਾ ਬੋਲਦਾ ਅਚਾਨਕ ਰੁਕ ਗਿਆ ਅਤੇ ਉਸ ਨੇ ਉਸਨੂੰ ਪਛਾਣ ਲਿਆ।

ਸਤੈਪੀਨੀਦਾ ਨੇ ਮੁਸਕਰਾ ਕੇ ਉਸ ਵੱਲ ਤੱਕਿਆ। ਸਕਰਟ ਨੂੰ ਹੇਠਾਂ ਵੱਲ ਖਿੱਚਦੀ ਹੋਈ ਉਹ ਅੱਖਾਂ ਵਿੱਚ ਮੁਸਕਰਾਉਂਦੀ ਬਾਹਰ ਨਿੱਕਲ ਗਈ।

"ਇਹ ਕੀ ਬਕਵਾਸ ਐ...... ਇਹ ਕਿਮੇਂ ਹੋ ਸਕਦੈ......" ਉਹ ਮੂੰਹ ਵਿੱਚ ਬੁੜ ਬੁੜ ਕਰਦਾ ਇਉਂ ਹੱਥ ਮਾਰ ਰਿਹਾ ਸੀ ਜਿਵੇਂ ਕਿਸੇ ਜ਼ਿੱਦੀ ਮੱਖੀ ਤੋਂ ਖਹਿੜਾ ਛੁਡਾਉਣ ਦੀ ਕੋਸ਼ਿਸ਼ ਕਰ ਰਿਹਾ ਹੋਵੇ। ਉਸਨੂੰ ਦੇਖ ਕੇ ਉਸਦਾ ਮਨ ਦੁਖੀ ਹੋ ਗਿਆ। ਪਰ ਉਸਦੀਆਂ ਅੱਖਾਂ ਉਸ ਦੇ ਨਰੋਏ, ਭਰਵੇਂ ਫੁਰਤੀਲੇ ਸਰੀਰ ਦਾ ਪਿੱਛਾ ਕਰ ਰਹੀਆਂ ਸਨ। ਨਜ਼ਰਾਂ ਉਸ ਦੇ ਨੰਗੇ ਪੈਰਾਂ ਤੋਂ ਹੁੰਦੀਆਂ ਹੋਈਆਂ ਨੰਗੀਆਂ ਬਾਹਾਂ ਅਤੇ ਮੋਢਿਆਂ ਨੂੰ ਨਿਹਾਰਦੀਆਂ ਹੋਈਆਂ ਉਸ ਦੀਆਂ ਪਿੰਜਣੀਆਂ ਤੋਂ ਉੱਪਰ ਟੰਗੀ ਉਸਦੀ ਸਕਰਟ ਦੇ ਵਲਾਂ ਨੂੰ ਵੀ ਦੇਖ ਰਹੀਆਂ ਸਨ।

"ਪਰ ਮੈਂ ਉਸ ਨੂੰ ਕਿਉਂ ਦੇਖੀ ਜਾ ਰਿਹਾ ਹਾਂ ?" ਉਸ ਨੇ ਆਪਣੇ ਆਪ ਨੂੰ ਪੁੱਛਿਆ।

ਉਹ ਬੂਟ ਬਦਲਣ ਵਾਸਤੇ ਆਪਣੇ ਕਮਰੇ ਵਿੱਚ ਗਿਆ। ਲਿਜ਼ਾ ਵਰਾਂਡੇ ਵਿੱਚੋਂ ਦੀ ਹੁੰਦੀ ਹੋਈ ਦੂਜੇ ਬੂਹੇ ਰਾਹੀਂ ਅੰਦਰ ਆਈ।

"ਹੇ ਰੱਬਾ......" ਜੇ ਇਸ ਨੂੰ ਪਤਾ ਲੱਗ ਗਿਆ ਜਿਹੜੀ ਮੈਨੂੰ ਐਨਾ ਪਵਿੱਤਰ ਤੇ ਨੇਕ ਸਮਝਦੀ ਹੈ...... ਜੇ ਇਸ ਨੂੰ ਪਤਾ ਲੱਗ ਗਿਆ......" ਉਸ ਨੇ ਸੋਚਿਆ।

ਲਿਜ਼ਾ ਪਹਿਲਾਂ ਵਾਂਗ ਹੀ ਹੱਸਦੀ ਹੱਸਦੀ ਉਸ ਨੂੰ ਮਿਲੀ। ਪਰ ਅੱਜ ਉਹ ਪਹਿਲਾਂ ਨਾਲੋਂ ਜ਼ਿਆਦਾ ਪੀਲੀ, ਪਤਲੀ ਅਤੇ ਕਮਜ਼ੋਰ ਲੱਗ ਰਹੀ ਸੀ।

ਇਊਜੀਨ ਦੇ ਅੰਦਰ ਅਜੀਬ ਉਥਲ ਪੁਥਲ ਹੋ ਰਹੀ ਸੀ। ਸਤੈਪੀਨੀਦਾ ਨਾਲ ਇਸ ਮਿਲਣੀ ਨੇ ਉਸ ਦੇ ਅੰਦਰ ਉਹੀ ਗਲਤ ਭਾਵਨਾਵਾਂ ਜਗਾ ਦਿੱਤੀਆਂ ਸਨ। ਜਿਹੜੀਆਂ ਵਿਆਹ ਤੋਂ ਪਿੱਛੋਂ ਉਹ ਪਹਿਲੀ ਵਾਰ ਅਨੁਭਵ ਕਰ ਰਿਹਾ ਸੀ। ਵਿਆਹ ਤੋਂ ਪਿੱਛੋਂ ਉਸ ਨੇ ਕਦੇ ਵੀ ਕਿਸੇ ਪਰਾਈ ਔਰਤ ਬਾਰੇ ਨਾ ਤਾਂ ਸੋਚਿਆ ਸੀ ਅਤੇ ਨਾ ਹੀ ਮਹਿਸੂਸ ਕੀਤਾ ਸੀ। ਉਹ ਸਗੋਂ ਖੁਸ਼ ਸੀ ਉਹ ਗਲਤ ਭਾਵਨਾਵਾਂ ਤੋਂ ਮੁਕਤ ਹੋ ਗਿਆ ਸੀ। ਪਰ ਹੁਣ ਉਸ ਨੇ ਮਹਿਸੂਸ ਕੀਤਾ ਕਿ ਉਹ ਆਜ਼ਾਦ ਨਹੀਂ ਸੀ। ਉਹ ਇਸ ਗੱਲੋਂ ਪ੍ਰੇਸ਼ਾਨ ਸੀ ਕਿ ਉਸ ਦੇ ਅੰਦਰ ਉਸ ਔਰਤ ਲਈ ਉਹੀ ਇੱਛਾ ਮੁੜ ਜਾਗ ਪਈ ਸੀ। ਅਜਿਹੀ ਗੱਲ ਬਾਰੇ ਤਾਂ ਉਹ ਸੁਫਨਾ ਵੀ ਨਹੀਂ ਲੈ ਸਕਦਾ ਸੀ। ਹੁਣ ਉਸ ਨੂੰ ਆਪਣੇ ਆਪ ਬਾਰੇ ਸੁਚੇਤ ਰਹਿਣਾ ਪਵੇਗਾ। ਉਸ ਨੂੰ ਵਿਸ਼ਵਾਸ ਸੀ ਜੇਕਰ ਅਜਿਹੀ ਇੱਛਾ ਜਾਗੀ ਤਾਂ ਉਹ ਉਸਨੂੰ ਦਬਾ ਦੇਵੇਗਾ।

ਉਹ ਚਿੱਠੀਆਂ ਲਿਖਣ ਵਿੱਚ ਰੁੱਝ ਗਿਆ। ਆਪਣਾ ਇਹ ਕੰਮ ਤਸੱਲੀ ਨਾਲ ਮੁਕਾ ਕੇ ਉਹ ਭੁੱਲ ਹੀ ਗਿਆ ਕਿ ਉਸ ਨੂੰ ਕਿਸ ਗੱਲ ਨੇ ਪ੍ਰੇਸ਼ਾਨ ਕੀਤਾ ਸੀ। ਤਬੇਲੇ ਵਿੱਚ ਜਾਣ ਲਈ ਉਹ ਬਾਹਰ ਨਿੱਕਲਿਆ। ਬਦਕਿਸਮਤੀ ਨੂੰ ਜਿਉਂ ਹੀ ਉਹ ਪੋਰਚ ਵਿੱਚੋਂ ਬਾਹਰ ਨਿਕਲਿਆ, ਉਹੀ ਲਾਲ ਸਕਰਟ, ਉਹੀ ਲਾਲ ਰੁਮਾਲ ਵਾਲੀ ਸਤੈਪੀਨੀਦਾ ਮਟਕਦੀ ਮਟਕਾਉਂਦੀ ਉਸ ਦੇ ਕੋਲੋਂ ਦੀ ਲੰਘ ਗਈ। ਉਸ ਦੀ ਸਾਥਣ ਕੁਝ ਕਦਮਾਂ ਤੇ ਅੱਗੇ ਜਾ ਰਹੀ ਸੀ। ਉਹ ਭੱਜ ਕੇ ਉਸ ਦੇ ਨਾਲ ਰਲ ਗਈ।

ਈਊਜੀਨ ਦੀ ਕਲਪਨਾ ਵਿੱਚ ਡੇਨੀਅਲ ਦੀ ਕੁੱਲੀ, ਪਿਛਲੇ ਪਾਸੇ ਵਾਲੇ ਬ੍ਰਿਛ,



ਦੁਪਹਿਰ ਵਾਲਾ ਉਹੀ ਦ੍ਰਿਸ਼ ਸਾਕਾਰ ਹੋ ਗਿਆ।

ਅੱਜ ਫੇਰ ਦੁਪਹਿਰ ਦੇ ਖਾਣੇ ਦਾ ਸਮਾਂ ਸੀ। ਉਹ ਆਪਣੇ ਮੁਖਤਿਆਰ ਨੂੰ ਮਿਲਣ ਲਈ ਦਫ਼ਤਰ ਵੱਲ ਤੁਰ ਪਿਆ। ਮੁਖਤਿਆਰ ਹੁਣੇ ਹੁਣੇ ਨੀਂਦ 'ਚੋਂ ਜਾਗਿਆ ਸੀ। ਉਹ ਦਫਤਰ ਵਿੱਚ ਖੜ੍ਹਾ ਉਬਾਸੀਆ ਲੈਂਦਾ ਹੋਇਆ ਅੰਗੜਾਈਆਂ ਭੰਨ ਰਿਹਾ ਸੀ।

"ਵਾਸਿਲੀ ਨਿਕੋਲਾਇਚ।" ਉਸ ਨੇ ਮੁਖਤਿਆਰ ਨੂੰ ਬੁਲਾਇਆ।

"ਹਜ਼ੂਰ, ਫਰਮਾਓ ਕੀ ਹੁਕਮ ਐ ?"

"ਤੇਰੇ ਨਾਲ ਇੱਕ ਜ਼ਰੂਰੀ ਗੱਲ ਕਰਨੀ ਐ।"

"ਹੁਕਮ ਕਰੋ ਹਜ਼ੂਰ।"

"ਤੈਨੂੰ ਪਤੈ ?" ਸ਼ਰਮ ਨਾਲ ਲਾਲ ਹੁੰਦਿਆਂ ਉਹ ਬੋਲਣ ਲੱਗਿਆ।

"ਤੇਨੂੰ ਪਤੈ ਵਾਸਿਲੀ ਨਿਕੋਲਾਇਚ, ਜਦ ਮੈਂ ਛੜਾ ਸੀ ਮੈਂ ਭਟਕ ਗਿਆ ਸੀ.... ਤੂੰ ਸ਼ਾਇਦ ਸੁਣਿਆ ਹੋਵੇ.....।"

"ਹਜ਼ੂਰ ਦਾ ਇਸ਼ਾਰਾ ਸ਼ਾਇਦ ਸਤੈਪੀਨੀਦਾ ਵੱਲ ਐ ?"

"ਹਾਂ, ਦੇਖ ਮਿਹਰਬਾਨੀ ਕਰਕੇ ਅੱਗੇ ਵਾਸਤੇ ਉਸ ਨੂੰ ਮੇਰੇ ਘਰ ਕੰਮ ਕਰਨ ਨਾ ਭੇਜੀਂ...... ਤੂੰ ਸਮਝ ਸਕਦੈਂ ਮੇਰੇ ਲਈ ਬੜੀ ਮੁਸ਼ਕਲ ਖੜ੍ਹੀ ਹੋ ਜਾਏਗੀ......।"

"ਹਜ਼ੂਰ, ਉਸਨੂੰ ਜ਼ਰੂਰ ਵਾਨੀਆ ਕਲਰਕ ਨੇ ਕੰਮ ਕਰਨ ਲਈ ਭੇਜਿਆ ਹੋਣੈ।"

ਇਊਜ਼ੀਨ ਗੱਲ ਕਹਿ ਕੇ ਅੱਗੇ ਤੁਰ ਗਿਆ। ਗੱਲ ਖਤਮ ਹੋ ਗਈ। ਇੱਕ ਸਾਲ ਹੋਰ ਲੰਘ ਗਿਆ। ਨਾ ਹੀ ਉਹ ਉਸ ਨੂੰ ਕਿਧਰੇ ਮਿਲੀ, ਨਾ ਹੀ ਘਰ ਕੰਮ ਕਰਨ ਆਈ।

"ਵਾਸਿਲੀ ਨਿਕੋਲਾਇਚ ਕਲਰਕ ਈਵਾਨ ਲਾਲ ਗੱਲ ਕਰੇਗਾ - ਈਵਾਨ ਉਸ ਨਾਲ ਗੱਲ ਕਰੇਗਾ - ਉਹ ਸਮਝ ਜਾਏਗੀ ਕਿ ਮੈਨੂੰ ਉਸ ਦੀ ਲੋੜ ਨਹੀਂ" ਇਊਜੀਨ ਖੁਸ਼ ਸੀ ਕਿ ਉਸ ਨੇ ਵਾਸਿਲੀ ਨਿਕੋਲਾਇਚ ਨਾਲ ਗੱਲ ਕਰ ਲਈ ਸੀ।

"ਦੁਬਿਧਾ ਭਰੀ ਸ਼ਰਮਨਾਕ ਭਾਵਨਾ ਨਾਲੋਂ ਇਹ ਗੱਲ ਚੰਗੀ ਹੀ ਹੈ।" ਆਪਣੇ ਪਾਪ ਬਾਰੇ ਸੋਚ ਕੇ ਉਹ ਕੰਬ ਗਿਆ। ਪਰ ਜਿਸ ਸਦਾਚਾਰਕ ਸ਼ਕਤੀ ਨਾਲ ਉਸ ਨੇ ਵਾਸਿਲੀ ਨਿਕੋਲਾਇਚੀ ਨਾਲ ਗੱਲਾਂ ਕਰਨ ਲਈ ਆਪਣੀ ਸੰਗ ਸ਼ਰਮ ਨੂੰ ਕਾਬੂ ਕੀਤਾ ਸੀ, ਉਸ ਬਾਰੇ ਸੋਚ ਕੇ ਉਸ ਦਾ ਮਨ ਸ਼ਾਂਤ ਹੋ ਗਿਆ। ਉਸ ਨੂੰ ਜਾਪਿਆ ਸਾਰਾ ਮਾਮਲਾ ਖਤਮ ਹੋ ਗਿਆ ਸੀ। ਲਿਜ਼ਾ ਨੇ ਦੇਖਿਆ ਉਹ ਬਹੁਤ ਹੀ ਸ਼ਾਂਤ ਚਿਤ ਸੀ ਅਤੇ ਆਮ ਦਿਨਾਂ ਨਾਲੋਂ ਵੱਧ ਖੁਸ਼ ਸੀ।

ਅਗਲੇ ਦਿਨ ਟਰਿਨਟੀ ਐਤਵਾਰ ਦਾ ਤਿਉਹਾਰ ਸੀ। ਪਿੰਡ ਦੀਆਂ ਮੁਟਿਆਰਾਂ ਅਤੇ ਕੁੜੀਆਂ ਰੰਗ ਬਿਰੰਗੀਆਂ ਪੁਸ਼ਾਕਾਂ ਪਾ ਕੇ ਮਾਲਕ ਦੇ ਘਰ ਨੱਚਣ ਆ ਗਈਆਂ।

ਇਊਜ਼ੀਨ ਬਾਹਰ ਨਹੀਂ ਆਉਣਾ ਚਾਹੁੰਦਾ ਸੀ। ਪਰ ਇਸ ਤਰ੍ਹਾਂ ਤਿਉਹਾਰ ਵਾਲੇ ਦਿਨ ਲੁਕ ਕੇ ਬੈਠਣਾ ਵੀ ਹਾਸੋ ਹੀਣਾ ਲੱਗਦਾ ਸੀ। ਇਹ ਸੋਚ ਕੇ ਉਹ ਵੀ ਸਿਗਰਟ ਪੀਂਦਾ ਹੋਇਆ ਆ ਕੇ ਪੋਰਚ ਵਿੱਚ ਖੜ੍ਹ ਗਿਆ। ਆਦਮੀਆਂ ਅਤੇ ਮੁੰਡਿਆਂ ਨੇ ਉਸ ਨੂੰ ਝੁਕ ਕੇ ਸਲਾਮ ਕੀਤਾ। ਉਸ ਨੇ ਆਪਣੇ ਢੰਗ ਨਾਲ ਉਨ੍ਹਾਂ ਦੀ ਸਲਾਮ ਦਾ ਉੱਤਰ ਦਿੱਤਾ।

ਕੁੜੀਆਂ ਤੀਵੀਆਂ ਨੱਚਦੀਆਂ ਹੋਈਆਂ ਗੀਤਾਂ ਨਾਲ ਗਿੱਧਾ ਵੀ ਪਾ ਰਹੀਆਂ ਸਨ।

ਇੱਕ ਮੁੰਡੇ ਨੇ ਇਊਜੀਨ ਦੀ ਪਤਨੀ ਕੋਲ ਆ ਕੇ ਆਖਿਆ, "ਉਹ ਮਾਲਕ ਨੂੰ ਬਾਹਰ ਬੁਲਾ ਰਹੀਆਂ ਹਨ।" ਲਿਜ਼ਾ ਨੇ ਉਸਨੂੰ ਨਾਚ ਦੇਖਣ ਲਈ ਬਾਹਰ ਚੱਲਣ ਲਈ ਆਖਿਆ। ਲਿਜ਼ਾ ਨੂੰ ਸਤੈਪੀਨੀਦਾ ਦਾ ਨਾਚ ਸਭ ਤੋਂ ਵਧੀਆ ਲੱਗ ਰਿਹਾ ਸੀ। ਉਸ ਨੇ ਕੇਸਰੀ ਸਕਰਟ ਨਾਲ ਵੈਲਵਟੀਨ ਦੀ ਬਿਨਾਂ ਬਾਹਾਂ ਵਾਲੀ ਜਾਕਟ ਪਾ ਕੇ ਸਿਰ ਉੱਤੇ ਰੇਸ਼ਮੀ ਰੁਮਾਲ ਬੰਨ੍ਹ ਰੱਖਿਆ ਸੀ। ਉਹ ਖੁਸ਼ੀ ਵਿੱਚ ਮਸਤ ਪੂਰੇ ਜੋਸ਼ ਨਾਲ ਨੱਚ ਰਹੀ ਸੀ। ਬਿਨਾਂ ਸ਼ੱਕ ਉਸ ਦਾ ਨਾਚ ਬਹੁਤ ਵਧੀਆ ਸੀ। ਪਰ ਇਊਜ਼ੀਨ ਨੂੰ ਕੁਝ ਵੀ ਨਜ਼ਰ ਨਹੀਂ ਸੀ ਆ ਰਿਹਾ।

"ਲੱਗਦੈ ਮੈਂ ਉਸ ਤੋਂ ਛੁਟਕਾਰਾ ਨਹੀਂ ਪਾ ਸਕਦਾ।" ਉਸ ਨੇ ਸੋਚਿਆ ਸਤੈਪੀਨੀਦਾ ਨੇ ਉਸ ਨੂੰ ਦੇਖ ਲਿਆ ਸੀ। ਉਹ ਸਮਝਦੀ ਸੀ ਉਹ ਉਸ ਦੇ ਨਾਚ ਦੀ ਪ੍ਰਸ਼ੰਸਾ ਲਈ ਉਥੇ ਖੜ੍ਹਾ ਸੀ।

ਜਿੰਨਾ ਕੁ ਚਿਰ ਸ਼ਿਸ਼ਟਾਚਾਰ ਮੰਗ ਕਰਦਾ ਸੀ, ਉਹ ਉੱਥੇ ਖੜ੍ਹਾ ਰਿਹਾ। ਫੇਰ ਉਹ ਅੰਦਰ ਚਲਾ ਗਿਆ ਤਾ ਕਿ ਉਹ ਉਸਨੂੰ ਦਿਖਾਈ ਨਾ ਦੇਵੇ। ਪਰ ਆਪਣੀ ਇੱਛਾ ਦੇ ਉਲਟ ਉਹ ਉੱਪਰ ਚੁਬਾਰੇ ਵਿੱਚ ਜਾ ਕੇ ਖਿੜਕੀ ਵਿੱਚ ਖੜ੍ਹ ਗਿਆ। ਜਿੰਨਾ ਚਿਰ ਤੀਵੀਆਂ ਨੱਚਦੀਆ ਰਹੀਆਂ ਉਹ ਸਤੈਪੀਨੀਦਾ ਨੂੰ ਦੇਖ ਦੇਖ ਆਪਣੀਆਂ ਅੱਖਾਂ ਤ੍ਰਿਪਤ ਕਰਦਾ ਰਿਹਾ।

ਨੱਚਣ ਵਾਲੀਆਂ ਦੇ ਜਾਣ ਪਿੱਛੋਂ ਉਹ ਬਾਗ ਵਿੱਚ ਗਿਆ। ਉਸ ਨੂੰ ਜਾਪਿਆ ਜਿਵੇਂ ਉਹ ਵੀ ਏਧਰ ਆਈ ਹੋਵੇ। ਉਹ ਅਜੇ ਕੁਝ ਕਦਮ ਹੀ ਅੱਗੇ ਗਿਆ ਸੀ ਕਿ ਉਸਨੂੰ ਬਿਨਾਂ ਬਾਹਾਂ ਵਾਲੀ ਵੈਲਵਟੀਨ ਦੀ ਜਾਕਟ, ਕੇਸਰੀ ਸਕਰਟ ਅਤੇ ਗੁਲਾਬੀ ਰੁਮਾਲ ਦਿਖਾਈ ਦਿੱਤੇ। ਉਹ ਕਿਸੇ ਹੋਰ ਤੀਵੀਂ ਨਾਲ ਕਿਧਰੇ ਜਾ ਰਹੀ ਸੀ।

"ਉਹ ਕਿਧਰ ਜਾ ਰਹੀਆਂ ਨੇ ?" ਉਸਦੇ ਮਨ ਵਿੱਚ ਪ੍ਰਸ਼ਨ ਪੈਦਾ ਹੋਇਆ। ਅਚਾਨਕ ਉਸ ਦੇ ਅੰਦਰ ਕੋਈ ਇੱਛਾ ਭਾਂਬੜ ਬਣ ਕੇ ਉੱਠੀ। ਮਹਿਸੂਸ ਹੋਇਆ ਜਿਵੇਂ ਕਿਸੇ ਹੱਥ ਨੇ ਉਸ ਦਾ ਦਿਲ ਮੁੱਠੀ ਵਿੱਚ ਫੜ ਲਿਆ ਹੋਵੇ। ਉਹ ਉਨ੍ਹਾਂ ਦੇ ਪਿੱਛੇ ਲੱਗ ਤੁਰਿਆ।

"ਇਊਜੀਨ ਈਵਾਨਿਚ! ਇਊਜੀਨ ਇਵਾਨਿਚ!" ਕੋਈ ਉਸ ਨੂੰ ਪਿੱਛੋਂ ਆਵਾਜ਼ਾਂ ਮਾਰ ਰਿਹਾ ਸੀ। ਉਸ ਨੇ ਪਿੱਛੇ ਮੁੜ ਕੇ ਦੇਖਿਆ। ਬੁੱਢਾ ਸਾਮੋਖਿਨ ਉਸ ਨੂੰ ਬੁਲਾ ਰਿਹਾ ਸੀ। ਸਾਮੋਖਿਨ ਨਾਲ ਗੱਲਾਂ ਕਰਦਿਆਂ ਉਸ ਨੇ ਦੇਖਿਆ ਉਹ ਦੋਵੇਂ ਤੀਵੀਆਂ ਢਲਾਣ ਉਤਰ ਕੇ ਪਹਿਲਾਂ ਖੂਹ ਕੋਲ ਗਈਆਂ ਅਤੇ ਫੇਰ ਚੱਕਰ ਕੱਟ ਕੇ ਮੁੜ ਨੱਚਣ ਵਾਲੀ ਟੋਲੀ ਵਿੱਚ ਜਾ ਰਲੀਆਂ।

ਸਾਮੋਖਿਨ ਨਾਲ ਗੱਲਾਂ ਕਰਕੇ ਜਦ ਉਹ ਵਾਪਸ ਘਰ ਮੁੜਿਆ, ਉਹ ਬਹੁਤ ਉਦਾਸ ਸੀ। ਉਸਨੂੰ ਮਹਿਸੂਸ ਹੋ ਰਿਹਾ ਸੀ ਜਿਵੇਂ ਉਸ ਤੋਂ ਕੋਈ ਘੋਰ ਅਪਰਾਧ ਹੋ ਗਿਆ ਹੋਵੇ। ਉਸ ਨੂੰ ਜਾਪਿਆ ਜਿਵੇਂ ਉਹ ਸਮਝ ਗਈ ਸੀ ਕਿ ਉਸ ਨੂੰ ਉਸ ਦੀ ਲੋੜ ਸੀ ਅਤੇ ਉਹ ਵੀ ਉਸ ਨੂੰ ਮਿਲਣਾ ਚਾਹੁੰਦੀ ਸੀ। ਦੂਜੀ ਗੱਲ ਜਿਹੜੀ ਉਸ ਨੂੰ ਬਹੁਤਾ ਪ੍ਰੇਸ਼ਾਨ ਕਰ ਰਹੀ ਸੀ – ਉਸ ਦੇ ਨਾਲ ਵਾਲੀ ਤੀਵੀਂ ਨੂੰ ਵੀ ਪਤਾ ਲੱਗ ਗਿਆ ਸੀ।

ਉਸ ਨੂੰ ਇਸ ਗੱਲ ਦਾ ਵੀ ਦੁੱਖ ਸੀ ਕਿ ਉਹ ਮੁੜ ਜਿੱਤਿਆ ਗਿਆ ਸੀ। ਉਹ ਆਪਣੀ ਮਰਜ਼ੀ ਦਾ ਮਾਲਿਕ ਨਹੀਂ ਰਿਹਾ ਸੀ। ਉਸ ਨੂੰ ਤੋਰਨ ਵਾਲੀ ਸ਼ਕਤੀ ਕੋਈ ਹੋਰ ਸੀ। ਅੱਜ ਤਾਂ ਉਹ ਕਿਸਮਤ ਨਾਲ ਹੀ ਬਚ ਗਿਆ ਸੀ। ਪਰ ਉਹ ਕਦੋਂ ਤੱਕ ਬਚੇਗਾ। ਅੱਜ ਨਹੀਂ ਤਾਂ ਕੱਲ ਜਾਂ ਪਰਸੋਂ ਬਰਬਾਦ ਹੋ ਜਾਏਗਾ।

"ਹਾਂ ਬਰਬਾਦ ਹੋ ਜਾਏਗਾ...." ਉਹ ਹੋਰ ਕੁਝ ਸੋਚ ਹੀ ਨਹੀਂ ਸਕਦਾ ਸੀ। "ਆਪਣੀ ਪਿਆਰ ਕਰਨ ਵਾਲੀ ਸੁੰਦਰ ਨੌਜਵਾਨ ਪਤਨੀ ਨਾਲ ਬੇਵਫਾਈ – ਪਿੰਡ ਵਿੱਚ ਸਭ ਦੇ ਸਾਹਮਣੇ ਉਸ ਜੱਟੀ ਨਾਲ ਸੰਬੰਧ – ਬਰਬਾਦੀ ਦੇ ਹੀ ਤਾਂ ਆਸਾਰ ਸਨ – ਇਉਂ ਜਿਉਣਾ ਤਾਂ ਬਹੁਤ ਮੁਸ਼ਕਲ ਸੀ। ਨਹੀਂ ਇਸ ਬਾਰੇ ਉਸ ਨੂੰ ਜ਼ਰੂਰ ਕੁਝ ਕਰਨਾ ਚਾਹੀਦੈ।"

"'ਹੇ ਪ੍ਰਮਾਤਮਾ! ਮੈਂ ਕੀ ਕਰਾਂ ? ਕੀ ਮੈਂ ਇਉਂ ਹੀ ਬਰਬਾਦ ਹੋ ਜਾਵਾਂਗਾ ?" ਉਸਨੇ ਆਪਣੇ ਆਪ ਨੂੰ ਆਖਿਆ, "ਕੀ ਕੁਝ ਵੀ ਕੀਤਾ ਜਾ ਸਕਣਾ ਸੰਭਵ ਨਹੀਂ ? ਕੁਝ ਤਾਂ ਕੀਤਾ ਹੀ ਜਾਣਾ ਚਾਹੀਦੈ। ਉਸ ਬਾਰੇ ਸੋਚਣਾ ਬੰਦ ਕਰ।" ਉਸਨੇ ਆਪਣੇ ਆਪ ਨੂੰ ਹੁਕਮ ਦਿੱਤਾ। "ਬੰਦ ਕਰ ਸੋਚਣਾ"। ਪਰ ਉਸ ਸਮੇਂ ਉਹ ਉਸ ਬਾਰੇ ਪਹਿਲਾਂ ਨਾਲੋਂ ਵੀ ਵੱਧ ਸ਼ਿੱਦਤ ਨਾਲ ਸੋਚਣ ਲੱਗ ਪਿਆ। ਉਸ ਨੂੰ ਉਹ ਆਪਣੇ ਸਾਹਮਣੇ ਖੜ੍ਹੀ ਨਜ਼ਰ ਆਉਣ ਲੱਗ ਪਈ। ਉਸ ਨੂੰ ਤਾਂ ਉਸ ਦਰਖਤ ਦੀ ਛਾਂ ਵੀ ਨਜ਼ਰ ਆ ਰਹੀ ਸੀ ਜਿਸਦੇ ਹੇਠ ਉਹ ਖੜ੍ਹੀ ਸੀ।

ਉਸ ਨੂੰ ਉਸ ਸਮੇਂ ਉਸ ਸਾਧੂ ਦਾ ਖਿਆਲ ਆਇਆ ਜਿਸ ਨੇ ਇੱਕ ਇਸਤਰੀ ਦਾ ਇਲਾਜ ਕਰਨ ਸਮੇਂ ਇੱਕ ਹੱਥ ਉਸ ਦੇ ਸਿਰ ਉੱਪਰ ਰੱਖ ਕੇ ਆਪਣੀ ਕਾਮੁਕ ਲਾਲਸਾ ਤੋਂ ਬਚਣ



ਲਈ ਆਪਣਾ ਦੂਜਾ ਹੱਥ ਮਘਦੇ ਕੋਲਿਆਂ ਉੱਪਰ ਰੱਖ ਲਿਆ ਸੀ। ਉਸ ਦੀਆਂ ਉਂਗਲਾਂ ਸੜ ਗਈਆਂ ਸਨ। ਉਸ ਨੇ ਸੋਚਿਆ ਬਰਬਾਦੀ ਤੋਂ ਬਚਣ ਲਈ ਮੈਂ ਵੀ ਆਪਣੀਆਂ ਉਂਗਲਾਂ ਸਾੜਨ ਲਈ ਤਿਆਰ ਹਾਂ। ਇਹ ਦੇਖਣ ਲਈ ਕਿ ਕੋਈ ਦੇਖ ਤਾਂ ਨਹੀਂ ਰਿਹਾ ਸੀ। ਉਸ ਨੇ ਆਸੀਂ ਪਾਸੀਂ ਨਿਗਾਹ ਮਾਰੀ। ਮੋਮਬੱਤੀ ਬਾਲ ਕੇ ਆਪਣੀ ਉਂਗਲ ਲਾਟ ਉੱਪਰ ਕਰ ਦਿੱਤੀ। ਜਦ ਉਸ ਨੂੰ ਦਰਦ ਹੋਇਆ, ਉਸ ਨੇ ਧੂੰਏਂ ਨਾਲ ਕਾਲੀ ਹੋਈ ਉਂਗਲ ਝੱਟ ਪਿੱਛੇ ਖਿੱਚ ਲਈ। ਤੀਲੀ ਪਰ੍ਹੇ ਸੁੱਟਕੇ ਉਹ ਆਪਣੇ ਆਪ 'ਤੇ ਹੱਸਿਆ, "ਕੇਹੀ ਮੂਰਖਤਾ ਹੈ ਇਹ ਤਾਂ ਇਸ ਦਾ ਇਲਾਜ ਨਹੀਂ।"

ਪਰ ਉਸਨੂੰ ਮਿਲਣ ਤੋਂ ਬਚਣ ਲਈ ਕੁਝ ਨਾ ਕੁਝ ਤਾਂ ਕੀਤਾ ਹੀ ਜਾਣਾ ਚਾਹੀਦਾ ਸੀ। ਜਾਂ ਤਾਂ ਉਹ ਆਪ ਕਿਧਰੇ ਚਲਾ ਜਾਵੇ ਜਾਂ ਉਸ ਨੂੰ ਕਿਧਰੇ ਬਾਹਰ ਭੇਜ ਦੇਵੇ। ਉਸ ਦੇ ਪਤੀ ਨੂੰ ਕਿਸੇ ਸ਼ਹਿਰ ਜਾਂ ਕਸਬੇ ਵਿੱਚ ਵਸਣ ਲਈ ਪੈਸੇ ਦੇ ਦਿੱਤੇ ਜਾਣ। ਪਰ ਜਦ ਲੋਕਾਂ ਨੂੰ ਪਤਾ ਲੱਗੇਗਾ ਉਹ ਇਸ ਬਾਰੇ ਗੱਲਾਂ ਕਰਨਗੇ। ਫੇਰ ਕੀ ਕੀਤਾ ਜਾਵੇ ? ਪਰ ਬਰਬਾਦੀ ਦੇ ਖਤਰੇ ਨਾਲੋਂ ਤਾਂ ਇਹੀ ਠੀਕ ਰਹੇਗਾ।

"ਹਾਂ ਇਹ ਹੋ ਜਾਣਾ ਚਾਹੀਦੈ" ਉਸ ਨੇ ਆਪਣੇ ਆਪ ਨੂੰ ਆਖਿਆ। ਪਰ ਐਨ ਉਸ ਸਮੇਂ ਉਸ ਦੀਆਂ ਅੱਖਾਂ ਉਸਦੀ ਤਲਾਸ਼ ਕਰ ਰਹੀਆਂ ਸਨ। ਬਿਨਾਂ ਅੱਖਾਂ ਝਪਕੇ ਉਹ ਉਸ ਵੱਲ ਦੇਖੀ ਜਾ ਰਿਹਾ ਸੀ। "ਉਹ ਕਿੱਥੇ ਜਾ ਰਹੀ ਹੈ ?" ਉਸ ਨੇ ਮਨ ਵਿੱਚ ਆਖਿਆ। ਸ਼ਾਇਦ ਉਸ ਨੇ ਉਸਨੂੰ ਖਿੜਕੀ ਵਿੱਚ ਖੜ੍ਹੇ ਨੂੰ ਦੇਖ ਲਿਆ ਸੀ ਅਤੇ ਹੁਣ ਉਹ ਕਾਹਲੀ ਕਾਹਲੀ ਬਾਹਾਂ ਮਾਰਦੀ ਬਾਗ ਵੱਲ ਜਾ ਰਹੀ ਸੀ। ਇਸ ਗੱਲ ਦਾ ਖਿਆਲ ਕੀਤੇ ਬਿਨਾਂ ਕਿ ਉਹ ਕੀ ਸੋਚ ਰਿਹਾ ਸੀ ਜਾਂ ਕੀ ਦੇਖ ਰਿਹਾ ਸੀ, ਉਹ ਦਫ਼ਤਰ ਵੱਲ ਤੁਰ ਪਿਆ।

"ਵਾਸਿਲੀ ਨਿਕੋਲਾਇਚ! ਮੈਂ ਤੇਰੇ ਨਾਲ ਇੱਕ ਗੱਲ ਕਰਨੀ ਐ।"

"ਬੋਲੋ ਹਜ਼ੂਰ – ਹੁਕਮ ਕਰੋ।"

"ਨਹੀਂ, ਏਥੇ ਨਹੀਂ, ਮੇਰੇ ਨਾਲ ਬਾਹਰ ਆ।"

"ਚਲੋ ਜਨਾਬ – ਮੈਂ ਆਪਣੀ ਟੋਪੀ ਲੈ ਲਵਾਂ।"

"ਮੈਂ ਤੇਰੇ ਨਾਲ ਉਸੇ ਮਾਮਲੇ ਬਾਰੇ ਗੱਲ ਕਰਨ ਆਇਆਂ ਉਸੇ ਔਰਤ ਬਾਰੇ।" ਇਊਜੀਨ ਨੇ ਆਖਿਆ।

"ਅੱਛਾ! ਕੀ ਹੋਇਆ ਉਸਨੂੰ ਮੈਂ ਉਨ੍ਹਾਂ ਨੂੰ ਆਖ ਦਿੱਤਾ ਸੀ ਉਸਨੂੰ ਫੇਰ ਨਾ ਉਥੇ ਲੈ ਕੇ ਜਾਣ।"

"ਨਹੀਂ ਮੈਂ ਕੁੱਝ ਹੋਰ ਸੋਚ ਰਿਹਾਂ – ਇਸ ਬਾਰੇ ਮੈਂ ਤੇਰੀ ਸਲਾਹ ਲੈਣੀ ਚਾਹੁੰਨਾ। ਕੀ ਉਸ ਨੂੰ ਪਰਿਵਾਰ ਸਮੇਤ ਬਾਹਰ ਭੇਜਣਾ ਸੰਭਵ ਨਹੀਂ ?"

"ਉਸਨੂੰ ਕਿੱਥੇ ਭੇਜਿਆ ਜਾ ਸਕਦੈ ?" ਵਾਸਿਲੀ ਨੇ ਮੋੜਵਾਂ ਪ੍ਰਸ਼ਨ ਇਸ ਢੰਗ ਨਾਲ ਕੀਤਾ ਜਿਵੇਂ ਉਸ ਨੂੰ ਇਊਜੀਨ ਦੀ ਗੱਲ ਹਾਸੋਹੀਣੀ ਜਾਪੀ ਹੋਵੇ।

"ਮੇਰਾ ਖ਼ਿਆਲ ਹੈ – ਉਨ੍ਹਾਂ ਨੂੰ ਕੁਝ ਰੁਪਏ ਦੇ ਦਿੱਤੇ ਜਾਣ ਜਾਂ ਕੁਝ ਜ਼ਮੀਨ ਦੇ ਦਿੱਤੀ ਜਾਵੇ ਤਾਂ ਜੋ ਉਹ ਇੱਥੇ ਨਾ ਰਹੇ।"

"ਪਰ ਉਨ੍ਹਾਂ ਨੂੰ ਬਾਹਰ ਕਿਵੇਂ ਭੇਜਿਆ ਜਾ ਸਕਦੈ ਹਜ਼ੂਰ ? ਆਪਣੀਆਂ ਜੜ੍ਹਾਂ ਨਾਲੋਂ ਟੁੱਟਕੇ ਉਹ ਕਿੱਥੇ ਜਾਣਗੇ ? ਪਰ ਤੁਸੀਂ ਅਜਿਹਾ ਕਿਉਂ ਕਰਨਾ ਚਾਹੁੰਦੇ ਹੋ ਹਜ਼ੂਰ ? ਉਹ ਤੁਹਾਡਾ ਕੀ ਵਿਗਾੜ ਸਕਦੀ ਐ ?"

"ਓ ਵਾਸਿਲੀ, ਤੂੰ ਨੀ ਸਮਝਦਾ! ਪਰ ਜੇ ਮੇਰੀ ਪਤਨੀ ਨੂੰ ਇਸ ਗੱਲ ਦਾ ਪਤਾ ਲੱਗ ਗਿਆ ਤਾਂ ਆਫ਼ਤ ਆ ਜਾਏਗੀ।"

"ਪਰ ਉਸਨੂੰ ਕੌਣ ਦੱਸੇਗਾ – ਹਜ਼ੂਰ ?"

"ਇਸ ਡਰ ਨੂੰ ਦਿਲ 'ਚ ਰੱਖਕੇ ਮੈਂ ਕਿਮੇਂ ਜਿਉਂ ਸਕਦਾ ਹਾਂ – ਮੇਰੇ ਲਈ ਇਹ ਸਾਰਾ ਮਾਮਲਾ ਬੜਾ ਹੀ ਕਸ਼ਟ ਦਾਇਕ ਹੈ।"

"ਪਰ ਤੁਸੀਂ ਆਪਣੇ ਆਪ ਨੂੰ ਦੁਖੀ ਕਿਉਂ ਕਰਦੇ ਹੋ ? ਕਿਸੇ ਦਾ ਵੀ ਅਤੀਤ ਫਰੋਲ ਲਵੋ - ਸਭ ਗੁਨਾਹਗਾਰ ਹਨ।"

"ਫੇਰ ਵੀ ਉਨ੍ਹਾਂ ਤੋਂ ਛੁਟਕਾਰਾ ਪੌਣਾ ਹੀ ਠੀਕ ਰਹੇਗਾ। ਕੀ ਤੂੰ ਉਸ ਦੇ ਪਤੀ ਨਾਲ ਗੱਲ ਨਹੀਂ ਕਰ ਸਕਦਾ ?"

"ਉਸ ਨਾਲ ਗੱਲ ਕਰਨ ਦਾ ਕੋਈ ਲਾਭ ਨਹੀਂ ਹਜ਼ੂਰ। ਤੁਹਾਨੂੰ ਹੋ ਕੀ ਗਿਐ ? ਇਹ ਸਭ ਬੀਤੇ ਸਮੇਂ ਦੀਆਂ ਗੱਲਾਂ ਹਨ - ਹੋਈਆਂ ਬੀਤੀਆਂ ਭੁੱਲੀਆਂ ਭੁਲਾਈਆਂ। ਹਰ ਕਿਸਮ ਦੀਆਂ ਗੱਲਾਂ ਹੋ ਜਾਂਦੀਆਂ ਹਨ। ਕੌਣ ਹੈ ਜਿਹੜਾ ਤੁਹਾਡੇ ਬਾਰੇ ਮਾੜੀ ਗੱਲ ਕਰਦਾ ਹੋਵੇ ? ਸਭ ਲੋਕ ਤੁਹਾਨੂੰ ਜਾਣਦੇ ਹਨ।"

"ਫੇਰ ਵੀ ਤੂੰ ਜਾ ਕੇ ਉਸ ਨਾਲ ਗੱਲ ਕਰੀਂ।"

"ਠੀਕ ਐ - ਮੈਂ ਗੱਲ ਕਰੂੰਗਾ।"

ਭਾਵੇਂ ਉਹ ਜਾਣਦਾ ਸੀ ਕਿ ਇਸ ਗੱਲ ਦਾ ਕੋਈ ਸਿੱਟਾ ਨਹੀਂ ਨਿਕਲਣਾ। ਪਰ ਵਾਸਿਲੀ ਨਾਲ ਗੱਲਾਂ ਕਰਕੇ ਉਸ ਦਾ ਮਨ ਟਿਕ ਗਿਆ। ਉਸ ਨੂੰ ਇਹ ਵੀ ਅਹਿਸਾਸ ਹੋਇਆ ਕਿ ਘਬਰਾਹਟ ਵਿੱਚ ਉਹ ਖਤਰੇ ਨੂੰ ਵਧਾ ਚੜ੍ਹਾ ਕੇ ਦੇਖ ਰਿਹਾ ਸੀ।

ਉਸਦੀ ਪਤਨੀ ਬਿਮਾਰ ਹੋ ਗਈ। ਕਈ ਦਿਨ ਉਹ ਉਸਦੀ ਸੇਵਾ ਕਰਨ ਕਰਕੇ ਬਾਹਰ ਨਾ ਨਿਕਲਿਆ। ਪਤਨੀ ਦੇ ਬਿਸਤਰੇ ਕੋਲ ਬੈਠਾ ਉਹ ਗੱਲਾਂ ਕਰਦਾ ਰਹਿੰਦਾ ਜਾਂ ਪੜ੍ਹਦਾ ਰਹਿੰਦਾ। ਪਰ ਉਸ ਨੇ ਸੋਚਿਆ। ਜੇਕਰ ਉਹ ਇਸੇ ਤਰ੍ਹਾਂ ਬੈਠਾ ਰਿਹਾ ਉਹ ਖੁਦ ਬਿਮਾਰ ਹੋ ਜਾਏਗਾ। ਉਸਨੇ ਖੇਤਾਂ ਵਿੱਚ ਕੰਮ ਵੀ ਦੇਖਣ ਜਾਣਾ ਸੀ। ਜੰਗਲ ਵਿੱਚ, ਖੇਤਾਂ ਵਿੱਚ, ਪਿੜਾਂ ਵਿੱਚ ਜਿੱਥੇ ਕਿਤੇ ਵੀ ਜਾਂਦਾ, ਸਤੈਪੀਨੀਦਾ ਦਾ ਖਿਆਲ ਉਸਦਾ ਪਿੱਛਾ ਕਰਦਾ ਅਤੇ ਉਹ ਇੱਕ ਮਿੰਟ ਲਈ ਵੀ ਉਸਦੇ ਦਿਮਾਗ ਵਿੱਚੋਂ ਨਾ ਨਿਕਲਦੀ। ਇਹ ਵੀ ਕੋਈ ਔਖੀ ਗੱਲ ਨਹੀਂ ਸੀ। ਇਸ ਉੱਤੇ ਕਾਬੂ ਪਾਇਆ ਜਾ ਸਕਦਾ ਸੀ। ਪਰ ਮੁਸ਼ਕਲ ਇਹ ਸੀ ਕਿ ਜਿੱਥੇ ਪਹਿਲਾਂ ਮਹੀਨਿਆਂ ਬੱਧੀ ਉਸਨੂੰ ਦੇਖੇ ਬਿਨਾਂ ਸਾਰ ਲੈਂਦਾ ਸੀ, ਹੁਣ ਉਹ ਹਰ ਰੋਜ਼ ਕਿਧਰੇ ਨਾ ਕਿਧਰੇ ਉਸ ਨੂੰ ਟੱਕਰ ਜਾਂਦੀ। ਉਹ ਭਾਵੇਂ ਉਸਨੂੰ ਮਿਲਣ ਦੀ ਕੋਸ਼ਿਸ਼ ਨਾ ਵੀ ਕਰਦਾ, ਪਰ ਉਹ ਫੇਰ ਵੀ ਉਸਨੂੰ ਮਿਲਣ ਦੇ ਮੌਕੇ ਲੱਭ ਹੀ ਲੈਂਦੀ।

ਜੰਗਲ ਉਨ੍ਹਾਂ ਦੇ ਮਿਲਣ ਲਈ ਸਭ ਤੋਂ ਵਧੀਆ ਥਾਂ ਸੀ ਜਿੱਥੇ ਕਿਸਾਨ ਇਸਤਰੀਆਂ ਬੋਰੀਆਂ ਲੈ ਕੇ ਘਾਹ ਲੈਣ ਜਾਂਦੀਆਂ ਸਨ। ਇਊਜੀਨ ਨੂੰ ਇਸ ਗੱਲ ਦਾ ਪਤਾ ਸੀ। ਉਹ ਵੀ ਹਰ ਰੋਜ਼ ਉਥੇ ਜਾਣ ਲੱਗ ਪਿਆ। ਹਰ ਰੋਜ਼ ਉਹ ਆਪਣੇ ਆਪ ਨੂੰ ਆਖਦਾ ਕਿ ਉਹ ਉਥੇ ਨਹੀਂ ਜਾਏਗਾ। ਪਰ ਹਰ ਰੋਜ਼ ਤੁਰ ਫਿਰ ਕੇ ਉਹ ਜੰਗਲ ਵਿੱਚ ਪਹੁੰਚ ਜਾਂਦਾ ਅਤੇ ਦਰਖਤਾਂ ਉਹਲੇ ਖੜ੍ਹ ਕੇ ਧੜਕਦੇ ਦਿਲ ਨਾਲ ਉਸਦੀ ਉਡੀਕ ਕਰਦਾ।

ਇੱਕ ਦਿਨ ਉਹ ਉਸਨੂੰ ਮਿਲ ਗਈ। ਉਹ ਜਦ ਜੰਗਲ ਵਿੱਚ ਵੜਿਆ, ਉਹ ਦੋ ਹੋਰ ਤੀਵੀਂਆਂ ਨਾਲ ਘਾਹ ਦੀ ਬੋਰੀ ਪਿੱਠ ਉੱਪਰ ਚੁੱਕੀ ਬਾਹਰ ਨਿਕਲ ਰਹੀ ਸੀ। ਜੇਕਰ ਉਹ ਥੋੜਾ ਚਿਰ ਪਹਿਲਾਂ ਆ ਜਾਂਦਾ ਤਾਂ ਜੰਗਲ ਵਿੱਚ ਉਹ ਉਸਨੂੰ ਇੱਕਲੀ ਮਿਲ ਸਕਦੀ ਸੀ। ਪਰ ਹੁਣ ਦੋ ਤੀਵੀਂਆਂ ਉਸਦੇ ਨਾਲ ਸਨ। ਉਹ ਵਾਪਸ ਨਹੀਂ ਮੁੜ ਸਕਦੀ ਸੀ। ਭਾਵੇਂ ਉਸ ਦੇ ਮੁੜਨ ਦੀ ਕੋਈ ਸੰਭਾਵਨਾ ਨਹੀਂ ਸੀ ਪਰ ਫਿਰ ਵੀ ਉਹ ਝਾੜੀਆਂ ਓਹਲੇ ਖੜ੍ਹਾ ਉਸਦੀ ਉਡੀਕ ਕਰਦਾ ਰਿਹਾ। ਉਹ ਮੁੜੀ ਨਹੀਂ। ਪਰ ਉਹ ਉਥੇ ਬਹੁਤ ਦੇਰ ਤੱਕ ਖੜ੍ਹਾ ਰਿਹਾ। ਇਸ ਤਰ੍ਹਾਂ ਖੜ੍ਹਕੇ ਉਸਦੀ ਉਡੀਕ ਕਰਨ ਵਿੱਚ ਉਸਨੂੰ ਬੜਾ ਮਜ਼ਾ ਆਇਆ। ਅਜਿਹਾ ਇੱਕ ਵਾਰ ਨਹੀਂ, ਪੰਜ ਛੇ ਵਾਰ ਹੋਇਆ ਸੀ। ਪਹਿਲਾਂ ਨਾ ਤਾਂ ਕਦੀ ਉਹ ਇੰਨੀ ਅਕਾਰਸ਼ਤ ਜਾਪੀ ਸੀ ਤੇ ਨਾ ਹੀ ਉਸਨੇ ਪਹਿਲਾਂ ਆਪਣੇ ਆਪ ਨੂੰ ਕਦੇ ਉਸਦੇ ਕਬਜ਼ੇ ਵਿੱਚ ਮਹਿਸੂਸ ਕੀਤਾ ਸੀ।

ਉਸਨੂੰ ਜਾਪਿਆ ਆਪਣੇ ਆਪ ਉਤੇ ਉਸਦਾ ਜ਼ਬਤ ਖਤਮ ਹੋ ਰਿਹਾ ਸੀ। ਮਹਿਸੂਸ ਹੋ ਰਿਹਾ ਸੀ ਜਿਵੇਂ ਉਹ ਪਾਗਲ ਹੋ ਜਾਏਗਾ। ਉਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਉਸਦੀ ਇੱਛਾ



ਅਤੇ ਜੰਗਲ ਵਿੱਚ ਜਾਣਾ ਉਸਦਾ ਇਹ ਕੰਮ ਨਫਰਤ ਭਰੀ ਬੇਹੂਦਗੀ ਸੀ। ਪਰ ਫਿਰ ਵੀ ਉਹ ਚਾਹੁੰਦਾ ਸੀ, ਸਤੈਪੀਨੀਦਾ ਉਸਨੂੰ ਹਨੇਰੇ ਵਿੱਚ ਟੱਕਰ ਜਾਵੇ - ਉਸਦੇ ਪਿੰਡੇ ਉੱਤੇ ਹੱਥ ਫੇਰੇ, ਆਪਣੀ ਕਾਮਨਾ ਪੂਰੀ ਕਰੇ। ਉਹ ਇਹ ਵੀ ਜਾਣਦਾ ਸੀ ਕਿ ਲੋਕ ਲਾਜ ਉਸਨੂੰ ਅਜਿਹਾ ਕਰਨ ਤੋਂ ਰੋਕਦੀ ਸੀ। ਪਰ ਉਹ ਇਹ ਵੀ ਜਾਣਦਾ ਸੀ ਕਿ ਉਸਨੂੰ ਅਜਿਹੇ ਹਾਲਾਤ ਦੀ ਤਾਲਾਸ਼ ਸੀ ਜਿੱਥੇ ਅਜਿਹੀ ਲੋਕ ਲਾਜ ਨਜ਼ਰ ਨਾ ਆਵੇ। ਜਿਵੇਂ ਹਨੇਰੇ ਵਿੱਚ ਮੁਲਾਕਾਤ। ਪਰ ਉਹ ਮਹਿਸੂਸ ਕਰਦਾ ਸੀ ਕਿ ਉਹ ਅਪਰਾਧੀ ਸੀ ਅਤੇ ਆਪਣੀ ਪੂਰੀ ਆਤਮਾ ਨਾਲ ਆਪਣੇ ਆਪ ਨੂੰ ਨਫ਼ਰਤ ਕਰਦਾ ਸੀ। ਪਰ ਅਜੇ ਉਸਨੇ ਹਾਰ ਨਹੀਂ ਮੰਨੀ ਸੀ। ਉਹ ਹਰ ਰੋਜ਼ ਪ੍ਰਮਾਤਮਾ ਅੱਗੇ ਅਰਦਾਸ ਕਰਦਾ,"ਹੇ ਪ੍ਰਭੂ! ਮੈਨੂੰ ਸ਼ਕਤੀ ਦੇਹ! ਮੈਨੂੰ ਬਰਬਾਦ ਹੋਣ ਤੋਂ ਬਚਾ ਲੈ।" ਉਹ ਹਰ ਰੋਜ਼ ਫੈਸਲਾ ਕਰਦਾ ਕਿ ਉਹ ਉਸ ਵੱਲ ਜਾਣ ਲਈ ਇੱਕ ਕਦਮ ਵੀ ਨਹੀਂ ਪੁੱਟੇਗਾ ਅਤੇ ਉਸਨੂੰ ਹਮੇਸ਼ਾ ਵਾਸਤੇ ਭੁੱਲ ਜਾਏਗਾ। ਇਸ ਜਾਲ ਵਿੱਚੋਂ ਨਿਕਲਣ ਲਈ ਉਹ ਰੋਜ਼ ਨਵੇਂ ਢੰਗ ਤਰੀਕੇ ਸੋਚਦਾ, ਉਨ੍ਹਾਂ ਦੀ ਵਰਤੋਂ ਵੀ ਕਰਦਾ। ਪਰ ਸਭ ਬੇਕਾਰ।

ਇੱਕ ਤਰੀਕਾ ਇਹ ਸੀ ਕਿ ਉਹ ਹਰ ਵੇਲੇ ਰੁੱਝਿਆ ਰਹਿੰਦਾ। ਦੂਜਾ ਤਰੀਕਾ ਸੀ-ਸਖ਼ਤ ਜਿਸਮਾਨੀ ਮੁਸ਼ੱਕਤ ਕਰਦਾ ਅਤੇ ਬਰਤ ਰੱਖਦਾ। ਤੀਜਾ ਤਰੀਕਾ ਸੀ-ਉਹ ਉਸ ਬਦਨਾਮੀ ਅਤੇ ਸ਼ਰਮਿੰਦਗੀ ਬਾਰੇ ਸੋਚਦਾ ਜਿਹੜੀ ਉਸਨੂੰ ਬਰਦਾਸ਼ਤ ਕਰਨੀ ਪਵੇਗੀ ਜਦ ਇਹ ਗੱਲ ਉਸਦੀ ਪਤਨੀ, ਸੱਸ ਅਤੇ ਆਸੇ ਪਾਸੇ ਦੇ ਸਭ ਲੋਕਾਂ ਨੂੰ ਪਤਾ ਲੱਗੇਗੀ। ਉਹ ਮਹਿਸੂਸ ਕਰਦਾ ਕਿ ਉਹ ਆਪਣੀਆਂ ਕੋਸ਼ਿਸ਼ਾਂ ਵਿੱਚ ਸਫਲ ਹੋ ਰਿਹਾ ਸੀ। ਪਰ ਜਦ ਦੁਪਹਿਰ ਦਾ ਸਮਾਂ ਆਉਂਦਾ-ਉਹਨਾਂ ਦੀਆਂ ਮਿਲਣੀਆਂ ਦਾ ਸਮਾਂ ਯਾਦ ਆਉਂਦਾ- ਉਸਨੂੰ ਉਹ ਘੜੀ ਯਾਦ ਆਉਂਦੀ ਜਦ ਉਹ ਉਸਨੂੰ ਘਾਹ ਦੀ ਬੋਰੀ ਚੁੱਕੀ ਮਿਲੀ ਸੀ। ਉਹ ਜੰਗਲ ਵੱਲ ਤੁਰ ਪੈਂਦਾ। ਇਸ ਤਰ੍ਹਾਂ ਕਸ਼ਟਾਂ ਭਰੇ ਪੰਜ ਦਿਨ ਬੀਤ ਗਏ। ਉਹ ਉਸਨੂੰ ਕੇਵਲ ਦੂਰੋਂ ਹੀ ਨਜ਼ਰ ਆਉਂਦੀ ਸੀ। ਇੱਕ ਵਾਰ ਵੀ ਮੁਲਾਕਾਤ ਨਾ ਹੋ ਸਕੀ।

ਲਿਜ਼ਾ ਹੌਲੀ ਹੌਲੀ ਰਾਜ਼ੀ ਹੋ ਰਹੀ ਸੀ ਪਰ ਅਜੇ ਬਹੁਤਾ ਤੁਰ ਫਿਰ ਨਹੀਂ ਸਕਦੀ ਸੀ। ਪਰ ਪਤੀ ਵਿੱਚ ਆਈ ਤਬਦੀਲੀ ਉਸਦੀ ਚਿੰਤਾ ਦਾ ਕਾਰਨ ਸੀ, ਜਿਸਦੀ ਉਸਨੂੰ ਸਮਝ ਨਹੀਂ ਸੀ ਆ ਰਹੀ।

ਦੋ ਦਿਨ ਲਗਾਤਾਰ ਮੀਂਹ ਪੈਂਦਾ ਰਿਹਾ। ਸਾਰਾ ਕੰਮ ਕਾਰ ਰੁਕ ਗਿਆ। ਇਊਜੀਨ ਘਰੇ ਹੀ ਪਤਨੀ ਕੋਲ ਬੈਠਾ ਰਹਿੰਦਾ। ਲਿਜ਼ਾ ਨੇ ਕਈ ਵਰ ਉਸਨੂੰ ਉਸਦੀ ਬੇਚੈਨੀ ਦਾ ਕਾਰਨ ਪੁੱਛਿਆ। ਉਹ ਖਿਝ ਕੇ ਆਖ ਦਿੰਦਾ-ਕੋਈ ਖਾਸ ਗੱਲ ਨਹੀਂ-ਉਹ ਚੁੱਪ ਕਰ ਜਾਂਦੀ ਪਰ ਉਸਦੀ ਚਿੰਤਾ ਉਸੇ ਤਰ੍ਹਾਂ ਕਾਇਮ ਰਹੀ।

ਉਹ ਕਿਤਾਬ ਪੜ੍ਹਨ ਲੱਗ ਪਿਆ। ਪਰ ਉਸਨੂੰ ਕੁਝ ਵੀ ਸਮਝ ਨਹੀਂ ਸੀ ਆ ਰਿਹਾ। "ਮੈਂ ਬਾਹਰ ਜਾ ਕੇ ਕੱਲ ਲਿਆਂਦੀ ਮਸ਼ੀਨ ਦੇਖ ਆਵਾਂ।" ਕਹਿ ਕੇ ਉਹ ਉੱਠਿਆ ਅਤੇ ਬਾਹਰ ਨਿਕਲ ਗਿਆ।

"ਛਤਰੀ ਤਾਂ ਲੈ ਜਾਓ।" ਲਿਜ਼ਾ ਨੇ ਆਖਿਆ।

"ਨਹੀਂ ਮੇਰੇ ਚਮੜੇ ਦਾ ਕੋਟ ਪਾਇਆ ਹੋਇਐ - ਮੈਂ ਤਾਂ ਕੇਵਲ ਭੱਠੀ ਤੱਕ ਜਾਣੈ।" ਚਮੜੇ ਦਾ ਕੋਟ ਅਤੇ ਬੂਟ ਪਾ ਕੇ ਉਹ ਕਾਰਖਾਨੇ ਵੱਲ ਤੁਰ ਪਿਆ। ਉਹ ਅਜੇ ਵੀਹ ਕੁ ਕਦਮ ਹੀ ਗਿਆ ਹੋਵੇਗਾ ਕਿ ਉਹ ਉਸਨੂੰ ਉਸ ਵੱਲ ਆਉਂਦੀ ਹੋਈ ਨਜ਼ਰ ਆਈ। ਆਪਣੀ ਸਕਰਟ ਉਸਨੇ ਗੋਰੀਆਂ ਪਿੰਜਣੀਆਂ ਤੋਂ ਉੱਪਰ ਚੁੱਕੀ ਹੋਈ ਸੀ। ਉਹ ਉਸੇ ਵੱਲ ਤੁਰੀ ਆ ਰਹੀ ਸੀ। ਸਿਰ ਅਤੇ ਮੋਢਿਆਂ ਦੁਆਲੇ ਉਸਨੇ ਸ਼ਾਲ ਲਪੇਟ ਰੱਖੀ ਸੀ।

"ਤੂੰ ਕਿੱਥੇ ਜਾ ਰਹੀ ਹੈਂ ?" ਬਿਨਾ ਪਛਾਣੇ ਉਸਨੇ ਪੁੱਛਿਆ। ਪਰ ਜਦ ਤੱਕ ਉਸਨੂੰ ਪਛਾਣ ਆਈ ਤਾਂ ਬਹੁਤ ਦੇਰ ਹੋ ਚੁੱਕੀ ਸੀ। ਉਹ ਖੜ੍ਹ ਗਈ। ਮੁਸਕਰਾ ਕੇ ਉਸਨੂੰ ਉੱਪਰ ਤੋਂ ਹੇਠਾਂ ਤੱਕ ਦੇਖਦੀ ਹੋਈ ਬੋਲੀ,"ਮੈਂ ਆਪਣਾ ਵੱਛਾ ਭਾਲ ਰਹੀ ਹਾਂ। ਪਰ ਤੁਸੀਂ ਅਜਿਹੇ ਮੌਸਮ

ਵਿੱਚ ਕਿੱਧਰ ਜਾ ਰਹੇ ਹੋ" ਉਸਨੇ ਇਸ ਤਰ੍ਹਾਂ ਪੁੱਛਿਆ ਜਿਵੇਂ ਉਸਨੂੰ ਹਰ ਰੋਜ਼ ਮਿਲਦੀ ਹੋਵੇ।

"ਸ਼ੈਡ 'ਚ ਚੱਲ!" ਉਸਦੇ ਮੂੰਹੋਂ ਅਚਾਨਕ ਨਿਕਲਿਆ ਇਹ ਸੋਚੇ ਬਿਨਾਂ ਕਿ ਉਸਨੇ ਕੀ ਆਖਿਆ ਸੀ। ਉਸਨੂੰ ਜਾਪਿਆ ਇਹ ਸ਼ਬਦ ਕਿਸੇ ਹੋਰ ਨੇ ਬੋਲੇ ਸਨ।

ਸ਼ਾਲ ਦੰਦਾਂ ਵਿੱਚ ਲੈ ਕੇ ਉਸਨੇ ਅੱਖ ਮਾਰੀ ਤੇ ਸ਼ੈੱਡ ਵੱਲ ਭੱਜ ਪਈ। ਉਹ ਉਸਦੇ ਪਿੱਛੇ ਤੁਰ ਪਿਆ।

"ਮਾਲਕ!" ਪਿੱਛੋਂ ਕਿਸੇ ਨੇ ਉਸਨੂੰ ਆਵਾਜ਼ ਮਾਰੀ। "ਮਾਲਕਣ ਤੁਹਾਨੂੰ ਬੁਲਾ ਰਹੀ ਹੈ, ਇੱਕ ਮਿੰਟ ਉਹਨਾਂ ਦੀ ਗੱਲ ਸੁਣ ਜਾਓ।" ਇਹ ਮੀਸ਼ਾ ਸੀ ਉਨ੍ਹਾਂ ਦਾ ਨੌਕਰ। "ਮੇਰੇ ਖੁਦਾਇਆ। ਦੂਜੀ ਵਾਰ ਤੁਸੀਂ ਮੈਨੂੰ ਬਚਾ ਲਿਐ।" ਇਉਜੀਨ ਨੇ ਸੋਚਿਆ ਅਤੇ ਇੱਕ ਦਮ ਵਾਪਸ ਮੁੜ ਪਿਆ। ਪੰਜ ਮਿੰਟ ਪਿੱਛੋਂ ਜਦ ਉਹ ਸ਼ੈੱਡ ਵਿੱਚ ਗਿਆ-ਉਹ ਉੱਥੇ ਨਹੀਂ ਸੀ।

"ਮੈਂ ਅਜਿਹਾ ਕਿਉਂ ਸੋਚ ਲਿਆ ਕਿ ਉਹ ਮੈਨੂੰ ਭੱਜ ਕੇ ਮਿਲੇਗੀ ? ਉਸਦਾ ਆਪਣਾ ਪਤੀ ਹੈ। ਮੈਂ ਹੀ ਇੱਕ ਅਜਿਹਾ ਮਹਾਂ ਦੁਖੀ ਆਦਮੀ ਹਾਂ ਚੰਗੀ ਭਲੀ ਪਤਨੀ ਦੇ ਹੁੰਦਿਆਂ ਸੁੰਦਿਆਂ ਦੂਜੀਆਂ ਮਗਰ ਭੱਜਿਆ ਫਿਰਦਾਂ। " ਤ੍ਰਿਪ ਤ੍ਰਿਪ ਚੋਂਦੇ ਸ਼ੈੱਡ ਹੇਠਾਂ ਬੈਠਾ ਉਹ ਇਸ ਤਰ੍ਹਾਂ ਸੋਚ ਰਿਹਾ ਸੀ,"ਪਰ ਕਿੰਨਾ ਸੁਆਦ ਆਉਂਦਾ ਜੇਕਰ ਉਹ ਇੱਥੇ ਮੀਂਹ ਪੈਂਦੇ 'ਚ ਇੱਕਲੀ। ਹਾਇ! ਜੇਕਰ ਉਸਨੂੰ ਇੱਕ ਵਾਰ ਜੱਫੀ ਪਾ ਸਕਦਾ। ਫੇਰ ਭਾਵੇਂ ਕੁਝ ਵੀ ਹੋ ਜਾਂਦਾ-ਮੈਂ ਉਸਦੀਆਂ ਪੈੜਾਂ ਦੇਖਕੇ ਦੱਸ ਸਕਦਾਂ ਉਹ ਇੱਥੇ ਆਈ ਸੀ ਜਾਂ ਨਹੀਂ" ਉਸਨੇ ਸੋਚਿਆ। ਉਸਨੇ ਸ਼ੈੱਡ ਦੇ ਨੇੜੇ ਜ਼ਮੀਨ ਉੱਤੇ ਨਿਗਾਹ ਮਾਰੀ। ਡੰਡੀ ਉੱਪਰ ਨਜ਼ਰ ਮਾਰੀ ਜਿਸਦੇ ਆਸੀਂ ਪਾਸੀਂ ਘਾਹ ਉੱਗਿਆ ਹੋਇਆ ਸੀ। ਉਸਨੂੰ ਨੰਗੇ ਪੈਰਾਂ ਦੇ ਸੱਜਰੇ ਨਿਸ਼ਾਨ ਨਜ਼ਰ ਆਏ। ਉਸਨੂੰ ਤਿਲਕੇ ਪੈਰ ਦੀ ਵੀ ਪੈੜ ਦਿਖਾਈ ਦਿੱਤੀ।

"ਹਾਂ-ਉਹ ਇੱਥੇ ਆ ਕੇ ਗਈ ਐ, ਬੱਸ ਹੁਣ ਫੈਸਲਾ ਹੋ ਗਿਆ, ਜਿੱਥੇ ਕਿਤੇ ਵੀ ਉਹ ਮੈਨੂੰ ਮਿਲੇਗੀ ਮੈਂ ਸਿੱਧਾ ਹੀ ਉਸ ਕੋਲ ਚਲਾ ਜਾਵਾਂਗਾ।" ਉਹ ਬਹੁਤ ਦੇਰ ਤੱਕ ਸ਼ੈੱਡ ਵਿੱਚ ਬੈਠਾ ਰਿਹਾ। ਸੋਚ ਸੋਚਕੇ ਉਹ ਥੱਕ ਗਿਆ ਅਤੇ ਵਾਪਸ ਮੁੜ ਆਇਆ। ਦੁਪਹਿਰ ਦੇ ਖਾਣੇ ਦੀ ਉਡੀਕ ਵਿੱਚ ਉਹ ਆਪਣੇ ਕਮਰੇ ਵਿੱਚ ਜਾ ਕੇ ਪੈ ਗਿਆ।

ਖਾਣੇ ਤੋਂ ਪਹਿਲਾਂ ਲਿਜ਼ਾ ਉਸ ਕੋਲ ਆਈ। ਉਹ ਹੈਰਾਨ ਸੀ ਉਹ ਐਨਾ ਪ੍ਰੇਸ਼ਾਨ ਕਿਉਂ ਸੀ। ਕਿਸੇ ਨੇ ਦਰਵਾਜ਼ਾ ਖੜਕਾਇਆ ਜਿਵੇਂ ਬਦੇਸ਼ੀ ਖੜਕਾਉਂਦੇ ਹਨ। ਉਹ ਸਮਝ ਗਿਆ ਜ਼ਰੂਰ ਉਸਦਾ ਚਾਚਾ ਹੋਵੇਗਾ। "ਆ ਜਾਓ।" ਉਸਨੇ ਆਖਿਆ। ਚਾਚਾ ਲਿਜ਼ਾ ਦਾ ਆਪੇ ਬਣਿਆ ਦੂਤ ਬਣਕੇ ਆਇਆ ਸੀ।

"ਤੁਹਾਨੂੰ ਪਤੈ ਮੈਂ ਕਈ ਦਿਨਾਂ ਤੋਂ ਨੋਟ ਕਰ ਰਿਹਾ ਹਾਂ, ਤੁਹਾਡੇ ਵਿੱਚ ਸੱਚਮੁੱਚ ਬਹੁਤ ਵੱਡੀ ਤਬਦੀਲੀ ਆਈ ਹੈ ਅਤੇ ਲਿਜ਼ਾ ਇਸ ਗੱਲ ਤੋਂ ਪ੍ਰੇਸ਼ਾਨ ਹੈ। ਉਂਝ ਤਾਂ ਤੁਹਾਡੇ ਵਾਸਤੇ ਸਾਰਾ ਕੰਮ ਕਾਜ ਛੱਡ ਕੇ ਜਾਣਾ ਮੁਸ਼ਕਲ ਹੈ, ਪਰ ਮੈਂ ਤੁਹਾਨੂੰ ਸਲਾਹ ਦਿੰਨਾਂ, ਤੁਸੀਂ ਕਿਧਰੇ ਬਾਹਰ ਜਾ ਆਓ। ਮੇਰੀ ਰਾਇ ਵਿਚ ਕਰੀਮੀਆਂ ਜਾਣਾ ਠੀਕ ਰਹੇਗਾ।"

"ਚਾਚਾ ਜੀ," ਇਉਜੀਨ ਇੱਕ ਦਮ ਬੋਲਿਆ, "ਤੁਸੀਂ ਕੋਈ ਭੇਤ ਗੁਪਤ ਰੱਖ ਸਕਦੇ ਹੋ ? ਇੱਕ ਅਜਿਹਾ ਭੇਤ ਜਿਹੜਾ ਮੇਰੇ ਲਈ ਭਿਆਨਕ ਵੀ ਹੈ ਤੇ ਹਾਨੀਕਾਰਕ ਵੀ ?"

"ਹਾਂ ਹਾਂ ਦੱਸ, ਕੀ ਤੈਨੂੰ ਮੇਰੇ ਬਾਰੇ ਕਿਸੇ ਕਿਸਮ ਦਾ ਸ਼ੱਕ ਐ ?"

"ਤੁਸੀਂ ਮੇਰੀ ਸਹਾਇਤਾ ਕਰ ਸਕਦੇ ਹੋ ਚਾਚਾ ਜੀ, ਸਹਾਇਤਾ ਹੀ ਨਹੀਂ ਤੁਸੀਂ ਮੈਨੂੰ ਬਚਾ ਸਕਦੇ ਹੋ।"

"ਬੋਲ ਪੁੱਤਰ-ਤੈਨੂੰ ਪਤੈ ਮੈਂ ਤੈਨੂੰ ਕਿੰਨਾ ਪਿਆਰ ਕਰਦਾਂ।" ਚਾਚੇ ਨੇ ਆਖਿਆ।

"ਸਭ ਤੋਂ ਪਹਿਲਾਂ ਤਾਂ ਮੈਂ ਤੁਹਾਨੂੰ ਇਹ ਦੱਸਣਾ ਚਾਹੁੰਨਾਂ ਕਿ ਮੈਂ ਅਤਿ ਦੁਖੀ, ਨਿਕੰਮਾ, ਅਤੇ ਬਦਮਾਸ਼ ਆਦਮੀ ਹਾਂ-ਸੱਚਮੁੱਚ ਬਦਮਾਸ਼।"

"ਇਹ ਤੂੰ ਕੀ ਆਖ ਰਿਹੈਂ......" ਚਾਚੇ ਨੇ ਟੋਕਿਆ ਜਿਵੇਂ ਉਸਦੀ ਆਪਣੀ ਬੇਇਜ਼ਤੀ



ਹੋ ਗਈ ਹੋਵੇ।

"ਬਦਮਾਸ਼ ਨਹੀਂ ਤਾਂ ਹੋਰ ਕੀ। ਮੈਂ ਲਿਜ਼ਾ ਵਰਗੀ ਪਵਿੱਤਰ, ਪਿਆਰ ਕਰਨ ਵਾਲੀ ਪਤਨੀ ਦਾ ਪਤੀ ਇੱਕ ਜੱਟੀ ਨਾਲ ਸੰਬੰਧ ਜੋੜ ਕੇ ਉਸ ਨਾਲ ਬੇਇਨਸਾਫੀ ਕਰ ਰਿਹਾਂ, ਬਦਮਾਸ਼ ਨਹੀਂ ਤਾਂ ਹੋਰ ਕੀ ਹਾਂ ਮੈਂ ?"

"ਇਹ ਤੂੰ ਕੀ ਕਹਿ ਰਿਹੈਂ ਪੁੱਤਰ ? ਤੈਨੂੰ ਕੀ ਲੋੜ ਐ ਕਿਸੇ ਅਜਿਹੇ ਸੰਬੰਧਾਂ ਦੀ ? ਤੂੰ ਲਿਜ਼ਾ ਨਾਲ ਕੋਈ ਬੇਵਫਾਈ ਨਹੀਂ ਕੀਤੀ।"

"ਹਾਂ-ਘੱਟੋ ਘੱਟ ਇਸ ਸਮੇਂ ਮੈਂ ਬੇਵਫਾਈ ਨਹੀਂ ਕੀਤੀ ਕਿਉਂਕਿ ਇਹ ਗੱਲ ਮੇਰੇ ਉੱਪਰ ਨਿਰਭਰ ਨਹੀਂ ਕਰਦੀ। ਪਰ ਮੈਂ ਬੇਵਫਾਈ ਕਰਨ ਲਈ ਤਿਆਰ ਸੀ ਜੇਕਰ ਮੈਨੂੰ ਰੋਕਿਆ ਨਾ ਜਾਂਦਾ। ਹੁਣ ਮੈਨੂੰ ਸਮਝ ਨਹੀਂ ਆ ਰਹੀ ਮੈਂ ਕੀ ਕਰਾਂ ?"

"ਮਿਹਰਬਾਨੀ ਕਰਕੇ ਤੂੰ ਮੈਨੂ ਸਾਰੀ ਗੱਲ ਖੋਲ੍ਹ ਕੇ ਦੱਸ......।"

"ਠੀਕ ਹੈ, ਤਾਂ ਸੁਣੋ। ਜਦ ਮੈਂ ਛੜਾ ਸੀ ਮੈਂ ਪਿੰਡ ਦੀ ਇੱਕ ਤੀਵੀਂ ਨਾਲ ਸੰਬੰਧ ਜੋੜਨ ਦੀ ਬੇਵਕੂਫੀ ਕਰ ਬੈਠਾ। ਕਹਿਣ ਦਾ ਭਾਵ ਹੈ ਕਿ ਉਹ ਮੈਨੂੰ ਇੱਥੇ ਜੰਗਲ ਵਿੱਚ, ਖੇਤਾਂ ਵਿੱਚ ਮਿਲਣ ਆਇਆ ਕਰਦੀ ਸੀ......।"

" ਕੀ ਉਹ ਸੋਹਣੀ ਸੀ ?" ਚਾਚੇ ਨੇ ਪੁੱਛਿਆ।

ਇਸ ਪ੍ਰਸ਼ਨ ਤੇ ਉਸਨੂੰ ਬਹੁਤ ਗੁੱਸਾ ਆਇਆ। ਪਰ ਉਸਨੂੰ ਚਾਚੇ ਦੀ ਸਹਾਇਤਾ ਦੀ ਲੋੜ ਸੀ-ਉਸਨੇ ਇਉਂ ਪ੍ਰਗਟ ਕੀਤਾ ਜਿਵੇਂ ਉਸਨੇ ਚਾਚੇ ਦਾ ਪ੍ਰਸ਼ਨ ਸੁਣਿਆ ਹੀ ਨਾ ਹੋਵੇ ਤੇ ਆਪਣੀ ਗੱਲ ਜਾਰੀ ਰੱਖੀ।

"ਮੈਂ ਸਮਝਦਾ ਸੀ ਇਹ ਥੋੜ੍ਹੇ ਸਮੇਂ ਦਾ ਮਸਲਾ ਸੀ ਤੇ ਮੈਂ ਛੇਤੀ ਹੀ ਇਸ ਨੂੰ ਖਤਮ ਕਰ ਦਿਆਂਗਾ। ਵਿਆਹ ਤੋਂ ਪਹਿਲਾਂ ਹੀ ਮੈਂ ਉਸਦੇ ਨਾਲ ਆਪਣੇ ਸੰਬੰਧ ਤੋੜ ਲਏ ਸਨ। ਇੱਕ ਸਾਲ ਤੱਕ ਮੈਂ ਨਾ ਹੀ ਉਸਨੂੰ ਮਿਲਿਆ ਤੇ ਨਾ ਹੀ ਮੈਨੂੰ ਉਸਦਾ ਖਿਆਲ ਆਇਆ...... ਫੇਰ ਅਚਾਨਕ ਪਤਾ ਨਹੀਂ ਕੀ ਹੋਇਆ। ਜਿਵੇਂ ਕਿਸੇ ਨੇ ਟੂਣਾ ਕਰ ਦਿੱਤਾ ਹੋਵੇ ਤੇ ਕੀੜਾ ਮੁੜ ਮੇਰੇ ਦਿਲ ਵਿੱਚ ਵੜ ਗਿਆ ਜਿਹੜਾ ਹਰ ਵੇਲੇ ਮੈਨੂੰ ਅੰਦਰੋ ਅੰਦਰੀ ਕੁਤਰਦਾ ਰਹਿੰਦਾ ਹੈ। ਮੈਂ ਆਪਣੇ ਆਪ ਨੂੰ ਫਿਟਕਾਰਦਾ ਹਾਂ-ਇਸ ਕੰਮ ਦੀ ਭਿਆਨਕਤਾ ਨੂੰ ਸਮਝਦਾ ਹਾਂ-ਪਰ ਮੈਨੂੰ ਲਗਦੈ ਮੈਥੋਂ ਉਹੀ ਕੰਮ ਮੁੜ ਹੋ ਜਾਏਗਾ। ਮੈਂ ਇਹ ਕੰਮ ਕਰ ਵੀ ਸਕਦਾ ਸੀ ਪਰ ਪ੍ਰਮਾਤਮਾ ਨੇ ਮੈਨੂੰ ਬਚਾ ਲਿਆ। ਕੱਲ ਮੈਂ ਉਸਨੂੰ ਮਿਲਣ ਜਾ ਰਿਹਾ ਸੀ ਜਦ ਲਿਜ਼ਾ ਨੇ ਮੈਨੂੰ ਬੁਲਾਉਣ ਲਈ ਸੁਨੇਹਾ ਭੇਜ ਦਿੱਤਾ।

"ਮੀਂਹ ਵਿੱਚ ?"

"ਹਾਂ ਮੀਂਹ ਵਿੱਚ। ਮੈਂ ਟੁੱਟ ਚੁੱਕਿਆ ਹਾਂ ਚਾਚਾ ਜੀ। ਤੁਹਾਡੇ ਅੱਗੇ ਇਕਬਾਲ ਕਰਕੇ ਤੁਹਾਡੀ ਮਦਦ ਲੈਣ ਦਾ ਫੈਸਲਾ ਕੀਤੈ।"

"ਹਾਂ, ਆਪਣੀ ਜਾਗੀਰ ਉੱਤੇ ਅਜਿਹਾ ਕੰਮ ਕਰਨਾ ਮਾੜੀ ਗੱਲ ਹੈ, ਲੋਕਾਂ ਨੂੰ ਪਤਾ ਲੱਗ ਸਕਦੈ। ਮੈਂ ਸਮਝਦਾਂ ਲਿਜ਼ਾ ਸਮਜ਼ੋਰ ਹੈ ਉਸਨੂੰ ਇਹ ਗੱਲ ਨਹੀਂ ਦੱਸਣੀ ਚਾਹੀਦੀ। ਪਰ ਤੁਸੀਂ ਆਪਣੀ ਹੀ ਜਾਗੀਰ ਤੇ ਅਜਿਹਾ ਕੰਮ ਕਿਉਂ ਕੀਤਾ ?"

ਇਸ ਵਾਰ ਵੀ ਇਉਜੀਨ ਨੇ ਚਾਚੇ ਦੀ ਗੱਲ ਵੱਲ ਕੋਈ ਧਿਆਨ ਨਾ ਦਿੱਤਾ ਤੇ ਆਪਣੀ ਗੱਲ ਜਾਰੀ ਰੱਖਦਿਆਂ ਆਖਿਆ।

"ਤੁਸੀਂ ਚਾਚਾ ਜੀ ਮੈਨੂੰ ਆਪਣੇ ਆਪ ਤੋਂ ਬਚਾਓ। ਮੈਂ ਬੱਸ ਇਹੀ ਗੱਲ ਆਖਣੀ ਹੈ। ਅੱਜ ਤਾਂ ਮੈਂ ਕੁਦਰਤੀ ਬਚ ਗਿਆ। ਕੱਲ ਜਾਂ ਪਰਸੋਂ ਕੌਣ ਬਚਾਏਗਾ। ਮੈਨੂੰ ਰੋਕਣ ਵਾਲਾ ਕੋਈ ਨਹੀਂ ਹੋਵੇਗਾ ਅਤੇ ਹੁਣ ਇਹ ਗੱਲ ਉਹ ਵੀ ਜਾਣ ਗਈ ਹੈ। ਮੈਨੂੰ ਇੱਕਲਾ ਨਾ ਛੱਡੋ।"

"ਠੀਕ ਹੈ। ਪਰ ਕੀ ਸੱਚਮੁੱਚ ਹੀ ਤੈਨੂੰ ਏਨਾ ਪਿਆਰ ਹੋ ਗਿਆ ਹੈ।"

"ਨਹੀਂ ਅਜਿਹੀ ਕੋਈ ਗੱਲ ਨਹੀਂ। ਪਿਆਰ ਵਰਗੀ ਕੋਈ ਗੱਲ ਨਹੀਂ। ਇਹ ਕੋਈ ਸ਼ਕਤੀ

ਹੈ ਜਿਸਨੇ ਮੈਨੂੰ ਕਾਬੂ ਕਰ ਰੱਖਿਐ। ਸਮਝ ਨਹੀਂ ਔਂਦੀ ਮੈਂ ਕੀ ਕਰਾਂ? ਸ਼ਾਇਦ ਤੁਹਾਡੇ ਕੋਲੋਂ ਕੁਝ ਸ਼ਕਤੀ ਮਿਲ ਸਕੇ ਅਤੇ ਫੇਰ.......।"

"ਫੇਰ ਤਾਂ ਉਹੀ ਗੱਲ ਠੀਕ ਏ ਜੋ ਮੈਂ ਆਖੀ ਸੀ।" ਚਾਚੇ ਨੇ ਆਖਿਆ, "ਸਾਨੂੰ ਇਕਦਮ ਕਰੀਮੀਆ ਚਲੇ ਜਾਣਾ ਚਾਹੀਦੈ।"

"ਹਾਂ ਹਾਂ ਠੀਕ ਹੈ-ਆਪਾਂ ਚੱਲਾਂਗੇ-ਪਰ ਤੁਸੀਂ ਮੇਰੇ ਨਾਲ ਰਹੋਗੇ ਅਤੇ ਮੇਰੇ ਨਾਲ ਗੱਲਾਂ ਕਰੋਗੇ। "

ਮੀਂਹ ਵਾਲੇ ਦਿਨ ਪਿੱਛੋਂ ਇੱਕ ਵਾਰ ਵੀ ਸਤੈਪੀਨੀਦਾ ਨੂੰ ਮਿਲੇ ਬਗੈਰ ਹੀ ਉਹ ਆਪਣੀ ਪਤਨੀ ਨਾਲ ਕਰੀਮੀਆਂ ਚਲਾ ਗਿਆ। ਉਥੇ ਉਹਨਾਂ ਨੇ ਵਧੀਆਂ ਦੋ ਮਹੀਨੇ ਗੁਜ਼ਾਰੇ। ਉਸ ਉੱਤੇ ਕਈ ਅਜਿਹੇ ਪ੍ਰਭਾਵ ਪਏ, ਜਾਪਦਾ ਸੀ ਜਿਵੇਂ ਅਤੀਤ ਉਸਦੀਆਂ ਯਾਦਾਂ ਵਿੱਚੋਂ ਬਿਲਕੁਲ ਹੀ ਧੋਤਾ ਗਿਆ ਹੋਵੇ। ਅਗਸਤ ਵਿੱਚ ਲਿਜ਼ਾ ਨੇ ਇੱਕ ਸੁੰਦਰ ਤੰਦਰੁਸਤ ਬੱਚੀ ਨੂੰ ਜਨਮ ਦਿੱਤਾ। ਸਤੰਬਰ ਵਿੱਚ ਉਹ ਆਪਣੇ ਘਰ ਵਾਪਸ ਮੁੜ ਆਏ। ਇਊਜੀਨ ਪਹਿਲੇ ਭੈਆਂ ਤੋਂ ਮੁਕਤ ਬਿਲਕੁਲ ਨਵਾਂ ਖੁਸ਼ - ਤਬੀਅਤ ਆਦਮੀ ਬਣ ਕੇ ਆਇਆ।

ਉਹ ਪਿਛਲੇ ਪ੍ਰਭਾਵਾਂ ਤੋਂ ਏਨਾ ਮੁਕਤ ਹੋ ਗਿਆ ਸੀ ਕਿ ਉਸ ਨੂੰ ਮੁਖਤਿਆਰ ਤੋਂ ਪਹਿਲੀ ਮੁਲਾਕਾਤ ਸਮੇਂ ਉਸ ਬਾਰੇ ਜਾਣਕਾਰੀ ਪ੍ਰਾਪਤ ਕਰਨ ਵਿੱਚ ਕੋਈ ਡਰ ਭੈਅ ਮਹਿਸੂਸ ਨਹੀਂ ਹੋਇਆ। ਉਸ ਨਾਲ ਤਾਂ ਉਹ ਪਹਿਲਾਂ ਵੀ ਇਸ ਮਾਮਲੇ ਬਾਰੇ ਗੱਲ ਕਰ ਚੁੱਕਿਆ ਸੀ। ਇਸ ਲਈ ਮੁਖਤਿਆਰ ਨਾਲ ਗੱਲ ਕਰਨ ਸਮੇਂ ਉਸ ਨੂੰ ਕੋਈ ਸ਼ਰਮ ਮਹਿਸੂਸ ਨਹੀਂ ਹੋਈ।

"ਅੱਛਾ ਕੀ ਸੀਡੋਰ ਪੈਸ਼ਨੀਕੋਵ ਅਜੇ ਵੀ ਘਰੋਂ ਬਾਹਰ ਹੈ ?" ਉਸਨੇ ਪੁੱਛਿਆ।

"ਹਾਂ ਜਨਾਬ, ਉਹ ਅਜੇ ਵੀ ਸ਼ਹਿਰ ਹੀ ਰਹਿੰਦੈ।"

"ਅਤੇ ਉਸਦੀ ਬੀਵੀ ?"

"ਉਹ ? ਉਹ ਬੇਕਾਰ ਔਰਤ ਐ ਜੀ - ਹੁਣ ਉਹ ਜ਼ੇਨੋਵੀ ਨਾਲ ਫਸੀ ਹੋਈ ਐ। ਉਸ ਦਾ ਕੋਈ ਬੰਨ੍ਹ ਸੁੱਬ ਨਹੀਂ ਜੀ।"

"ਠੀਕ ਹੈ।" ਇਊਜੀਨ ਨੇ ਸੋਚਿਆ, "ਮੇਰੇ ਉੱਤੇ ਉਸ ਦਾ ਕੋਈ ਪ੍ਰਭਾਵ ਨਹੀਂ - ਮੈਂ ਕਿੰਨਾ ਬਦਲ ਗਿਆ ਹਾਂ।"

ਸਭ ਕੁਝ ਜੋ ਇਊਜੀਨ ਨੇ ਚਾਹਿਆ ਸੀ, ਪ੍ਰਾਪਤ ਕਰ ਲਿਆ ਸੀ। ਜਾਇਦਾਦ ਬਣਾ ਲਈ ਸੀ। ਕਾਰਖਾਨਾ ਕਾਮਯਾਬੀ ਨਾਲ ਚੱਲ ਰਿਹਾ ਸੀ। ਚਕੰਦਰ ਦੀ ਫਸਲ ਵੀ ਸ਼ਾਨਦਾਰ ਹੋਈ ਸੀ ਅਤੇ ਉਸ ਵਿੱਚੋਂ ਉਸਨੂੰ ਬਹੁਤ ਸਾਰੀ ਆਮਦਨ ਹੋਣ ਦੀ ਆਸ ਸੀ। ਉਸ ਦੀ ਪਤਨੀ ਬੜੇ ਤਸੱਲੀ ਬਖਸ਼ ਢੰਗ ਨਾਲ ਬੱਚੀ ਦੀ ਮਾਂ ਬਣ ਗਈ ਸੀ। ਉਸ ਦੀ ਸੱਸ ਵੀ ਚਲੀ ਗਈ ਸੀ ਅਤੇ ਉਸ ਨੂੰ ਸਰਬ ਸੰਮਤੀ ਨਾਲ ਜ਼ੇਮਸਤਵੋ ਦਾ ਮੈਂਬਰ ਚੁਣ ਲਿਆ ਗਿਆ ਸੀ।

ਚੋਣਾਂ ਤੋਂ ਪਿੱਛੋਂ ਉਹ ਘਰ ਵਾਪਸ ਆ ਰਿਹਾ ਸੀ ਅਤੇ ਸੋਚ ਰਿਹਾ ਸੀ ਲੋਕ ਹੁਣ ਉਸ ਬਾਰੇ ਕਿਵੇਂ ਸੋਚਦੇ ਹੋਣਗੇ। ਉਹ ਕਲਪਨਾ ਵਿੱਚ ਹੀ ਅੰਦਾਜ਼ਾ ਲਗਾ ਰਿਹਾ ਸੀ ਕਿ ਅਗਲੇ ਤਿੰਨ ਸਾਲਾਂ ਵਿੱਚ ਉਸ ਦੇ ਅਤੇ ਦੂਜੇ ਜਗੀਰਦਾਰਾਂ ਦੇ ਕਿਸਾਨ ਉਸ ਬਾਰੇ ਕੀ ਸੋਚਣਗੇ। ਉਸ ਦੀ ਬੱਘੀ ਜਦ ਪਿੰਡ ਵਿੱਚੋਂ ਦੀ ਲੰਘ ਰਹੀ ਸੀ ਤਾਂ ਉਸ ਦੀ ਨਿਗਾਹ ਇੱਕ ਕਿਸਾਨ ਅਤੇ ਇੱਕ ਤੀਵੀਂ ਉੱਪਰ ਪਈ। ਤੀਵੀਂ ਨੇ ਆਪਣੇ ਸਿਰ ਉੱਤੇ ਪਾਣੀ ਦਾ ਟੱਬ ਰੱਖਿਆ ਹੋਇਆ ਸੀ। ਕਿਸਾਨ ਅਤੇ ਤੀਵੀਂ ਦੋਵੇਂ ਉਸ ਦੀ ਬੱਘੀ ਵਾਸਤੇ ਰਾਹ ਛੱਡ ਕੇ ਇੱਕ ਪਾਸੇ ਖੜ੍ਹੇ ਹੋ ਗਏ। ਉਸ ਨੇ ਦੇਖਿਆ ਕਿਸਾਨ ਬੁੱਢਾ ਪੈਸ਼ਨੀਕੋਵ ਸੀ ਅਤੇ ਤੀਵੀਂ ਉਸ ਦੀ ਨੂੰਹ ਸੀ ਸਤੈਪੀਨੀਦਾ। ਇਊਜੀਨ ਨੇ ਉਸ ਨੂੰ ਪਛਾਣ ਲਿਆ। ਉਹ ਖੁਸ਼ ਸੀ ਕਿ ਸਤੈਪੀਨੀਦਾ ਨੂੰ ਦੇਖ ਕੇ ਉਸ ਨੂੰ ਕੋਈ ਬੇਚੈਨੀ ਨਹੀਂ ਸੀ ਹੋਈ। ਸਤੈਪੀਨੀਦਾ ਪਹਿਲਾਂ ਵਾਂਗ ਹੀ ਸੁੰਦਰ ਸੀ। ਪਰ ਇਊਜੀਨ ਉੱਤੇ ਇਸ ਗੱਲ ਦਾ ਕੋਈ ਅਸਰ ਨਹੀਂ ਸੀ। ਉਹ ਘਰ ਪਹੁੰਚ ਗਿਆ।

"ਅੱਛਾ ਭਤੀਜ, ਅਸੀਂ ਹੁਣ ਤੈਨੂੰ ਵਧਾਈਆਂ ਦੇ ਦੇਈਏ ?" ਚਾਚੇ ਨੇ ਆਖਿਆ।



"ਹਾਂ, ਚਾਚਾ ਜੀ ਮੈਂ ਚੁਣਿਆ ਗਿਆ ਹਾਂ।"

"ਬਹੁਤ ਹੀ ਚੰਗਾ ਹੋਇਆ - ਏਸੇ ਖੁਸ਼ੀ 'ਚ ਪੀਵਾਂਗੇ।"

ਅਗਲੇ ਦਿਨ ਇਊਜੀਨ ਫਾਰਮ ਦਾ ਕੰਮ ਦੇਖਣ ਗਿਆ ਜਿਹੜਾ ਉਸ ਨੇ ਦੋ ਮਹੀਨਿਆਂ ਤੋਂ ਛੱਡ ਰੱਖਿਆ ਸੀ। ਦਾਣੇ ਕੱਢਣ ਵਾਲੀ ਮਸ਼ੀਨ ਚੱਲ ਰਹੀ ਸੀ। ਬਹੁਤ ਸਾਰੀਆਂ ਤੀਵੀਆਂ ਕੰਮ ਕਰ ਰਹੀਆਂ ਸਨ। ਉਹ ਤੀਵੀਆਂ ਦਾ ਕੰਮ ਦੇਖਣ ਗਿਆ ਪਰ ਉਨ੍ਹਾਂ ਵੱਲ ਧਿਆਨ ਨਾਲ ਦੇਖਣ ਦਾ ਉਸ ਦਾ ਕੋਈ ਇਰਾਦਾ ਨਹੀਂ ਸੀ। ਪਰ ਅਚਾਨਕ ਉਸ ਦੀਆਂ ਨਜ਼ਰਾਂ ਸਤੈਪੀਨੀਦਾ ਦੀਆਂ ਕਾਲੀਆਂ ਅੱਖਾਂ ਅਤੇ ਲਾਲ ਰੁਮਾਲ ਉੱਤੇ ਟਿਕ ਗਈਆਂ। ਉਹ ਤੂੜੀ ਚੁੱਕ ਕੇ ਪਰ੍ਹੇ ਲਿਜਾ ਰਹੀ ਸੀ। ਉਸਨੇ ਇੱਕ ਦੋ ਵਾਰ ਏਧਰ ਓਧਰ ਦੇਖ ਕੇ ਮਹਿਸੂਸ ਕੀਤਾ ਕਿ ਉਸ ਦੇ ਅੰਦਰ ਕੁਝ ਹੋ ਰਿਹਾ ਸੀ। ਪਰ ਉਸ ਨੇ ਇਸ ਨੂੰ ਬਹੁਤਾ ਗੌਲਿਆ ਨਾ। ਅਗਲੇ ਦਿਨ ਜਦ ਉਹ ਫੇਰ ਉਸੇ ਥਾਂ ਗਿਆ, ਉੱਥੇ ਬਿਨਾਂ ਮਤਲਬ ਦੋ ਘੰਟੇ ਬੈਠਾ ਰਿਹਾ ਅਤੇ ਉਸ ਦੀਆਂ ਅੱਖਾਂ ਸਾਹਮਣੇ ਸਤੈਪੀਨੀਦਾ ਦਾ ਖੂਬਸੂਰਤ ਆਕਾਰ ਅਤੇ ਉਸ ਦੀਆਂ ਜਾਣੀਆਂ ਪਛਾਣੀਆਂ ਕਾਲੀਆਂ ਅੱਖਾਂ ਘੁੰਮਦੀਆਂ ਰਹੀਆਂ। ਉਹ ਉਸ ਦੇ ਖਿਆਲਾਂ ਵਿੱਚ ਗੁਆਚ ਗਿਆ। ਮੁੜ ਉਹੀ ਤੜਫਣੀਆਂ ਜਾਗ ਪਈਆਂ। ਉਹੀ ਡਰ, ਉਹੀ ਭੈਅ ਜਾਗ ਪਏ ਜਿੰਨ੍ਹਾਂ ਤੋਂ ਬਚਣ ਦਾ ਕੋਈ ਰਾਹ ਨਹੀਂ ਸੀ।

ਉਸ ਨਾਲ ਉਹੀ ਕੁਝ ਹੋ ਰਿਹਾ ਸੀ ਜਿਸ ਦਾ ਉਸਨੂੰ ਡਰ ਸੀ। ਅਗਲੀ ਸ਼ਾਮ ਪਤਾ ਨਹੀਂ ਕਿਵੇਂ ਉਹ ਉਸ ਦੇ ਪਿਛਲੇ ਵਿਹੜੇ ਵਿੱਚ ਬਣੇ ਸੁੱਕੇ ਘਾਹ ਵਾਲੇ ਕੋਠੇ ਵਿੱਚ ਪਹੁੰਚ ਗਿਆ ਜਿੱਥੇ ਉਹ ਪਿਛਲੀ ਪੱਤਝੜ ਵਿੱਚ ਮਿਲੇ ਸੀ। ਤੁਰਦੇ ਫਿਰਦੇ ਉਸ ਨੇ ਸਿਗਰਟ ਬਾਲੀ। ਸਾਹਮਣੇ ਖੜ੍ਹੀ ਸਤੈਪੀਨੀਦਾ ਦੀ ਗੁਆਂਢਣ ਉਸ ਨੂੰ ਦੇਖ ਰਹੀ ਸੀ। ਜਿਉਂ ਹੀ ਉਹ ਘਰ ਆਉਣ ਲਈ ਵਾਪਸ ਮੁੜਿਆ, ਉਸ ਦੇ ਕੰਨੀ ਜ਼ਨਾਨੀ ਆਵਾਜ਼ ਪਈ। ਗੁਆਂਢਣ ਸਤੈਪੀਨੀਦਾ ਨੂੰ ਆਖ ਰਹੀ ਸੀ, "ਜਾਹ ਕੁੜੇ - ਉਹ ਤੈਨੂੰ ਉਡੀਕ ਰਿਹੈ - ਦੇਹ ਦੀ ਸੰਹੁ ਜੇ ਝੂਠ ਬੋਲਾਂ - ਉਹ ਉਥੇ ਖੜ੍ਹੈ - ਮੂਰਖੇ ਜਾਹ!"

ਉਸ ਨੇ ਵੇਖਿਆ ਉਹ ਕਿਵੇਂ ਭੱਜ ਕੇ ਘਾਹ ਵਾਲੇ ਕੋਠੇ ਵਿੱਚ ਵੜੀ ਸੀ। ਪਰ ਬਾਹਰ ਉਸ ਨੂੰ ਇੱਕ ਕਿਸਾਨ ਮਿਲ ਗਿਆ। ਹੁਣ ਉਸ ਦਾ ਕੋਠੇ ਵਿੱਚ ਜਾਣਾ ਸੰਭਵ ਨਹੀਂ ਸੀ। ਇਸ ਲਈ ਉਹ ਘਰ ਮੁੜ ਆਇਆ।

ਉਸ ਨੂੰ ਆਪਣੇ ਡਰਾਇੰਗ ਰੂਮ ਦੀ ਹਰ ਚੀਜ਼ ਬੜੀ ਓਪਰੀ ਅਤੇ ਅਜੀਬ ਲੱਗ ਰਹੀ ਸੀ। ਸਵੇਰੇ ਜਦ ਉਹ ਉੱਠਿਆ ਸੀ ਤਾਂ ਬੜੇ ਹੌਂਸਲੇ ਵਿੱਚ ਸੀ। ਉਸ ਨੇ ਸਭ ਕੁਝ ਵਗਾਹ ਮਾਰਨ ਦਾ ਫੈਸਲਾ ਕਰ ਰੱਖਿਆ ਸੀ। ਇਹ ਫੈਸਲਾ ਕੀ ਕਰ ਰੱਖਿਆ ਸੀ ਕਿ ਉਹ ਉਸ ਨੂੰ ਭੁੱਲ ਜਾਵੇਗਾ। ਉਸ ਬਾਰੇ ਸੋਚੇਗਾ ਵੀ ਨਹੀਂ। ਪਰ ਪਤਾ ਨਹੀਂ ਕਿਉਂ ਹੁਣ ਉਸ ਦਾ ਮਨ ਕਿਸੇ ਕੰਮ ਵਿੱਚ ਨਹੀਂ ਲੱਗ ਰਿਹਾ ਸੀ। ਜਿਸ ਕੰਮ ਵਿੱਚ ਉਸ ਨੂੰ ਖੁਸ਼ੀ ਮਿਲਦੀ ਸੀ, ਅੱਜ ਉਸ ਕੰਮ ਦੀ ਕੋਈ ਮਹੱਤਤਾ ਨਹੀਂ ਸੀ। ਅਚੇਤ ਹੀ ਉਹ ਹਰ ਕਿਸਮ ਦੇ ਕੰਮ ਤੋਂ ਟਲਣ ਦੀ ਕੋਸ਼ਿਸ਼ ਕਰ ਰਿਹਾ ਸੀ। ਉਹ ਸਮਝਦਾ ਸੀ - ਚੰਗੀ ਤਰ੍ਹਾਂ ਸੋਚ ਸਮਝ ਕੇ ਵਿਉਂਤ ਬੰਦੀ ਕਰਨ ਲਈ ਉਹ ਅਜਿਹਾ ਕਰ ਰਿਹਾ ਸੀ। ਪਰ ਜਿਉਂ ਹੀ ਉਹ ਸਾਰੇ ਕੰਮ ਛੱਡ ਕੇ ਇਕਾਂਤ ਵਿੱਚ ਬੈਠਾ, ਉਸਦਾ ਮਨ ਜੰਗਲ ਅਤੇ ਬਾਗ ਵਿੱਚ ਘੁੰਮਣ ਲੱਗ ਪਿਆ। ਉਹੀ ਸਾਰੀਆਂ ਪੁਰਾਣੀਆਂ ਥਾਵਾਂ ਉਸ ਦੇ ਸਾਹਮਣੇ ਸਾਕਾਰ ਹੋ ਗਈਆਂ ਅਤੇ ਉਹੀ ਯਾਦਾਂ ਉਸ ਨੂੰ ਜਕੜ ਕੇ ਬੈਠ ਗਈਆਂ। ਉਹ ਮਹਿਸੂਸ ਕਰ ਰਿਹਾ ਸੀ, ਜਿਵੇਂ ਉਹ ਬਾਗ ਵਿੱਚ ਫ਼ਿਰ ਕੇ ਨਵੀਆਂ ਸਕੀਮਾਂ ਬਣਾ ਰਿਹਾ ਸੀ। ਪਰ ਅਸਲ ਵਿੱਚ ਉਹ ਕੁਝ ਵੀ ਨਹੀਂ ਸੋਚ ਰਿਹਾ ਸੀ ਸਗੋਂ ਬੜੀ ਤੀਬਰਤਾ ਨਾਲ, ਤਰਕਹੀਣ ਢੰਗ ਨਾਲ ਉਸ ਦੇ ਆਉਣ ਦੀ ਉਮੀਦ ਕਰ ਰਿਹਾ ਸੀ। ਕਿਸੇ ਕ੍ਰਿਸ਼ਮੇ ਅਧੀਨ ਉਹ ਸਮਝ ਜਾਏਗੀ ਕਿ ਉਹ ਉਸਦੀ ਉਡੀਕ ਕਰ ਰਿਹਾ ਸੀ। ਉਹ ਝੱਟ ਉੱਥੇ ਚਲੀ ਆਏਗੀ ਅਤੇ ਉਹ ਕਿਸੇ ਅਜਿਹੀ ਥਾਂ ਚਲੇ ਜਾਣਗੇ ਜਿੱਥੇ ਕੋਈ ਵੀ ਉਨ੍ਹਾਂ ਨੂੰ ਦੇਖ ਨਹੀਂ ਸਕੇਗਾ। ਜਾਂ ਉਹ ਰਾਤ ਨੂੰ ਚੰਦ ਛਿਪਣ ਤੋਂ ਪਿੱਛੋਂ ਆਏਗੀ ਜਦੋਂ ਹਨੇਰਾ ਐਨਾ ਹੋਵੇਗਾ ਕਿ ਉਹ ਆਪਣੇ ਆਪ ਨੂੰ ਵੀ ਨਹੀਂ ਦੇਖ ਸਕੇਗੀ। ਉਹ ਆਏਗੀ

– ਅਜਿਹੀ ਰਾਤ ਵਿੱਚ ਉਹ ਉਸ ਨਾਲ ਸੰਪਰਕ ਕਰੇਗਾ।

"ਹੁਣ ਅਜਿਹੀ ਹਾਲਤ ਵਿੱਚ ਉਸ ਨਾਲੋਂ ਨਾਤਾ ਤੋੜਨ ਦੀਆਂ ਗੱਲਾਂ ਕਿਵੇਂ ਸੰਭਵ ਸਨ ?" ਉਸ ਨੇ ਆਪਣੇ ਆਪ ਨੂੰ ਆਖਿਆ, "ਬੰਦੇ ਨੂੰ ਸਿਹਤ ਲਈ ਤੰਦਰੁਸਤ ਸਾਫ਼ ਸੁਥਰੀ ਔਰਤ ਦੀ ਲੋੜ ਹੁੰਦੀ ਹੈ। ਪਰ ਨਹੀਂ। ਜਾਪਦਾ ਹੈ ਬੰਦਾ ਇਸ ਤਰ੍ਹਾਂ ਉਸ ਨਾਲ ਨਹੀਂ ਖੇਡ ਸਕਦਾ। ਮੈਂ ਸੋਚਦਾ ਸੀ ਉਹ ਮੇਰੇ ਕਬਜ਼ੇ ਵਿੱਚ ਹੈ। ਪਰ ਅਸਲ ਵਿੱਚ ਮੈਂ ਉਸ ਦੇ ਕਬਜ਼ੇ ਵਿੱਚ ਹਾਂ। ਉਸ ਨੇ ਮੈਨੂੰ ਬੰਨ੍ਹ ਰੱਖਿਆ ਹੈ। ਛੱਡ ਹੀ ਨਹੀਂ ਰਹੀ। ਸੋਚਦਾ ਸੀ ਮੈਂ ਆਜ਼ਾਦ ਹਾਂ। ਪਰ ਮੈਂ ਆਜ਼ਾਦ ਨਹੀਂ ਸੀ। ਸਗੋਂ ਮੈਂ ਆਪਣੇ ਆਪ ਨੂੰ ਧੋਖਾ ਦੇ ਰਿਹਾ ਸੀ ਜਦ ਮੈਂ ਵਿਆਹ ਕਰਵਾਇਆ। ਇਹ ਸਭ ਕੁੱਝ ਬਕਵਾਸ ਸੀ – ਧੋਖਾ ਸੀ। ਜਿਸ ਦਿਨ ਤੋਂ ਉਹ ਮੈਨੂੰ ਮਿਲੀ ਹੈ – ਮੇਰੇ ਅੰਦਰ ਨਵਾਂ ਅਹਿਸਾਸ ਜਾਗਿਆ ਹੈ – ਇੱਕ ਪਤੀ ਦਾ ਅਸਲੀ ਅਹਿਸਾਸ। ਹਾਂ – ਮੈਨੂੰ ਉਸੇ ਨਾਲ ਹੀ ਰਹਿਣਾ ਚਾਹੀਦਾ ਹੈ।"

"ਹੁਣ ਮੇਰੇ ਸਾਹਮਣੇ ਦੋ ਜੀਵਨ ਹਨ – ਜਿੰਨ੍ਹਾਂ ਵਿੱਚੋਂ ਸਿਰਫ਼ ਇੱਕ ਹੀ ਸੰਭਵ ਹੈ। ਇੱਕ ਜੀਵਨ ਹੈ ਜੋ ਮੈਂ ਲਿਜ਼ਾ ਨਾਲ ਸ਼ੁਰੂ ਕੀਤਾ ਸੀ – ਸੇਵਾ, ਜਾਇਦਾਦ ਦੀ ਸੰਭਾਲ, ਬੱਚੀ ਅਤੇ ਲੋਕਾਂ ਦਾ ਸਤਿਕਾਰ। ਜੇਕਰ ਮੈਂ ਇਹੀ ਜੀਵਨ ਜਿਉਣਾ ਹੈ ਤਾਂ ਜ਼ਰੂਰੀ ਹੈ ਕਿ ਸਤੈਪੀਨੀਦਾ ਇੱਥੇ ਨਹੀਂ ਹੋਣੀ ਚਾਹੀਦੀ। ਉਸਨੂੰ ਜਾਂ ਤਾਂ ਕਿਧਰੇ ਦੂਰ ਭੇਜ ਦਿੱਤਾ ਜਾਣਾ ਚਾਹੀਦੈ ਜਾਂ ਫੇਰ ਖਤਮ ਕਰ ਦੇਣਾ ਚਾਹੀਦੈ ਤਾਂ ਜੋ ਉਸ ਦੀ ਹੋਂਦ ਬਾਕੀ ਨਾ ਰਹੇ। ਜੇਕਰ ਮੈਂ ਦੂਜਾ ਜੀਵਨ ਜਿਊਣਾ ਹੈ ਤਾਂ ਜ਼ਰੂਰੀ ਹੈ ਕਿ ਮੈਂ ਉਸਨੂੰ ਉਸ ਦੇ ਪਤੀ ਕੋਲੋਂ ਮੰਗ ਲਵਾਂ। ਉਸ ਨੂੰ ਪੈਸੇ ਦੇ ਦਿਆਂ। ਸਾਰੀ ਸੰਗ ਸ਼ਰਮ ਲਾਹ ਕੇ ਉਸ ਦੇ ਨਾਲ ਰਹਿਣ ਲੱਗ ਪਵਾਂ। ਉਸ ਹਾਲਤ ਵਿੱਚ ਜ਼ਰੂਰੀ ਹੈ ਕਿ ਲਿਜ਼ਾ ਨਹੀਂ ਹੋਣੀ ਚਾਹੀਦੀ – ਬੱਚੀ ਨਹੀਂ ਹੋਣੀ ਚਾਹੀਦੀ। ਬੱਚੀ ਦੀ ਤਾਂ ਖ਼ੈਰ ਕੋਈ ਗੱਲ ਨਹੀਂ ਲਿਜ਼ਾ ਨਹੀਂ ਹੋਣੀ ਚਾਹੀਦੀ। ਉਸ ਨੂੰ ਚਲੀ ਜਾਣਾ ਚਾਹੀਦੈ ਮੈਨੂੰ ਬੁਰਾ ਭਲਾ ਆਖੇ ਅਤੇ ਚਲੀ ਜਾਵੇ। ਉਸ ਨੂੰ ਇਹ ਗੱਲ ਜਾਣ ਲੈਣੀ ਚਾਹੀਦੀ ਹੈ ਕਿ ਮੈਂ ਉਸ ਨੂੰ ਇੱਕ ਜੱਟੀ ਨਾਲ ਵਟਾ ਲਿਐ। ਇਹ ਜਾਣ ਲੈਣਾ ਚਾਹੀਦੈ ਕਿ ਮੈਂ ਇੱਕ ਬਦਮਾਸ਼ ਅਤੇ ਧੋਖੇਬਾਜ਼ ਆਦਮੀ ਹਾਂ। ਨਹੀਂ ਇਹ ਗੱਲ ਤਾਂ ਬਹੁਤ ਹੀ ਭਿਆਨਕ ਹੈ। ਪਰ ਇਹ ਹੋ ਵੀ ਸਕਦੀ ਹੈ।" ਉਹ ਸੋਚ ਰਿਹਾ ਸੀ "ਹੋ ਸਕਦੈ ਲਿਜ਼ਾ ਬੀਮਾਰ ਹੋ ਕੇ ਮਰ ਜਾਵੇ। ਫੇਰ ਸਭ ਕੁਝ ਵਧੀਆ ਢੰਗ ਨਾਲ ਹੋ ਸਕਦੈ।"

"ਵਧੀਆ ਢੰਗ ? ਓਇ ਬਦਮਾਸ਼ਾ! ਨਹੀਂ ਲਿਜ਼ਾ ਨਹੀਂ ਮਰੇਗੀ। ਜੇਕਰ ਮਰੇਗੀ ਤਾਂ ਸਤੈਪੀਨੀਦਾ ਮਰੇਗੀ। ਜੇਕਰ ਉਹ ਮਰ ਜਾਵੇ ਤਾਂ ਕਿੰਨਾ ਚੰਗਾ ਹੋਵੇ।"

"ਹਾਂ ਇਸੇ ਤਰ੍ਹਾਂ ਹੀ ਆਦਮੀ ਆਪਣੀਆਂ ਪਤਨੀਆਂ ਜਾਂ ਪ੍ਰੇਮਕਾਵਾਂ ਨੂੰ ਜ਼ਹਿਰ ਦਿੰਦੇ ਹਨ ਜਾਂ ਕਤਲ ਕਰਦੇ ਹਨ। ਉਸ ਨਾਲ ਜੱਫੀ ਪਾਉਣ ਦੀ ਥਾਂ ਉਸ ਦੀ ਛਾਤੀ ਵਿੱਚ ਗੋਲੀ ਮਾਰ ਕੇ ਸਭ ਕੁਝ ਖਤਮ ਕਰ ਦਿੰਦੇ ਹਨ।"

"ਉਹ ਸੱਚਮੁੱਚ ਸ਼ੈਤਾਨ ਹੈ – ਪੂਰੀ ਸ਼ੈਤਾਨ – ਉਸ ਨੇ ਮੇਰੀ ਮਰਜ਼ੀ ਵਿਰੁੱਧ ਮੇਰੇ ਉੱਤੇ ਕਬਜ਼ਾ ਕਰ ਰੱਖਿਐ।"

"ਕਤਲ ? ਹਾਂ ਸਿਰਫ਼ ਦੋ ਹੀ ਰਾਹ ਹਨ। ਪਤਨੀ ਨੂੰ ਕਤਲ ਕਰਾਂ ਜਾਂ ਉਸ ਨੂੰ ? ਇਸ ਤਰ੍ਹਾਂ ਤਾਂ ਜ਼ਿੰਦਗੀ ਜਿਉਣਾ ਬਹੁਤ ਮੁਸ਼ਕਲ ਹੈ – ਅਸੰਭਵ ਹੈ। ਸਾਰੇ ਮਾਮਲੇ ਉੱਤੇ ਵਿਚਾਰ ਕਰਕੇ ਮੈਨੂੰ ਅੱਗੇ ਲਈ ਸੋਚਣਾ ਚਾਹੀਦੈ। ਜੇਕਰ ਹਾਲਾਤ ਇਵੇਂ ਜਿਵੇਂ ਬਣੇ ਰਹੇ ਤਾਂ ਕੀ ਹੋਵੇਗਾ ? ਮੈਂ ਫੇਰ ਆਪਣੇ ਆਪ ਨੂੰ ਕਹਾਂਗਾ – 'ਮੇਰੇ ਅੰਦਰ ਉਸ ਲਈ ਕੋਈ ਇੱਛਾ ਨਹੀਂ – ਮੈਂ ਉਸਨੂੰ ਛੱਡ ਦਿਆਂਗਾ।' ਪਰ ਇਹ ਨਿਰੇ ਸ਼ਬਦ ਹੀ ਹੋਣਗੇ। ਸ਼ਾਮ ਨੂੰ ਮੈਂ ਫੇਰ ਉਸਦੇ ਪਿਛਲੇ ਵਿਹੜੇ ਵਿੱਚ ਜਾਵਾਂਗਾ। ਪਤਾ ਲੱਗਣ ਤੇ ਉਹ ਬਾਹਰ ਆਏਗੀ। ਹਰ ਕੰਮੀ ਕਮੀਨ ਨੂੰ ਪਤਾ ਲੱਗੇਗਾ। ਕੀ ਇਸ ਤਰ੍ਹਾਂ ਦੀ ਜ਼ਿੰਦਗੀ ਜਿਉਂ ਸਕਣਾ ਸੰਭਵ ਹੈ ?

"ਬਿਲਕੁਲ ਅਸੰਭਵ। ਸਿਰਫ਼ ਦੋ ਹੀ ਰਾਹ ਹਨ। ਪਤਨੀ ਨੂੰ ਮਾਰਾਂ ਜਾਂ ਉਸ ਨੂੰ। ਹਾਂ ਤੀਜਾ ਰਾਹ ਵੀ ਹੈ ਜਾਂ ਫੇਰ ਆਪਣੇ ਆਪ ਨੂੰ ਮਾਰਾਂ।" ਅਜਿਹਾ ਸੋਚ ਕੇ ਉਸਦੇ ਸਾਰੇ ਸਰੀਰ ਵਿੱਚ ਕੰਬਣੀ



ਛਿੜ ਗਈ। "ਹਾਂ, ਆਪਣੇ ਆਪ ਨੂੰ ਮਾਰਨ ਨਾਲ ਉਨ੍ਹਾਂ ਨੂੰ ਮਾਰਨ ਦੀ ਲੋੜ ਨਹੀਂ ਪਵੇਗੀ।" ਉਹ ਡਰ ਗਿਆ ਕਿਉਂਕਿ ਉਸਨੇ ਮਹਿਸੂਸ ਕੀਤਾ ਕਿ ਕੇਵਲ ਇਹੀ ਰਾਹ ਸੰਭਵ ਸੀ। ਉਸ ਕੋਲ ਪਿਸਤੌਲ ਸੀ। "ਕੀ ਮੈਂ ਸੱਚੀਂ ਆਪਣੇ ਆਪ ਨੂੰ ਕਤਲ ਕਰਾਂਗਾ ? ਇਸ ਬਾਰੇ ਤਾਂ ਮੈਂ ਕਦੇ ਸੋਚਿਆ ਵੀ ਨਹੀਂ ਸੀ। ਇਹ ਕਿੰਨੀ ਅਜੀਬ ਗੱਲ ਹੋਵੇਗੀ......।"

ਉਹ ਆਪਣੇ ਪੜ੍ਹਨ ਕਮਰੇ ਵਿੱਚ ਗਿਆ। ਅਲਮਾਰੀ ਖੋਲ੍ਹੀ ਜਿਸ ਵਿੱਚ ਪਿਸਤੌਲ ਸੀ। ਪਰ ਉਸ ਨੂੰ ਚੁੱਕਣ ਤੋਂ ਪਹਿਲਾਂ ਲਿਜ਼ਾ ਕਮਰੇ ਵਿੱਚ ਆ ਗਈ।

ਉਸ ਨੇ ਪਿਸਤੌਲ ਉੱਤੇ ਅਖਬਾਰ ਰੱਖ ਦਿੱਤਾ।

"ਫੇਰ ਉਹੀ ਗੱਲ।" ਪਤਨੀ ਨੇ ਹੈਰਾਨੀ ਨਾਲ ਉਸ ਵੱਲ ਦੇਖ ਕੇ ਆਖਿਆ।

"ਉਹੀ ਗੱਲ ਕੀ ?"

"ਉਹੀ ਭਿਆਨਕ ਪ੍ਰਭਾਵ ਜਿਹੜਾ ਪਹਿਲਾਂ ਤੁਹਾਡੇ ਚਿਹਰੇ ਉੱਤੇ ਹੁੰਦਾ ਸੀ, ਜਿਸ ਬਾਰੇ ਤੁਸੀਂ ਮੈਨੂੰ ਦੱਸਿਆ ਨਹੀਂ ਸੀ। ਮੇਰੇ ਪ੍ਰੀਤਮ! ਮੈਨੂੰ ਸਭ ਕੁਝ ਦੱਸੋ। ਮੈਂ ਦੇਖ ਰਹੀ ਹਾਂ ਤੁਸੀਂ ਦੁਖੀ ਹੋ। ਮੈਨੂੰ ਦੱਸੋ ਤੁਹਾਡਾ ਮਨ ਹਲਕਾ ਹੋ ਜਾਏਗਾ। ਜੋ ਕੁਝ ਵੀ ਹੈ – ਦੁਖੀ ਹੋਣ ਨਾਲੋਂ ਦੱਸਣਾ ਚੰਗਾ ਹੁੰਦੈ। ਕੀ ਮੈਨੂੰ ਨਹੀਂ ਪਤਾ ਕੋਈ ਖਾਸ ਮਾੜੀ ਗੱਲ ਨਹੀਂ ?"

"ਤੈਨੂੰ ਪਤੈ ? ਪਰ......"

"ਦੱਸੋ ਦੱਸੋ, ਜ਼ਰੂਰ ਦੱਸੋ, ਮੈਂ ਤੁਹਾਨੂੰ ਹੁਣ ਜਾਣ ਨਹੀਂ ਦਿਆਂਗੀ।" ਉਸ ਦੇ ਬੁੱਲ੍ਹਾਂ ਉੱਪਰ ਤਰਸ ਭਰੀ ਮੁਸਕਾਨ ਸੀ।

"ਦੱਸਾਂ ? ...... ਨਹੀਂ ਇਹ ਨਹੀਂ ਹੋ ਸਕਦਾ...... ਨਹੀਂ ਦੱਸਣ ਵਾਲੀ ਕੋਈ ਖਾਸ ਗੱਲ ਨਹੀਂ।"

ਉਹ ਸ਼ਾਇਦ ਦੱਸ ਵੀ ਦਿੰਦਾ। ਪਰ ਉਸ ਵੇਲੇ ਬੱਚੀ ਦੀ ਚੁੰਘਾਵੀ ਅੰਦਰ ਆ ਕੇ ਪੁੱਛਣ ਲੱਗੀ ਕਿ ਕੀ ਉਹ ਬੱਚੀ ਨੂੰ ਬਾਹਰ ਸੈਰ ਕਰਾ ਲਿਆਵੇ। ਲਿਜ਼ਾ ਬੱਚੀ ਦੇ ਕੱਪੜੇ ਪਾਉਣ ਲਈ ਬਾਹਰ ਚਲੀ ਗਈ।

"ਤੁਸੀਂ ਫੇਰ ਦੱਸਿਓ – ਮੈਂ ਹੁਣੇ ਆਈ।"

"ਹਾਂ – ਸ਼ਾਇਦ....।"

ਇਹ ਸ਼ਬਦ ਆਖਣ ਸਮੇਂ ਜਿਹੜੀ ਤਰਸ ਭਰੀ ਮੁਸਕਾਣ ਉਸ ਦੇ ਚਿਹਰੇ ਉੱਤੇ ਆਈ ਲਿਜ਼ਾ ਉਸ ਨੂੰ ਭੁੱਲ ਨਾ ਸਕੀ। ਉਹ ਬਾਹਰ ਚਲੀ ਗਈ।

ਛੇਤੀ ਛੇਤੀ ਚੋਰਾਂ ਵਾਂਗ ਉਸ ਨੇ ਪਿਸਤੌਲ ਚੁੱਕਿਆ। ਕੇਸ ਵਿੱਚੋਂ ਬਾਹਰ ਕੱਢਿਆ। ਗੋਲੀਆਂ ਭਰੀਆਂ। ਕਾਫੀ ਸਮਾਂ ਪਹਿਲਾਂ ਇੱਕ ਗੋਲੀ ਕਿਧਰੇ ਗੁਆਚ ਗਈ ਸੀ।

"ਠੀਕ ਹੈ, ਕੀ ਫਰਕ ਪੈਂਦੈ ?" ਉਸ ਨੇ ਪਿਸਤੌਲ ਨੂੰ ਪੁੜਪੜੀ ਉੱਤੇ ਰੱਖਿਆ। ਕੁਝ ਝਿਜਕਿਆ। ਪਰ ਜਿਉਂ ਹੀ ਸਤੈਪੀਨੀਦਾ ਦੀ ਯਾਦ ਆਈ – ਉਸ ਨੂੰ ਨਾ ਮਿਲਣ ਦਾ ਫੈਸਲਾ ਯਾਦ ਆਇਆ – ਅੰਦਰਲਾ ਸੰਘਰਸ਼ – ਲਾਲਸਾ – ਬਰਬਾਦੀ – ਨਵਾਂ ਸੰਘਰਸ਼ – ਉਹ ਡਰ ਭਰੀ ਭਿਆਨਕਤਾ ਨਾਲ ਕੰਬ ਗਿਆ।

"ਨਹੀਂ – ਇਹੀ ਠੀਕ ਹੈ।" ਅਤੇ ਉਸ ਨੇ ਘੋੜਾ ਦੱਬ ਦਿੱਤਾ। ਜਦ ਲਿਜ਼ਾ ਭੱਜ ਕੇ ਕਮਰੇ ਵਿੱਚ ਆਈ ਉਹ ਫਰਸ਼ ਉੱਤੇ ਮੂਧੇ ਮੂੰਹ ਪਿਆ ਸੀ। ਜ਼ਖ਼ਮ ਵਿੱਚੋਂ ਨਿੱਘਾ ਲਹੂ ਬੜੀ ਤੇਜ਼ੀ ਨਾਲ ਵਗ ਰਿਹਾ ਸੀ। ਸਰੀਰ ਤੜਫ ਰਿਹਾ ਸੀ।

